

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਈਂ
ਤਬੀ ਸ਼ਾਰੂਵਾਂ ਬਧ ਕਰਾਹੀਂ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਸ੍ਰੀ ਸਤਿਗੁਰੂ
# ਪ੍ਰਤਾਪ ਸਿੰਘ
## ਅੰਕ

ਇਸ ਦੇ ਨੂਰੋਂ ਲੈਣ ਰੋਸ਼ਨੀ ਸੂਰਜ, ਚੰਨ ਸਿਤਾਰੇ।
ਏਸੇ ਦੇ ਕ੍ਰਿਸ਼ਮੇ ਬਣ, ਨਦੀਆਂ, ਪਰਬਤ, ਸਾਗਰ, ਖਾਰੇ।
ਫੁੱਲੀਂ ਖੇੜਾ, ਜੋਤ ਜਗਤ ਵਿੱਚ, ਸੁਆਸ ਇਦ੍ਹੇ ਵਿਚ ਪੌਣਾ।
ਜ਼ਿਮੀ ਸਮਾਨੀਂ "ਪ੍ਰੀਤਮ" ਇਸਦੇ, ਪਲ ਪਲ ਮਾਨ ਨਜ਼ਾਰੇ।

## ਸ੍ਰੀ ਜੀਵਨ ਨਗਰ



ਅਮਰ, ਅਜੋਨੀ, ਨਿਰਵਿਕਾਰ, ਅਕੁਲ, ਅਭਲ, ਅਵਿਨਾਸ਼।
ਏਹੀ ਪਿਆਰਾ ਕਰ ਰਿਹਾ ਹਰ ਥਾਂ ਤੇ ਪ੍ਰਕਾਸ਼। [ਆਜ਼ਾਦ]

# ਲੇਖ ਸੂਚੀ




ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਜੀਵਨ ਨਗਰ ਜ਼ਿਲਾ ਹਿਸਾਰ ਵਿਖੇ ਗੁਰਦਿਆਲ ਸਿੰਘ ਪ੍ਰਿੰਟਰ ਦੇ ਪਬਲਿਸ਼ਰ ਦੇ ਪ੍ਰਬੰਧ ਨਾਲ ਛਪਿਆ ਤੇ ਦਫ਼ਤਰ ਸਤਿਜੁਗ ਸ੍ਰੀ ਜੀਵਨ (ਹਿਸਾਰ) ਵਿਚੋਂ ਪ੍ਰਕਾਸ਼ਤ ਹੋਇਆ, ਵਾਸਤੇ ਨਾਮਧਾਰੀ ਪੰਥ । [ਐਡੀਟਰ ਗੁਰਦਿਆਲ ਸਿੰਘ

੧ ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਕਲਿਜੁਗ ਮੇਂ ਸਤਿਜੁਗ ਵਰਤਾਊਂ। ਤਬੀ ਬਾਰ੍ਹਵਾਂ ਬਪ ਕਹਾਊਂ।

# ਸਤਿਜੁਗ

ਦਾ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੰਕ

ਜਿ: ੩੬] ੨੩ ਭਾਦਰੋਂ ਵੀਰਵਾਰ ਸੰ: ੨੦੧੯ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੪੬ [ਨੰ: ੩੩

## ਧੀਰੇ ਧੀਰੇ

[ਸ੍ਰੀ ਦਲਬੀਰ ਸਿੰਘ ਜੀ 'ਤਰਸ' ਅਸਟ੍ਰੇਲੀਆ

ਧੀਰੇ ਧੀਰੇ ਨੀ ਖੁਮਾਰੀਏ ਪੰਖੜੀ ਹਲਾ,
ਧੀਰੇ ਧੀਰੇ ਅੰਬਰਾ ਵੇ ਤੋਲ।

ਧੀਰੇ ਧੀਰੇ ਪੌਣੇ ਸਾਡੀ ਪਾਲਕੀ ਚਲਾ,
ਜਾਣਾ ਸਜਣਾ ਦੇ ਧੀਰੇ ਧੀਰੇ ਕੋਲ।

ਸਜਣਾ ਦੇ ਪਾਸ ਸਾਡੀ ਤਿੱਪ ਜਿੰਦੜੀ,
ਅਸੀਂ ਨਦੀਆ ਬਣਾਏ ਸਭੇ ਬੋਲ।

ਧੀਰੇ ਧੀਰੇ ਨੈਣਾਂ ਅਗੇ ਭੰਵਰਾ ਨਵੇ,
ਕਿਸ ਦਿਤੀਆਂ ਸੁਗੰਧੀਆਂ ਘੋਲ।

ਧੀਰੇ ਧੀਰੇ ਸਾਹੀਂ ਰਾਹੀਂ ਰੰਗਤਾਂ ਉਡਣ,
ਛੂਟ ਜਿੰਦੇ ਨੀ ਸੁਲਖਣੇ ਚੰਡੋਲ।

ਧੀਰੇ ਧੀਰੇ ਸਾਡਾ ਸਾਨੂੰ ਆਣ ਮਿਲਿਆ,
ਮੁਖੋਂ ਖੁਲ੍ਹਦੇ ਖਿੜੰਦੇ ਫੁਲ ਡੋਹਲ।

# ਅਵਤਾਰ—ਆਗਮਨ

[ਸ੍ਰੀਮਾਨ ਸੰਤ ਇੰਦਰ ਸਿੰਘ ਜੀ 'ਚੱਕ੍ਰਵਰਤੀ' ਪਟਿਆਲਾ

ਸ੍ਰੀਮਾਨ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਨੂੰ ਨਾਮਧਾਰੀ ਪੰਥ ਦਾ ਬੱਚਾ ਬੱਚਾ ਜਾਣਦਾ ਹੈ, ਕਿਉਂਕਿ ਨਾਮਧਾਰੀ ਮਤ ਦੇ ਪ੍ਰਕਾਸ਼ਿਤ ਲਿਟਰੇਚਰ ਵਿਚ ਆਪਦਾ ਵਡਾ ਤੇ ਬੁਨਿਆਦੀ ਭਾਗ ਹੈ। ਆਪ ਜੀ ਦੀ ਸ਼ਖਸੀਅਤ ਦਾ ਮੁਤਾਲਿਆ ਕੀਤਿਆਂ ਏਹ ਵੀ ਪਤਾ ਲਗਦਾ ਹੈ ਕਿ ਮਨੁਖ ਦੀ ਯੋਗਤਾ ਉਸ-ਦੀਆਂ ਸਧਾਰਨ ਆਰਥਕ ਹਾਲਤਾਂ ਵਿਚੋਂ ਉਠਾਕੇ ਵਡੀ ਤੋਂ ਵਡੇਰੀ ਟੀਸੀ ਤੇ ਲਿਜਾ ਸਕਦੀ ਹੈ। ਉਨ੍ਹਾਂ ਦੀ ਸਾਹਿਤਕ ਮਿਹਨਤ ਤੇ ਲਗਨ ਨੇ ਪੰਜਾਬ ਦੇ ਭਾਸ਼ਾ ਵਿਭਾਗ ਪਟਿਆਲਾ ਵਿਚ ਆਪਨੂੰ ਇਕ ਸਨਮਾਨ ਯੋਗ ਪਦਵੀ ਤੇ ਪਹੁੰਚਾ ਦਿਤਾ ਹੈ।

ਨਾਮਧਾਰੀ ਪੰਥ ਦੇ ਇਹ ਆਗੂ ਤੇ ਸਾਹਿਤਕ ਬਜ਼ੁਰਗ ਹੀ ਹਨ ਜਿਨ੍ਹਾਂ ਦੀ ਪ੍ਰੇਰਣਾ ਕਰਕੇ ਨਾਮ-ਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਮੇਰੇ ਜੈਸੇ ਕੁਝ ਵਿਦਿਆਰਥੀ ਸਾਹਿਤਕ ਲਗਨ ਲੈ ਸਕੇ। ਸਮਾਜ ਲਈ ਅਸੀਂ ਕੋਈ ਸੇਵਾ ਵੀ ਨ ਕਰ ਸਕਦੇ ਜੇ ਸਾਡੀ ਮੁਢਲੀ ਤਿਆਰੀ ਸ੍ਰੀ ਯੁਤ ਚਕ੍ਰਵਰਤੀ ਜੀ ਦੀ ਦੇਖ ਰੇਖ ਹੇਠ ਨ ਹੁੰਦੀ।

ਆਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮਕਾਲੀ ਤੇ ਮਿਤ੍ਰਾਂ ਚੋਂ ਹਨ। ਇਸ ਲਈ ਉਨ੍ਹਾਂ ਦੀ ਯਾਦ ਵਿਚ ਸੰਤ ਚਕ੍ਰਵਰਤੀ ਜੀ ਦਾ ਥੋੜਾ ਬਹੁਤ ਲਿਖਿਆ ਵੀ ਸਾਡੇ ਸਭ ਲਈ ਗਿਆਨ ਵਰਧਕ ਹੁੰਦਾ ਹੈ। ਮੈਂ ਆਪਦਾ ਕ੍ਰਿਤਗਯ ਹਾਂ ਕਿ ਅਤਿਅੰਤ ਰੁਝੇਵਿਆਂ ਵਿਚੋਂ ਵੀ 'ਸਤਿਜੁਗ' ਲਈ ਆਪ ਨੇ ਆਪਣੀ ਲਿਖਤ ਭੇਜ ਦਿਤੀ ਹੈ। [ਪ. ਸ. ਕ.

ਜ਼ਾਲਿਮ ਜਦ ਮਜ਼ਲੂਮਾਂ ਨੂੰ ਫੜ,
ਕੋਂਹਦੇ ਵਾਂਗ ਕਸਾਈਆਂ।
ਸਾਧਾਂ ਨੂੰ ਦੁਖ ਦੇਣ ਉਚੱਕੇ,
ਕਰਦੇ ਨੇ ਮਨ ਆਈਆਂ।
ਪਾਪ ਨਾਲ ਪਈ ਕੰਬੇ ਧਰਤੀ,
ਧਰਮ ਨ ਨਜ਼ਰੀਂ ਆਵੇ;
ਸੁਣਕੇ ਰੱਬ ਤੋਂ ਜਰ ਨਹੀਂ ਹੁੰਦੀਆਂ,
ਦੁਖਿਆਰਾਂ ਦੀਆਂ ਆਹੀਆਂ।

ਮਹਾਂ ਪੁਰਸ਼ ਜਦ ਦੁਨੀਆਂ ਤੇ ਆਉਂਦੇ ਹਨ ਤਾਂ ਓਨ੍ਹਾਂ ਦੇ ਰੂਪ ਵਿਚ ਰੱਬ ਦਾ ਰੂਪ ਸਾਡੇ ਸਾਮ੍ਹਣੇ ਆਉਂਦਾ ਹੈ। ਰੱਬ ਜੀ ਦਾ ਦੁਨੀਆਂ ਤੇ ਅਵਿ-ਤੀਰਣ ਦਾ ਇਹੀ ਇਕ ਸਚਾ ਸਹੀ ਵਿਸ਼ੇਸ਼ ਤੇ ਖਾਸਤ੍ਰੀਕਾ ਹੈ। ਇਨ੍ਹਾਂ ਮਹਾਂਪੁਰਸ਼ਾਂ ਦੇ ਆਉਂਦਿਆਂ ਰਹਿਣ ਤੇ ਹੀ ਮਨੁਖਤਾ ਆਪਣੇ ਆਪਨੂੰ ਸੁਰਖਸ਼ਤ ਤੇ ਪਨਪਦੀ ਹੋਈ ਰਖ ਸਕੀ ਹੈ। ਸਾਡੇ ਸਭਿਆ-ਚਾਰ, ਸਾਡੇ ਇਖਲਾਕ, ਸਾਡੇ ਸਦਾਚਾਰ, ਸੱਭਤਾ ਤੇ ਸੰਸਕ੍ਰਿਤੀ ਦੀ ਧਰੋਹਰ ਇਹ ਮਹਾਂ ਪੁਰਸ਼ ਹੀ ਅਜ਼ ਤੀਕ, ਸੰਭਾਲਕੇ ਰਖਦੇ ਆਏ ਹਨ। ਜਿਹਨਾਂ ਨੇ ਹੀ ਭੁਲੇ ਭਟਕੇ ਹਨੇਰ ਘੁਪ ਘੇਰ ਵਿਚ ਠੇਡੇ ਖਾਂਦੇ ਹੋਏ ਰਾਹੋਂ ਘੁਥੇ, ਪਥ ਭ੍ਰਸ਼ਟ, ਮਨੁਖ ਨੂੰ ਸਹੀ ਰਸਤੇ ਦੀ ਦਸ ਪਾਈ ਹੈ। ਜੇ ਮਨੁਖ ਇਨ੍ਹਾਂ ਨੂੰ ਭੁਲਾ ਦਦੇ ਤਾਂ ਆਪਣੇ ਆਪਨੂੰ, ਉਸ ਕਾਤਿਲ ਜ਼ਹਿਰ ਤੋਂ, ਕਦੀ ਵੀ ਬਚਾ ਨਹੀਂ ਸਕਦਾ, ਜਿਸਦਾ ਨਾਉਂ ਮੌਤ ਹੈ ਅਰ ਜਿਸ ਵਿਚ ਜ਼ਮੀਰ ਦੀ ਬੇਹੋਸ਼ੀ ਦਾ ਮਾਰੂ ਅੰਨ੍ਹੇਰ ਹੈ।

ਹਾਂ ਮੈਂ ਦਸਣਾ ਹੈ ਕਿ ਅਜ ਤੋਂ ੭੦ ਕੁ ਵਰ੍ਹੇ ਪਹਿਲਾਂ ਇਸ ਚੇਤ੍ਰ ਵਦੀ ਤੀਜ ਨੂੰ ਪਰਮ ਪੂਜਯ ਮਾਂ ਜੀਉਣ ਕੌਰ ਦੀ ਗੋਦ ਵਿਚ ਇਕ 'ਮਹਾਨ

ਆਤਮਾਂ ਦਾ ਅਵਿਤਰਣ ਹੋਇਆ ਸੀ ਤਦ ਤੋਂ ਅਜ ਤੀਕਰ ੭੧ ਨੂੰਨਾਲ ਸਿਆਲ ਗੁਜਰ ਚੁਕੇ ਹਨ। ਸੰਮਤ ੧੯੪੬ ਦੀ ਦੁਨੀਆਂ ੨੦੧੭ ਵਿਚ ਪੁਜ ਗਈ ਹੈ। ਇਸ ਵਿਚ ਓਹ ਵਧੇ ਸਨ, ਫੁਲੇ ਸਨ। ਓਨਾਂ ਅਜਾਦੀ ਦੇ ਜੰਗ ਵਿਚ ਮਰਦਾਨਾ ਵਾਰ ਹਿਸਾ ਪਾਇਆ ਸੀ। ਓਨਾਂ ਕਈ ਰਾਜਨੈਤਿਕ ਕਾਨਫ੍ਰੰਸਾਂ ਕਰਕੇ ਅੰਗ੍ਰੇਜ ਨੂੰ ਭਾਰਤ ਵਿਚੋਂ ਨਿਕਲ ਜਾਣ ਲਈ ਮਜਬੂਰ ਕੀਤਾ ਸੀ। ਓਨ੍ਹਾਂ ਕਈ ਰਾਜਨੈਤਿਕ ਅਪ੍ਰਾਧੀਆਂ ਦੀ ਪੈਸੇ ਨਾਲ ਮਦਦ ਕੀਤੀ ਅਤੇ ਸੰਨ ੧੯੨੯ ਦੀ ਲਹੌਰ ਕਾਂਗ੍ਰਸ ਨੂੰ ਸਫਲ ਬਨਾਉਣ ਲਈ, ਪੰਡਤ ਜਵਾਹਰ ਲਾਲ ਨਹਿਰੂ ਦੇ ਜਲੂਸ ਵਿਚ ਪੰਜ ਸੌ ਘੋੜਾ ਤੇ ਨਹਿਰੂ ਜੀ ਲਈ ਆਪਣੀ ਸਵਾਰੀ ਦਾ ਖਾਸ ਘੋੜਾ ਭੇਜਕੇ ਰੌਣਕ ਵਧਾਈ ਸੀ। ਜਦ ਕਿ ਸ੍ਰਦਾਰ ਖੜਗ ਸਿੰਘ ਜੀ ਦੀ ਅਗਵਾਈ ਹੇਠ ਅਕਾਲੀ ਸਮਾਜ ਨੇ ਕਾਂਗ੍ਰਸ ਦਾ ਬਾਈਕਾਟ ਕਰ ਦਿਤਾ ਸੀ। ਤਦ ਆਪ ਜੀ ਨੇ ਕਾਂਗ੍ਰਸ ਨਗਰ ਵਿਚ ਬਾਹਰੋਂ ਆਏ ਕਾਗ੍ਰਸੀ ਪ੍ਰਤੀਨਿਧਾਂ ਲਈ, ਸ੍ਰੀ ਮਾਤਾ ਜੀਉਣ ਕੌਰ ਦੀ ਅਗਵਾਈ ਹੇਠ,ਬਹੁਤ ਵਡੇ ਪੈਮਾਨੇ ਵਿਚ, ਬਹੁਤ ਵਧੀਆ ਆਮ ਲੰਗਰ ਜਾਰੀ ਕੀਤਾ ਸੀ, ਜਿਸਦੀ ਪ੍ਰਸ਼ੰਸਾ ਵਿਚ ਅਖਬਾਰਾਂ ਨੇ ਮੁਖ ਲੇਖ ਲਿਖੇ ਸਨ ਤੇ ਸਾਰੇ ਆਗੂਆਂ ਦਿਲ ਖੋਹਲਕੇ ਤਾਰੀਫ ਕੀਤੀ ਸੀ। ਰਤਨ ਸਿੰਘ ਬੱਬਰ ਅਕਾਲੀ, ਜਿਸਦੀ ਗ੍ਰਿਫਤਾਰੀ ਲਈ ਪੰਜਾਬ ਦੇ ਲਾਟ ਸਾਹਿਬ ਤੋਂ ਲੈਕੇ ਆਈ. ਜੀ. ਪੀ. ਤੀਕ ਪੂਰੀ ਤਨਦੇਹੀ ਨਾਲ ਪਿਛਾ ਕਰ ਰਹੇ ਸਨ ਅਤੇ ਹਜਾਰਾਂ ਰੁਪਈਏ ਜਿਸਦੀ ਗ੍ਰਿਫਤਾਰੀ ਦਾ ਇਨਾਮ ਰਖਿਆ ਹੋਇਆ ਸੀ। ਓਹ ਸ੍ਰੀ ਭੈਣੀ ਸਾਹਿਬ ਆਇਆ। ਮਗਰੇ ਮਗਰ ਹੀ ਫੌਜ ਤੇ ਪੁਲੀਸ ਆ ਰਹੀ ਸੀ ਪਰ ਤਦ ਨੂੰ ਓਹ, ਸ੍ਰੀ ਰਤਨ ਸਿੰਘ, ਪ੍ਰਸ਼ਾਦ ਛਕਕੇ ਪ੍ਰਸੰਨਤਾ ਨਾਲ ਟੇਢੇਵਾਲ ਪਿੰਡ ਦੇ ਰਸਤੇ ਪੈਕੇ ਦੁਆਬੇ ਵਲ ਨੂੰ ਜਾ ਚੁਕੇ ਸਨ। ਜਦ ਇਸਦਾ ਪਤਾ ਪੰਜਾਬ ਦੇ ਲਾਟ ਸਾਹਿਬ ਨੂੰ ਲਗਿਆ ਤਦ ਰੇਸ ਕੋਰਸ ਦੇ ਮੈਦਾਨ ਵਿਚ ਮਿਲਕੇ ਆਖਣ ਲਗਾ ਕਿ: "ਆਪ ਜੀ ਨੂੰ ਪਤਾ ਸੀ ਕਿ ਰਤਨ ਸਿੰਘ ਬਬਰ ਅਕਾਲੀ ਸਰਕਾਰ ਦਾ ਦੁਸ਼ਮਣ ਪੁਲੀਟੀਕਲ ਕਾਤਲ ਤੇ ਡਾਕੂ ਹੈ, ਤੁਸੀਂ ਉਸਨੂੰ ਪਨਾਹ ਦਿਤੀ ਹੈ ਤੇ ਖਾਣਾ ਖੁਆਇਆ ਹੈ, ਕੀ ਤੁਹਾਨੂੰ ਪਤਾ ਨਹੀਂ ਕਿ ਇਸਦਾ ਫਲ ਕੀ ਹੋ ਸਕਦਾ ਹੈ?"

ਸ੍ਰੀ ਹਜੂਰ ਨੇ ਇਸਦਾ ਨਿਰਭੈਤਾ ਨਾਲ ਉਤਰ ਦਿੰਦਿਆਂ ਫੁਰਮਾਇਆ ਸੀ ਕਿ: "ਇਹ ਚੀਨੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਅਜਾਦੀ ਦੇ ਜਨਮ ਦਾਤਾ ਦਾ ਲੰਗਰ ਹੈ। ਇਸਦੇ ਦਰਵਾਜੇ ਤੇ ਜੋ ਕੋਈ ਆ ਜਾਏ ਓਹ ਆਪਣਾ ਹੋਵੇ ਜਾਂ ਪਰਾਇਆ, ਮਿਤਰ ਹੋਵੇ ਜਾਂ ਦੁਸ਼ਮਣ, ਡਾਕੂ ਹੋਵੇ ਜਾਂ ਸੰਤ, ਬੁਚੜ ਹੋਵੇ ਜਾਂ ਵੈਸ਼ਨਵ, ਕੋਈ ਵੀ ਕਿਉਂ ਨਾ ਹੋਵੇ, ਓਹ ਰੋਟੀਓਂ ਭੁਖਾ ਨਹੀਂ ਜਾ ਸਕਦਾ, ਨਾ ਹੀ ਜਾ ਸਕੇਗਾ। ਇਸਦੀ ਜੋ ਵੀ ਸਜਾ ਸਾਨੂੰ ਮਿਲੇ ਓਹ ਹਸਦੇ ਹਸਦੇ ਖਿੜੇ ਮਥੇ ਬ੍ਰਦਾਸ਼ਤ ਕਰਾਂਗੇ ਤੇ ਅਗੇ ਕਰਦੇ ਆ ਰਹੇ ਹਾਂ।"

ਇਹ ਜਵਾਬ ਸੁਣਕੇ ਗੁਰਨਰ ਪੰਜਾਬ ਸੜ ਬਲਕੇ ਬਹੁਤ ਹੀ ਦੁਖੀ ਹੋਇਆ ਸੀ ਪਰ ਕਰ ਕੁਝ ਨਹੀਂ ਸੀ ਸਕਿਆ।

ਇਸਤੋਂ ਬਿਨਾ ਇਕ ਵਾਕਿਆ ਅਜੇਹਾ ਹੀ ਹਜੂਰ ਦੇ ਜੀਵਨ ਵਿਚ ਹੋਰ ਵੀ ਬਹੁਤ ਮਾਰਕੇ ਦਾ ਹੈ। ਓਹ ਇਹ ਕਿ ਸ੍ਰੀਮਾਨ ਪੰਡਤ ਜਵਾਹਰ ਲਾਲ ਜੀ ਨਹਿਰੂ ਸ੍ਰੀ ਭੈਣੀ ਸਾਹਿਬ ਪਧਾਰੇ ਸਨ। ਜਿਥੇ ਉਨ੍ਹਾਂ ਦਾ ਬਹੁਤ ਹੀ ਸ਼ਾਨਦਾਰ ਸਵਾਗਤ ਕੀਤਾ ਗਿਆ ਸੀ। ਜਿਸਦੇ ਚਿਤ੍ਰ ਤੇ ਸਮਾਚਾਰ ਕੁਲ ਭਾਰਤੀ ਅਖਬਾਰਾਂ ਵਿਚ ਛਪੇ ਸਨ। ਮਹਾਰਾਜ ਹਰਿੰਦ੍ਰ ਸਿੰਘ ਫਰੀਦਕੋਟ ਨਾਲ ਹਜੂਰ ਬਹੁਤ ਮੇਲ ਗੇਲ ਸੀ ਇਕ ਵਾਰ ਹਜੂਰ ਫ੍ਰੀਦਕੋਟ, ਪਧਾਰੇ ਤਦ ਨੇ ਗਲਾਂ ਗਲਾਂ ਵਿਚ ਕਹਿ ਦਿਤਾ ਕਿ: "ਆਪ ਜੀ ਜਾਂ ਸਾਡੇ ਨਾਲ ਪਿਆਰ ਰਖੋ ਜਾਂ ਜਵਾਹਰ ਲਾਲ ਜੀ ਨਾਲ? ਦੋਹਾਂ ਵਿਚੋਂ ਇਕ ਨੂੰ ਚੁਣ ਲਓ?"

ਇਹ ਸੁਣਕੇ ਆਪ ਮੁਸਕ੍ਰਾਏ ਤੇ ਫੁਰਮਾਇਆ: "ਮਹਾਰਾਜ, ਤੁਹਾਡੇ ਨਾਲ ਸਾਡਾ ਸਾਧਾਰਨ ਮਿਲਣਾ ਜੁਲਣਾ ਤੇ ਮੇਲ ਮਿਲਾਪ ਹੈ ਪਰ ਪੰਡਤ ਨਹਿਰੂ ਜੀ ਨਾਲ ਸਾਡਾ ਅਸਾਧਰਣ ਮਿਲਾਪ ਹੈ।

ਇਕ ਵਿਦਵਾਨ ਨੇ ਜਦ ਕਦੀ ਇਹ ਲਿਖਿਆ ਸੀ ਕਿ "ਲੋਕੀਂ ਆਪਣੇ ਮਹਾਂ ਪੁਰਸ਼ਾਂ ਬਾਰੇ ਕੁਝ ਵੀ ਨਹੀਂ ਜਾਣਦੇ" ਤਦ ਉਸਨੇ ਮਾਨਵ ਅਕਲ ਦੀ ਇਕ ਸਹੀ ਤੇ ਸਚੀ ਪੜਚੋਲ ਕੀਤੀ ਸੀ। ਅਜ ਆਉਣ ਜਾਣ ਤੇ ਪ੍ਰਚਾਰ ਦੀਆਂ ਵਿਗਿਆਨਕ ਸਹੂਲਤਾਂ ਦੇ ਇਸ ਅਗਾਂਹ ਵਧੂ ਜੁਗ ਵਿਚ ਵੀ ਇਹ ਗਲ ਕੋਈ ਘਟ ਸਚੀ ਨਹੀਂ। ਦੁਨੀਆਂ, ਖਾਸ ਕਰਕੇ ਅਸੀਂ ਉਹਨਾਂ ਦੇ ਨਾਮ ਲੇਵਾ ਕਹਾਉਣ ਵਾਲੇ ਵੀ ਬਹੁਤ ਘਟ ਹੀ ਜਾਣਦੇ ਹਾਂ ਕਿ ਸ੍ਰੀ ਹਜ਼ੂਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਕੀ ਸਨ ? ਸਾਡੇ ਵਿਚੋਂ ਵੀ ਜੋ ਉਸ ਪ੍ਰਕਾਸ਼ ਪੁੰਜ ਦੇ ਨੇੜੇ ਰਹਿਨ ਵਾਲੇ ਸਨ, ਬਹੁਤ ਥੋੜੇ ਹੀ ਚਾਨਣ ਦੀ ਜਗ ਮਗਾਹਟ ਚਕਾ ਚੌਂਧ ਵਿਚ, ਨਿਗਾਹ ਲਾਕੇ, ਸਥਿਰ ਦ੍ਰਿਸ਼ਟੀ ਨਾਲ, ਉਨ੍ਹਾਂ ਦੀ ਮਹਾਨਤਾ ਨੂੰ ਵੇਖ ਸਕੇ ਹਨ। ਦਸਿਆ ਭਾਵੇਂ ਉਹਨਾਂ ਨੂੰ ਕਿੰਨਾ ਵੀ ਬਾਹਲਾ ਕਿਉਂ ਨ ਹੋਵੇ ਪਰ ਉਨ੍ਹਾਂ ਨੂੰ ਸਮਝਣ, ਜਾਨਣ, ਅਰ ਅਨੁਭਵ ਕਰਨ ਦੀ ਬਹੁਤ ਹੀ ਘਟ ਕੋਸ਼ਿਸ਼ ਕੀਤੀ ਗਈ ਹੈ।

ਦੁਨੀਆਂ ਵਿਚ ਰਾਜ ਨੀਤਕ ਬਹੁਤ ਹੋਏ ਹਨ। ਸਾਡੇ ਦੇਸ ਵਿਚ ਵੀ ਇਨ੍ਹਾਂ ਦੀ ਗਿਣਤੀ ਕੋਈ ਘਟ ਨਹੀ। ਦੇਸ਼ ਭਗਤੀ ਦੀ ਕਤਾਰ ਵਿਚ ਵੀ ਕਈ ਸੋਹਣੇ ਸੋਹਣੇ ਨਾਂ ਸਾਡੇ ਕੰਨਾਂ ਵਿਚ ਗੂੰਜਣ ਲਗ ਜਾਂਦੇ ਹਨ। ਜਿੰਨਾਂ ਦੇ ਤਿਆਗ, ਤਪਸਿਆ, ਦੇਸ਼ ਲਈ ਮਰ ਮਿਟਣ ਦੀ ਤੜਪ ਤੋਂ ਸਾਡੇ ਸਿਰ ਸ਼ਰਧਾ ਨਾਲ ਆਪਣੇ ਆਪ ਹੀ ਝੁਕ ਜਾਂਦੇ ਹਨ।

ਪਰ ਇਕ ਸਵਾਲ ਜੋ ਸੌ ਸਵਾ ਸੌ ਸਾਲ ਤੋਂ ਸਾਡੇ ਸਾਹਮਣੇ ਕੀਤਾ ਜਾਂਦਾ ਹੈ ਕਿ: "ਦੇਸ਼ ਨੂੰ "ਕੂਕੇ" ਨੇ ਕੀ ਕੁਝ ਦਿਤਾ ਹੈ। ਕਿਵੇਂ ਵਿਲਾਸਤਾ ਤੇ ਗੁਲਾਮੀ ਵਿਚ ਪਾਗਲ ਦੇਸ਼ ਦਿਲ "ਦੇਸ਼ ਪੂਜਾ" ਦੇ ਜਜ਼ਬੇ ਨਾਲ ਭਰ ਦਿਤਾ ਗਿਆ ? ਵਾਇਸਰਾਏ ਤੋਂ ਲੈਕੇ ਮਾਮੂਲੀ ਸਿਪਾਹੀ ਤੀਕ "ਕੂਕਾ" ਨਾਂ ਤੋਂ ਕਿਉਂ ਡਰਦਾ ਕੰਬ ਰਿਹਾ ਸੀ। ਉਹ ਕਿਹੜਾ ਮਹਾਨ ਆਦ੍ਰਸ਼ ਸੀ ਜਿਹੜਾ ਉਸ ਦੇਸ ਅਗੇ ਰਖਿਆ ਸੀ ? ਅਤੇ ਜਿਸਨੂੰ ਅਜ ਤੀਕ ਉਸਦਾ ਪ੍ਰਤੀਨਿਧ ਜਾਂ ਆਗੂ, ਮਹਾਨ ਹੁੰਦਾ ਹੋਇਆ ਵੀ ਨਿਰਮਾਣਤਾ ਦੀ ਹੱਦ ਟਪਕੇ, ਸਾਧਾਰਨ ਮਨੁਖ ਤੋਂ ਵੀ ਹੇਠ ਖਲੋਕੇ, ਸਾਡੇ ਦਿਲਾਂ ਦੇ ਸਿੰਘਾਸਣ ਦੇ ਮਾਲਕ, ਬਾਦਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਰਖਦੇ ਆ ਰਹੇ ਸਨ ?"

ਗਲ ਇਹ ਹੈ ਕਿ ਦੇਸ਼ ਦੀ ਰਾਜ ਨੀਤਕ ਜੀਵਨ ਧੜਕਨ ਮੂਰਛਿਤ ਜਿਹੀ ਰਫਤਾਰ ਵਿਚ ਚਲਦੀ ਸੀ ਪਈ। ਅਸੀਂ ਵਰਤਮਾਨ ਸੱਭਤਾ ਦੀ ਚੜਕ ਭੜਕ ਵਿਚ ਸ੍ਵੈ-ਭਰੋਸਾ ਗੁਆਕੇ ਬੇਸੁਧ ਰੁੜ੍ਹਦੇ ਜਾ ਰਹੇ ਸਾਂ। ਜਦ ਅਸੀਂ ਆਪਣੀ ਸ਼ਕਤੀ ਤੇ ਵਿਕਾਸ ਦੇ ਖੇੜੇ ਦੇ ਸੋਮੇ ਨੂੰ ਭੁਲ ਚੁਕੇ ਸਾਂ। ਅਤੇ ਬਹਿਰੂਨੀ ਰੰਗਰੇਲੀ ਦੇ ਪਾਗਲਾਨਾ ਨਸ਼ੇ ਵਿਚ ਭੜਕਦੇਸਾਂ ਪਏ। ਜਦ ਅਸੀਂ, ਭਾਵ ਆਮ ਮਨੁਖ, ਆਪੇ ਨੂੰ ਮਸ਼ੀਨ ਸਮਝ ਰੋਜ਼ੀ ਦੀ ਪ੍ਰਬਲ ਹੋੜ ਨਾਲ ਸੁਆਰਥ ਦੇ ਮੋਤੀਏ ਤੋਂ ਅੰਨ੍ਹੇ ਹੋਏ ਬੈਠੇ ਸਾਂ। ਤਦ ਅਜਿਹੀ ਕਾਲੀ ਬੋਲੀ ਜਿੰਦਗੀ ਦੀ ਅਮਸਿਆਈ ਰਾਤ ਦੇ ਅੰਬਰ ਉਤੇ ਸ੍ਰੀ ਸਤਿਗੁਰੂ ਜੀ ਦਾ ਪਰਮ-ਪਾਵਨ ਸੰਦੇਸ਼ ਬਿਜਲੀ ਵਾਂਗ ਚਮਕਾਰਤ ਹੋ ਉਠਿਆ ਅਤੇ ਹਜ਼ੂਰ ਦਾ ਪਿਆਰਭਰਿਆ ਪਾਵਨ ਨਾਦ ਸਾਡੇ ਗੁਲਾਮੀ ਤੇ ਖੁਦਗਰਜ਼ੀ ਦੀ ਮਦਹੋਸ਼ੀ ਵਿਚ ਬੋਲੇ ਹੋ ਚੁਕੇ ਕੰਨਾਂ ਵਿਚ ਸੁਰਗੀ ਸੰਗੀਤ ਵਾਂਗ ਗੁੰਜਾਰਤ ਹੋਇਆ: "ਓ ਭੁਲੇ ਭਟਕੇ ਕੁਰਾਹੇ ਜਾ ਰਹੇ ਮਨੁਖ ! ਤੇਰਾ ਇਹ ਪਥ ਨਾ ਕੇਵਲ ਕੁੜਾਵਾ ਹੀ ਹੈ, ਸਗੋਂ ਅਜੇਹਾ ਡਰਾਉਣਾ, ਤੇ ਅਜੇਹਾ ਖਤਰਨਾਕ ਹੈ, ਜਿਹੜਾ ਤੈਨੂੰ ਅਜੇਹੀ ਡੂੰਘੀ ਖਾਈ ਵਿਚ ਸੁਟ ਪਾਏਗਾ, ਜਿਥੋਂ ਤੂੰ ਮੁੜ ਟਿਲ ਲਾਉਣ ਤੇ ਵੀ ਨਿਕਲਕੇ ਬਾਹਰਲੀ ਦੁਨੀਆਂ ਨਹੀਂ ਵੇਖ ਸਕੇਂਗਾ ? ਯਾਦ ਰਖ, ਜੋ ਆਪੇ ਤੋਂ ਬੇਸੂਝ ਹੈ ਉਹ ਹੋਰ ਕੁਝ ਕਦੀ ਵੀ ਲਭ ਨਹੀਂ

ਸਕਦਾ।"

ਦੇਸ਼ ਪੂਜਾ, ਦੇਸ਼ ਪਿਆਰ, ਉਨ੍ਹਾਂ ਦੇ ਅਣੂ ਅਣੂ ਵਿਚ ਸਮਾਇਆ ਪਿਆ ਸੀ। ਪਰ ਉਹ ਧਰਮ, ਇਖਲਾਕ, ਸਚਾਈ, ਵੰਧੁਤਾ ਵਿਹੂਣ ਸਖਣੀ ਦੇਸ਼ ਭਗਤੀ ਦੇ ਬਹੁਤ ਹੀ ਸਖਤ ਖਿਲਾਫ ਸਨ।

ਕੋਈ ਕੇਡਾ ਕੰਮ ਵੀ ਮਹਾਨ, ਜਰੂਰੀ, ਲਾਭਵੰਦਾ ਵੀ ਕਿਉਂ ਨਾ ਹੋਵੇ, ਉਹ ਕਦੀ ਵੀ ਕਰਨ ਲਈ ਤਿਆਰ ਨਹੀਂ ਸਨ। ਜਿਸ ਵਿਚ ਉਨ੍ਹਾਂ ਦੇ ਪਿਆਰੇ ਧਰਮ, ਗੁਰਮਤ ਮਰਯਾਦਾ ਅਤੇ ਗੁਰਮੰਤ੍ਰ ਨਾਮ ਸਿਮਰਨ ਨੂੰ ਭੋਰਾ ਜਿੰਨੀ ਰਤਾ ਕੂ ਵੀ ਹਾਨੀ ਪੁਜੇ।

ਉਹ ਅਜਿਹੀ ਹਰ ਇਕ ਰਾਜ ਬਣਤਰ ਤੇ ਭਾਈਚਾਰਕ ਬਣਤਰ ਦੇ ਪੁਜਕੇ ਵਿਦ੍ਰੋਹੀ ਸਨ, ਜੋ ਮਨੁਖ ਵਿਚ ਪਸ਼ੂ ਸੁਭਾਵ ਪੈਦਾ ਕਰੇ, ਸੁਆਰਥ ਵਧਾਕੇ ਉਸਨੂੰ ਇੰਦਰੀ ਵਾਸ਼ਨਾ ਦਾ ਗੁਲਾਮ ਬਣਾਏ।

ਉਹ ਅਜਿਹੀ ਹਰ ਯੋਜਨਾ ਦੇ ਸਮਰਥਕ ਸਨ, ਜਿਸ ਨਾਲ ਆਤਮਕ ਬਲ ਵਧੇ, ਆਤਮਾਂ ਵਿਚ ਸ਼ਾਂਤੀ ਪੈਦਾ ਹੋਵੇ ਅਤੇ ਮਨੁਖ ਮਨੁਖਤਾ ਤੋਂ ਉਚਾ ਉਠਕੇ ਦੇਵ ਸੈਨਾ ਦਾ ਸੈਨਕ ਬਣਨ ਲਈ ਤਤ ਪਰ ਹੋਕੇ ਉਤਸ਼ਾਹਤ ਹੋਵੇ।

ਉਹ ਅਜੇਹੀ ਕੋਈ ਵੀ ਹਰਕਤ ਬਰਦਾਸ਼ਤ ਨਹੀਂ ਸਨ ਕਰ ਸਕਦੇ ਜੋ ਅੰਦਰੋਂ ਬਾਹਰੋਂ ਸਚਾਈ ਤੇ ਨਿਰਭਰ ਨਾ ਹੋਵੇ।

ਉਹਨਾਂ ਦਾ ਇਹ ਬੱਜਰ ਨਾਲੋਂ ਵੀ ਸਖਤ ਆਦੇਸ਼ ਸੀ ਕਿ "ਬੁਰਾਈ ਨਾਲ ਭਲਾਈ ਕਦੀ ਵੀ ਪੈਦਾ ਨਹੀਂ ਕੀਤੀ ਜਾ ਸਕਦੀ। ਗਲਤ ਕਦਮ ਸਚਾਈ ਦੇ ਸ਼ਾਹ ਰਾਹ ਤੇ ਟਿਕ ਹੀਨਹੀਂ ਸਕਦਾ।'

ਉਹ ਆਪਣੇ ਪੰਥ ਦੀ ਪੰਥਕ ਸਮਾਜ ਬਿਵਸਥਾ ਕਲਾ ਕੌਂਸਲ ਪੰਥਕ ਬਿਹਤਰੀ ਦੇ ਚਾਹਵਾਨ ਆਗੂ ਨੂੰ ਸਦਾ ਆਦੇਸ਼ ਦਿਆ ਕਰਦੇ ਸਨ ਕਿ "ਪੰਥਕ ਉਨਤੀ ਦੀ ਰੀਝ ਪਗਡੰਡੀ ਤੇ ਤੁਰਨ ਵਾਲੇ ਹਰ ਆਗੂ ਲਈ ਇਹ ਬਹੁਤ, ਬਹੁਤ ਹੀ ਜਰੂਰੀ ਹੈ ਕਿ ਉਹ ਕੇਡਾ ਜਰੂਰੀ ਕੰਮ ਵੀ ਕਿਉਂ ਨਾ ਕਰਦਾ ਹੋਵੇ, ਜੇ ਭਜਨ ਬਾਣੀ ਆਦਿ ਨਾਮ ਸਿਮਰਨ ਨਾਮਧਾਰੀ ਬੁਨਿਆਦੀ ਅਸੂਲ ਤੋਂ ਗਾਫਲ ਹੈ ਤਾਂ ਉਹ ਸਾਡੇ ਪਿਆਰ ਦਾ ਸਾਂਝੀਵਾਲ ਨਹੀਂ। ਅਸੀਂ ਆਪਣੇ ਪੰਥ ਦੇ ਹਰ ਇਕ ਆਗੂ ਤੋਂ ਇਹ ਆਸ ਰਖਦੇ ਹਾਂ ਕਿ ਓਹ ਮਨ ਬਚ ਕ੍ਰਮ ਅਹਿੰਸਕ ਤੇ ਸਚਾ ਹੋਵੇ।"

ਮੇਰੇ ਪ੍ਰਦੇਸੀ ਪ੍ਰੀਤਮ ਚੀਨੀਵਾਲੇ ਪਾਤਸ਼ਾਹ ਨੇ ਆਪਣੇ ਰੰਗੂਨ ਤੋਂ ਲਿਖੇ ਤਕਰੀਬਨ ਹਰ ਹੁਕਮ ਨਾਮੇ ਵਿਚ ਲਿਖਿਆ ਹੈ ਕਿ: "ਭਜਨ ਬਾਣੀ ਤੇ ਬਿਨਾ ਭਾਵੇਂ ਕੋਈ ਕਿਤਨਾ ਕੰਮ ਕਰੇ ਰਿਜਕ ਦਾ ਬਾਧਾ ਨਹੀਂ ਹੁੰਦਾ, ਭਜਨ ਬਾਣੀ ਵਾਲਿਆਂ ਦੇ ਥੋੜੇ ਪਦਾਰਥ ਵਿਚ ਵੀ ਗੁਰੂ ਬਰਕਤ ਪਾਇ ਦੇਂਦਾ ਹੈ।"

ਇਸ ਸੁਨਹਿਰੀ ਮਹਾਂ ਵਾਕ ਨੂੰ ਉਹ ਸਦਾ ਯਾਦ ਰਖਦੇ ਹੋਏ ਫਰਮਾਇਆ ਕਰਦੇ ਸਨ ਕਿ: "ਨਾਮਧਾਰੀ ਪੰਥ ਵਿਚ ਅਜੇਹਾ ਕੋਈ ਵੀ ਕੰਮ ਕਾਰਗਰ ਨਹੀਂ ਹੋ ਸਕਦਾ, ਜਿਸਦੇ ਕਾਮੇ ਕੇਵਲ ਸਰਮਾਏ ਦੇ ਉਪਾਸ਼ਕ ਪੰਥਕਮਰਯਾਦਾ ਦੇ ਅਸੂਲਾਂ ਤੋਂ ਬੇਪ੍ਰਵਾਹ, ਜਿਨ੍ਹਾਂ ਦੀ ਰੋਜ਼ਾਨਾ ਕਿਰਤ ਵਿਚ ਭਜਨ ਬਾਣੀ, ਨਾਮ ਸਿਮਰਨ, ਰਹਿਤ ਮਰਯਾਦਾ ਵਿਚ ਉਕਾ ਹੀ ਕੋਈ ਦਿਲਚਸਪੀ ਨਾ ਹੋਵੇ। ਸਾਡੀ ਇਹ ਅਸਲੋਂ ਹੀ ਰੀਝ ਨਹੀਂ ਕਿ ਸਾਡੇ ਅਜ਼ੀਜ਼ ਆਮ ਦੁਨੀਆਂਦਾਰ ਵਾਂਗ ਰੁਪਈਏ ਕਮਾਣ ਦੀ ਮਸ਼ੀਨ ਬਣਕੇ ਹੀ ਰਹਿ ਜਾਣ ਅਤੇ ਆਪਣੇ ਉਸ ਮਹਾਨ ਟੀਚੇ ਤੇ ਪੁਜ ਹੀ ਨਾ ਸਕਣ, ਜਿਸਦੀ ਕਾਇਮੀ ਭਾਰਤ ਰੱਖਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਹੈ ਅਤੇ ਜੋ ਸਦਾ ਭੁਲੀ ਭਟਕੀ ਅੰਨ੍ਹੇਰ ਘੁਪ ਘੇਰ ਵਿਚ ਠੇਡੇ ਖਾ ਰਹੀ ਦੁਨੀਆ ਨੂੰ ਪਥ ਪ੍ਰਦਰਸ਼ਕ, ਰਸਤਾ ਦਸਣ ਵਾਲੇ ਸੂੰਹੇਂ ਦਾ ਕੰਮ ਦੇਂਦੀ ਏ, ਅਸੀਂ ਅਜਿਹੇ ਕਿਸੇ ਵੀ ਕੰਮ ਨੂੰ ਪਸੰਦ ਨਹੀਂ ਕਰਦੇ, ਓਹ ਦੀਨੀ ਹੋਵੇ ਜਾਂ ਦੁਨਿਆਈ, ਰਾਜਨੀਤਕ ਹੋਵੇ ਜਾਂ ਸਮਾਜਕ, ਜਿਸ ਵਿਚ ਸਚਾਈ, ਅਹਿੰਸਾ ਤੇ ਧਰਮ ਲਈ ਕੋਈ ਵੀ ਸਥਾਨ ਨਹੀਂ। ਕੋਰੀ ਰਾਜਨੀਤੀ, ਸਖਣੀ ਸਰ-

# ਦੂਰੋਂ ਦੂਰੋਂ

[ਸ੍ਰੀ ਅਮਰ ਭਾਰਤੀ ਜੀ ਦਿੱਲੀ

ਅਮਰ ਭਾਰਤੀ ਜੀ ਨੇ ਦਿਨ ਰਾਤ ਦੀ ਕਲਮੀ ਮਿਹਨਤ ਨਾਲ ਉਹ ਯੋਗਤਾ ਹਾਸਲ ਕੀਤੀ ਹੈ, ਜਿਸ ਤੇ ਹਰੇਕ ਨਾਮਧਾਰੀ ਫ਼ਖ਼ਰ ਕਰ ਸਕਦਾ ਹੈ। 'ਨਵਾਂ ਹਿੰਦੁਸਤਾਨ' ਵਿੱਚ ਪ੍ਰਕਾਸ਼ਤ ਹੁੰਦੇ ਸੁਹਣੀ ਪਹੁੰਚ ਵਾਲੇ ਤੇ ਰੋਚਕ ਮੁਖਲੇਖਾਂ ਨੇ ਹੀ ਆਪਦੀ ਪ੍ਰਤਿਭਾ ਦਾ ਸਿੱਕਾ ਸਮਕਾਲੀ ਲੇਖਕਾਂ ਉਤੇ ਜਮਾ ਦਿਤਾ ਸੀ, ਪਰ 'ਸ਼ਾਂਤੀ ਨਿਕੇਤਨ ਬਾਰੇ' ਕਿਤਾਬ ਲਿਖਕੇ ਆਪਨੇ ਜਿਸ ਅਪੂਰਵ ਕਲਾ-ਸੰਗਮ ਦਾ ਪ੍ਰਗਟਾਉ ਕੀਤਾ ਹੈ, ਉਹ ਪੜ੍ਹਨ ਯੋਗ ਹੈ। ਉਹ ਦਿਨ ਦੂਰ ਨਹੀਂ, ਜਦੋਂ ਪੰਜਾਬੀ ਦੇ ਪ੍ਰਤਿਭਾਵਾਨ ਲੇਖਕਾਂ ਦੀ ਪਹਿਲੀ ਕਤਾਰ ਵਿੱਚ ਨਾਮਧਾਰੀ ਲੇਖਕ ਵੀ ਸ਼ੋਭਾ ਪਾ ਰਹੇ ਹੋਣਗੇ। ਪ. ਸ. ਕ.

ਪਿਛੇ ਪਿਛੇ ਰਹਿਣ ਦੇ ਆਪਣੇ ਸੁਭਾ ਸਦਕਾ ਉਨ੍ਹਾਂ ਦੇ ਸਿਧੇ ਸੰਪਰਕ ਵਿਚ ਆਉਣ ਦਾ ਮੌਕਾ ਤਾਂ ਮੈਨੂੰ ਭਾਵੇਂ ਕਦੀ ਨਹੀਂ ਸੀ ਮਿਲਿਆ ਪਰ ਉਮਰ ਦੇ ਵੱਖ ਵੱਖ ਸਾਲਾਂ ਵਿਚ ਉਨ੍ਹਾਂ ਦੀ ਸ਼ਖ਼ਸੀਅਤ ਦੇ ਵਖ ਵਖ ਪ੍ਰਭਾਵ ਮੈਂ ਜ਼ਰੂਰ ਗ੍ਰਹਿਣ ਕਰਦਾ ਰਿਹਾ ਹਾਂ। ਮੇਰੇ ਖਾਨਦਾਨੀ ਤੇ ਬਚਪਨ ਦੇ ਸੰਸਕਾਰਾਂ ਸਦਕਾ ਇਹ ਤਾਂ ਨਿਸਚਿਤ ਹੀ ਸੀ ਕਿ ਉਹ ਸਦਾ ਕਿਸੇ ਨਾ ਕਿਸੇ ਰੂਪ ਵਿਚ ਮੇਰੇ ਮਨ ਬਚਨ ਕਰਮ ਨੂੰ ਆਪਣੇ ਨਾਮ ਦਾ ਆਸਰਾ ਦੇਈ ਰਖਦੇ ਪਰ ਇਕ ਸਮਾ ਉਹ ਵੀ ਜ਼ਰੂਰ ਆਇਆ ਸੀ ਜਦੋਂ 'ਅਮਰ ਭਾਰਤੀ' ਦੇ ਰੂਪ ਵਿਚ ਲਗਾਤਾਰ ਕਈ ਚਿਰ ਤਕ ਉਨ੍ਹਾਂ ਦੇ ਧਿਆਨ ਵਿਚ ਆਉਣ ਬਾਰੇ ਕਿਸੇ ਨਾ ਕਿਸੇ ਕੋਲੋਂ ਕੁਝ ਸੁਣਨ ਨੂੰ ਮਿਲ ਜਾਂਦਾ ਸੀ।

ਮੇਰੇ ਪਹਿਲੇ ਪ੍ਰਭਾਵ ਬਹੁਤ ਛੋਟੀ ਉਮਰ ਦੇ ਹਨ। ਜਦੋਂ ਕਦੀ ਸਤਿਗੁਰਾਂ ਨੇ ਸਾਡੇ ਪਿੰਡ ਆਉਣਾ, ਜਾਂ ਮੈਂ ਕਿਸੇ ਮੇਲੇ ਵਿਚ ਦਰਸ਼ਨ ਕਰਨ ਗਿਆਂ ਮਥਾ ਟੇਕਣਾ ਤਾਂ ਮੈਨੂੰ ਇੰਜ ਲਗਣਾ

---

ਮਾਏਦਾਰੀ ਲਈ ਸਾਡੀ ਕੋਈ ਵੀ ਦਿਲਚਸਪੀ ਨਹੀਂ ਜੇ ਉਹ ਧਰਮ ਵਿਮੁਖ ਹੈ, ਜੇ ਉਹ ਸਦਾਕਤ ਤੋਂ ਦੁਰੇਡੇ ਹੈ। ਜਿਸਦੀ ਰੋਜ਼ਾਨਾ ਜ਼ਿੰਦਗੀ ਦੇ ਕਾਰਯ ਕ੍ਰਮ ਵਿਚ ਨਾਮ ਸਿਮਰਨ ਅਭਿਆਸ ਲਈ ਕੋਈ ਵਕਤ ਨਹੀਂ ਤਦ ਉਸਦੇ ਸਭੇ ਕੰਮ ਉਹਨਾਂ ਓਮੀਆਂ ਵਾਂਗ ਹੀ ਬੇਫ਼ਜ਼ੂਲ ਹਨ, ਜਿਨ੍ਹਾਂ ਨੂੰ ਅਧਿਆਤਮਕ ਰੂਹਾਨੀਅਤ ਦਾ ਕੋਈ ਵੀ ਅਹਿਸਾਸ ਨਹੀਂ।"

ਇਸ ਹੁਕਮ ਦੀ ਪਾਲਣਾ ਕਰਨ ਵਾਲੇ ਸੈਂਕੜੇ ਵਯਕਤੀ ਜੋ ਸਮਾਜ ਲਈ ਖਤਰਨਾਕ ਸਮਝੇ ਤੇ ਮੰਨੇ ਜਾਂਦੇ ਸਨ, ਉਨ੍ਹਾਂ ਦੀ ਸੰਗਤ ਤੇ ਨਦਰ ਮਿਹਰ ਨਾਲ ਦੈਤਾਂ ਤੋਂ ਦੇਵਤੇ, ਸੰਤ ਬਣੇ ਭਲਾ ਕਿਸਨੇ ਨਹੀਂ ਤਕੇ? ਅਜ ਵੀ ਉਨ੍ਹਾਂ ਦੇ ਕੋਲ ਬੈਠਿਆਂ ਮਨ ਰਬ ਭਗਤੀ ਵਲ ਆਪਣੇ ਆਪ ਲਗ ਜਾਂਦਾ ਹੈ, ਉਹ ਵਯਕਤੀ ਜੇ ਕੋਈ ਗਲ ਸੁਭਾਵਕ ਵੀ ਕਿਉਂ ਨ ਕਰਨ, ਪੂਰੀ ਹੋਏ ਬਿਨਾ ਨਹੀਂ ਰਹਿੰਦੀ।

ਉਹਨਾਂ ਦੀ, ਸ੍ਰੀ ਹਜ਼ੂਰ, ਅਟੱਲ ਪ੍ਰਤਾਪੀ, ਮੇਰੇ ਬਾਲ ਸਖਾਈ ਮਿਤ੍ਰ ਗੁਰੂਦੇਵ ਦੀ ਕਲਮੀ ਤਸਵੀਰ ਅੰਕਿਤ ਕਰਨ ਅਤੇ ਉਨ੍ਹਾਂ ਦੇ ਸੁਨਹਿਰੀ ਜੀਵਨ ਦੀਆਂ ਰੇਖਾਂ ਨਾਲ ਅੰਕਤ ਕਰਨਾ ਮੇਰੇ ਜਿਹੇ ਅਲਪੱਗ ਬੰਦੇ ਲਈ ਬਹੁਤ ਹੀ ਮੁਸ਼ਕਲ ਤੇ ਅਸੰਭਵ ਹੈ। ਭਾਵੇਂ ਮੈਂ ਉਹਨਾਂ ਨੂੰ ਪੰਜਾਹ ਸਾਲ ਤੋਂ ਅਜ ਤੀਕ ਬਹੁਤ ਹੀ ਨੇੜੇ ਹੋਕੇ ਤਕਦਾ ਰਿਹਾ ਹਾਂ।

ਇਹ ਇਕ ਅਟੱਲ ਸਚਾਈ ਹੈ। ਧਰੂ ਜੇਹੀ ਅਟੱਲ, ਧਰਤੀ ਜਿਹੀ ਦ੍ਰਿੜ੍ਹ, ਅਕਾਸ਼ ਜਿਹੀ ਵਿਸ਼ਾਲ, ਸਫਟਕ ਮਣੀ ਜਿਹੀ ਨਿਰਮਲ, ਉਜਲੀ ਤੇ ਪਵਿਤ੍ਰ ਸ਼ਕਤੀ ਦੁਨੀਆਂ ਤੋਂ ਉਸ ਪਾਰ।

ਜਿਵੇਂ ਉਹ ਸਨੇਹ ਭਰੀ ਸ਼ੁਭ ਦ੍ਰਿਸ਼ਟੀ ਨਾਲ ਮੁਸਕਰਾਕੇ ਸਿਰਫ਼ ਮੇਰੇ ਵੱਲ ਹੀ ਤਕ ਰਹੇ ਹੋਣ। ਇਸ ਗਲ ਨੂੰ ਮੈਂ ਆਪਣੀ ਇਕ ਖਾਸ ਪ੍ਰਾਪਤੀ ਸਮਝਦਾ ਜਿਸ ਉਤੇ ਸਿਰਫ ਮੇਰਾ ਇਕਲੇ ਦਾ ਹੀ ਹੱਕ ਹੁੰਦਾ ਸੀ। ਆਪਣੀ ਉਸ ਪ੍ਰਾਪਤੀ ਬਾਰੇ ਸੋਚ ਸੋਚਕੇ ਮੈਂ ਕਈ ਕਈ ਦਿਨ ਚਾਂਭਲਿਆ ਜਿਹਾ ਫਿਰਦਾ ਰਹਿੰਦਾ ਤੇ ਮਨ ਹੀ ਮਨ ਆਪਣੇ ਆਪਨੂੰ ਦੂਸਰੇ ਬਹੁਤ ਸਾਰੇ ਲੋਕਾਂ ਤੋਂ ਬਹੁਤਾ ਖੁਸ਼ਕਿਸਮਤ ਸਮਝਦਾ। ਆਪਣੀ ਖੁਸ਼ਕਿਸਮਤੀ ਦੇ ਇਸ ਮਾਨ ਨੇ ਮੈਨੂੰ ਸਦਾ ਖੁਸ਼ ਹੀ ਨਹੀਂ ਕੀਤਾ ਸਗੋਂ ਕਈ ਵਾਰੀ ਉਸਨੂੰ ਬਦ ਕਿਸਮਤੀ ਦੇ ਭਾਵ ਵਿਚ ਵੀ ਬਦਲਿਆ ਸੀ।

ਅੰਮ੍ਰਿਤਸਰ ਵਿਚ ਰਹਿੰਦਿਆਂ ਹੋਇਆਂ ਇਕ ਵਾਰੀ ਸੁਣਿਆਂ ਕਿ ਸਤਿਗੁਰ ਆਏ ਹਨ। ਭਜਕੇ ਦਰਸ਼ਨਾਂ ਨੂੰ ਜਾਣਾ ਚਾਹਿਆ ਪਰ ਉਸਤਾਦ ਕੋਲੋਂ ਛੁਟੀ ਮਿਲਣ ਵਿਚ ਕੁਝ ਦੇਰ ਹੋ ਗਈ। ਭੱਜ ਭੱਜਕੇ ਸਾਹੋ ਸਾਹ ਹੋਇਆ ਜਦੋਂ ਮੈਂ ਨਾਮ-ਧਾਰੀ ਧਰਮਸਾਲਾ ਪਹੁੰਚਾ ਤਾਂ ਸਤਿਗੁਰ ਜਾ ਚੁਕੇ ਸਨ। ਮੇਰੇ ਲਈ ਇਹ ਗੱਲ ਬਾਲਪਨ ਦੀਆਂ ਹੋਰ ਕਈ ਗੱਲਾਂ ਵਾਂਗ ਆਈ ਗਈ ਕਰ ਦੇਣ ਵਾਲੀ ਨਹੀਂ ਸੀ। ਮੇਰੇ ਮਨ ਨੂੰ ਚੋਟ ਜਿਹੀ ਲੱਗੀ। ਉਸ ਵੇਲੇ ਦਰਸ਼ਨ ਨਾ ਹੋਣ ਨੂੰ ਮੈਂ ਆਪਣੀ ਬੜੀ ਹੀ ਬਦਕਿਸਮਤੀ ਸਮਝਿਆ ਤੇ ਕਈ ਦਿਨ ਇਸ ਗੱਲ ਨੂੰ ਲੈਕੇ ਆਪਣੇ ਆਪਨੂੰ ਕੋਸਦਾ ਰਿਹਾ।

ਸਤਿਗੁਰਾਂ ਬਾਰੇ ਮੇਰਾ ਦੂਸਰਾ ਪ੍ਰਭਾਵ ਭੈਣੀ ਸਾਹਿਬ ਦੇ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਵੇਖਕੇ ਉਪਜਿਆ। ਭੈਣੀ ਸਾਹਿਬ ਮੇਲੇ ਤੇ ਗਿਆ ਸਾਂ ਉਮਰ ਅਜੇ ਬਹੁਤ ਛੋਟੀ ਸੀ। ਹਰ ਗੱਲ ਨੂੰ ਅਚੰਭੇ ਤੇ ਕੌਤਕ ਭਰੀ ਨਜ਼ਰ ਨਾਲ ਵੇਖਦਾ ਸਾਂ। ਜਿਥੇ ਕਿਤੇ ਆਪਣੇ ਵੇਖੇ ਹੋਏ ਦ੍ਰਿਸ਼ਾਂ ਤੋਂ ਵਖਰੀ ਕਿਸਮ ਦਾ ਕੋਈ ਦ੍ਰਿਸ਼ ਅਖਾਂ ਅਗੇ ਆ ਜਾਂਦਾ ਉਹ ਮਨ ਨੂੰ ਖਿਚਦਾ ਸੀ। ਦੀਵਾਨ ਵਿਚ ਬੈਠਿਆਂ ਬੈਠਿਆਂ ਵੇਖਿਆ, ਮੇਰੇ ਜਿਡੇ, ਮੈਥੋਂ ਵੀ ਛੋਟੇ ਤੇ ਮੈਥੋਂ ਵੀ ਵਡੇ ਬਾਲਕਾਂ ਦਾ ਇਕ ਦਲ ਦੁਧ ਚਿਟੇ ਬਸਤਰ ਪਹਿਨੀ ਨਾਮਧਾਰੀ ਦਸਤਾਰਾਂ ਸਜਾਈ ਇਕ ਕਤਾਰ ਵਿਚ ਆਇਆ, ਸਤਿਗੁਰਾਂ ਨੂੰ ਤੇ ਰਾਗੀਆਂ ਨੂੰ ਮਥਾ ਟੇਕਕੇ ਸਾਹਮਣੇ ਉਹਨਾਂ ਲਈ ਹੀ ਨੀਯਤ ਥਾਂ ਉਤੇ ਜਾ ਬੈਠਾ। ਅਜੇ ਉਨ੍ਹਾਂ ਦੀ ਇਸ ਵਿਲਖਣਤਾ ਬਾਰੇ ਸੋਚ ਹੀ ਰਿਹਾ ਸਾਂ ਕਿ ਬਾਲਕਾਂ ਦੇ ਉਸ ਦਲ ਨੇ ਕੀਰਤਨ ਸ਼ੁਰੂ ਕਰ ਦਿਤਾ। ਮੈਨੂੰ ਇਹ ਵੇਖਕੇ ਪਹਿਲਾਂ ਤਾਂ ਹੈਰਾਨੀ ਹੋਈ ਫਿਰ ਦੁਖ। ਹੈਰਾਨੀ ਇਸ ਗਲ ਦੀ ਸੀ ਕਿ ਏਡੇ ਨਿਕੇ ਨਿਕੇ ਬਾਲਕ ਵੀ ਏਨੀ ਚੰਗੀਤਰਾਂ ਗਾ ਸਕਦੇ ਹਨ ਕਿ ਮੇਰੇ ਨਿਕੇ ਜਿਹੇ ਮਨ ਨੂੰ ਵੀ ਧੂਹ ਪੈਣੋਂ ਨਹੀਂ ਰਹਿ ਸਕੀ। ਅਤੇ ਦੁਖ ਇਸ ਗੱਲ ਦਾ ਸੀ ਕਿ ਮੈਂ ਉਨ੍ਹਾਂ ਜਿਹਾ ਕਿਉਂ ਨਹੀਂ।

ਕਿਸੇ ਨਾਲ ਵੀ ਸਾਵੇਂ ਹੋਣ ਦੀ ਜਿੰਨੀ ਚਾਹ ਬਚਪਨ ਵਿਚ ਹੁੰਦੀ ਹੈ ਏਨੀ ਸ਼ਾਇਦ ਵਡੇ ਹੋਣ ਤੇ ਨਾ ਰਹਿੰਦੀ ਹੋਵੇ ਅਤੇ ਫਿਰ ਜਦੋਂ ਆਪਣੀ ਹੀ ਉਮਰ ਵਾਲਿਆਂ ਨਾਲ ਗੁਣ ਦੇ ਪਖ ਤੋਂ ਪਰਤੱਖ ਪਛੜੇਵਾਂ ਵੇਖਿਆ ਜਾਵੇ ਤਾਂ ਮਨ ਦੁਖੀ ਕਿਉਂ ਨਾ ਹੋਵੇ? ਈਰਖਾ ਜਿਹੀ ਦੇ ਭਾਵ ਨਾਲ ਹੀ ਮੈਂ ਮਾਂ ਨੂੰ ਪੁਛਿਆ ਸੀ ਕਿ ਇਹ ਸਾਰੇ ਕੌਣ ਹਨ, ਕੀ ਕਰਦੇ ਹਨ, ਇਨ੍ਹਾਂ ਨੂੰ ਗਾਉਣਾ ਕਿਵੇਂ ਆ ਗਿਆ?

ਜਵਾਬ ਵਿਚ ਮਾਂ ਨੇ ਆਖਿਆ ਸੀ, ਇਹ ਨਾਮਧਾਰੀ ਵਿਦਿਆਲੇ ਦੇ ਵਿਦਿਆਰਥੀ ਹਨ, ਬਾਰਾਂ ਬਾਰਾਂ ਸਾਲਾਂ ਤੋਂ ਇਹ ਭੈਣੀ ਸਾਹਿਬ ਆਏ ਹੋਏ ਹਨ, ਏਥੇ ਇਹ ਪੜ੍ਹਦੇ ਹਨ ਤੇ ਰਾਗ ਸਿਖਦੇ ਹਨ।

ਮੇਰਾ ਝੋਰਾ ਇਸ ਗਲੋਂ ਤਾਂ ਕੁਝ ਘਟ ਗਿਆਕਿ ਮੈਂ ਵੀ ਬਾਰਾਂ ਸਾਲਾਂ ਦੇ ਲੰਮੇ ਅਰਸੇ ਲਈ ਆਪਣੇ ਘਰਦਿਆਂ ਤੋਂ ਅੱਡ ਰਹਿਣੋਂ ਬਚ ਗਿਆ ਹਾਂ ਪਰ ਉਨ੍ਹਾਂ ਵਿਦਿਆਰਥੀਆਂ ਦਾ ਜਿਹੜਾ ਅਨੰਦ-ਰੂਪ ਮੈਂ ਵੇਖਿਆ ਸੀ ਉਹ ਸਦਾ ਮੇਰੇ ਮਨ ਨੂੰ ਕੁਰੇਦਦਾ ਰਿਹਾ ਹੈ। ਜਿੰਨੀ ਕੁ ਪੜ੍ਹਾਈ ਕਰਨ ਦਾ ਮੌਕਾ ਮੈਨੂੰ ਸਰਕਾਰੀ ਸਕੂਲ ਵਿਚ ਮਿਲਿਆ ਸੀ ਉਸ

ਵਿਚ ਓਹੋ ਜੇਹੀ ਕੋਈ ਗੱਲ ਨਹੀਂ ਸੀ ਜਿਸਦੀ ਤੁਲਣਾ ਭੈਣੀ ਸਾਹਿਬ ਦੇ ਉਨ੍ਹਾਂ ਵਿਦਿਆਰਥੀਆਂ ਨਾਲ ਹੋ ਸਕੇ। ਇਸਤੇ ਵੀ ਮੈਨੂੰ ਛਟੀ ਉਮਰ ਵਿਚ ਹੀ ਪੜ੍ਹਾਈ ਛੱਡ ਦੇਣੀ ਪਈ ਸੀ ਅਤੇ ਜ਼ਿੰਦਗੀ ਦੇ ਦੂਸਰੇ ਅਨੇਕਾਂ ਧੰਦਿਆਂ ਵਿਚ ਫਸਣਾ ਪਿਆ ਸੀ।

ਵਧਦੀ ਉਮਰ ਦੇ ਨਾਲ ਨਾਲ ਮੈਨੂੰ ਭੈਣੀ ਸਾਹਿਬ ਦਾ ਉਹ ਵਿਦਿਆਲਾ ਯਾਦ ਆਉਂਦਾ ਰਿਹਾ ਹੈ, ਓਥੇ ਮੈਂ ਪੜ੍ਹ ਨਹੀਂ ਸਾਂ ਸਕਿਆ ਪਰ ਬਹੁਤ ਵਾਰੀ ਉਹ ਇਕ ਸਵਾਲੀਆ ਚਿੰਨ੍ਹ ਬਣਕੇ ਮਨ ਵਿਚ ਉਭਰਦਾ ਰਿਹਾ ਹੈ। ਉਸ ਵਿਦਿਆਲੇ ਦੇ ਪਿਛੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖਸੀਅਤ ਮਨ ਵਿਚ ਉਭਰਦੀ ਰਹੀ ਹੈ, ਉਸ ਵਿਚੋਂ ਵੀ ਕਈ ਸਵਾਲ ਉਠਦੇ ਰਹੇ ਹਨ। ਇਹ ਸਭ ਕੁਝ ਮੈਨੂੰ ਉਸ ਵਿਦਿਆਲੇ ਤਕ ਤੇ ਨਹੀਂ ਪੁਚਾ ਸਕਿਆ ਪਰ ਇਹ ਮੈਂ ਨਿਸਚੇ ਨਾਲ ਕਹਿ ਸਕਦਾ ਹਾਂ ਕਿ ਮੇਰੇ ਸੰਸਕਾਰਾਂ ਦੀ ਉਸਾਰੀ ਵਿਚ ਇਨ੍ਹਾਂ ਭਾਵਾਂ ਤੇ ਸਵਾਲਾਂ ਦਾ ਬੜਾ ਹਿਸਾ ਰਿਹਾ ਹੈ। ਇਨ੍ਹਾਂ ਸਵਾਲਾਂ ਨੇ ਹੀ ਮੈਨੂੰ ਬਾਹਰੀ ਵਿਚਾਰ ਧਾਰਾਵਾਂ ਦੇ ਅਨੇਕਾਂ ਪ੍ਰਭਾਵਾਂ ਵਿਚ ਵੀ ਭਾਰਤ ਵਰਸ਼ ਦੇ ਮੌਲਿਕ ਰੂਪ ਬਾਰੇ ਸੋਚਣ ਲਈ ਤਿਆਰ ਕੀਤਾ ਹੈ।

ਪਿਛਲੇਰੇ ਸਾਲ ਮੈਂ ਸ਼ਾਂਤੀ ਨਿਕੇਤਨ ਗਿਆ ਸਾਂ। ਬਚਪਨ ਤੋਂ ਹੀ ਸੁਣਦਾ ਆਇਆ ਸਾਂ ਕਿ ਸ਼ਾਂਤੀ ਨਿਕੇਤਨ ਵਿਚ ਮਹਾਂਰਿਸ਼ੀ ਰਵੀਂਦ੍ਰ ਨਾਥ ਟੈਗੋਰ ਨੇ ਬ੍ਰਹਮ ਚਰਯ ਆਸ਼ਰਮ ਰਾਹੀਂ ਇਕ ਨਵਾਂ ਭਾਰਤਵਰਸ਼ ਸਿਰਜਨਾ ਸ਼ੁਰੂ ਕੀਤਾ ਹੈ ਜਿਸਦਾ ਮੂਲ ਪ੍ਰਾਚੀਨ ਭਾਰਤ ਵਰਸ਼ ਦੇ ਤਪੋਬਨ ਵਿਚ ਹੈ। ਟੈਗੋਰ ਅੱਜ ਨਹੀਂ ਹਨ ਪਰ ਸ਼ਾਂਤੀਨਿਕੇਤਨ ਜ਼ਰੂਰ ਹੈ। ਅਜ ਸ਼ਾਂਤੀਨਿਕੇਤਨਦਾ ਉਹ ਰੂਪ ਬਦਲਗਿਆ ਹੈ ਜਿਹੜਾ ਟੈਗੋਰ ਨੇ ਸਿਰਜਿਆ ਸੀ ਪਰ ਉਸਦੀ ਸੁਗੰਧੀ ਅੱਜ ਵੀ ਓਥੇ ਆਉਂਦੀ ਹੈ। ਸ਼ਾਂਤੀ ਨਿਕੇਤਨ ਵਿਚ ਰਹਿਣ ਸਮੇ ਬਾਰ ਬਾਰ ਭੈਣੀ ਸਾਹਿਬ ਦੇ ਉਸ ਵਿਦਿਆਲੇ ਨਾਲ ਤੁਲਣਾ ਕਰਨ ਨੂੰ ਜੀ ਕਰਦਾ ਸੀ। ਵੇਖਦਾ ਸਾਂ ਦੋਹਾਂ ਵਿਦਿਆ-ਲਿਆਂ ਦਾ ਉਦੇਸ਼ ਇਕ ਸੀ, ਇਕ ਖਾਸ ਕਿਸਮ ਦੀ ਪੀੜ੍ਹੀ ਦੀ ਸਿਰਜਨਾ ਕਰਨੀ ਜਿਹੜੀ ਗਿਆਨ ਧਿਆਨ ਤੇ ਕਲਾ ਵਲੋਂ ਪਰੀ ਪੂਰਨ ਹੋਵੇ। ਦੋਹਾਂ ਵਿਦਿਆਲਿਆਂ ਦੀਆਂ ਸ਼ਰਤਾਂ ਬੜੀਆਂ ਕਰੜੀਆਂ ਸਨ। ਭੈਣੀ ਸਾਹਿਬ ਸੋਧ ਰਖਣ ਦਾ ਨਿਯਮ ਸੀ, ਬਾਰਾਂ ਸਾਲਾਂ ਦੇ ਤਪ ਧਿਆਨ ਦੇ ਨਾਲ ਨਾਲ ਗਿਆਨ ਦੀ ਪ੍ਰਾਪਤੀ ਦਾ ਨਿਯਮ ਸੀ ਅਤੇ ਸ਼ਾਂਤੀ ਨਿਕੇਤਨ ਵਿਚ ਦਸ ਸਾਲ ਦੀ ਉਮਰ ਤੋਂ ਉਪਰ ਬਚਾ ਨਹੀਂ ਸੀ ਲਿਆ ਜਾਂਦਾ। ਅਤਿ ਸਾਦੇ ਕਪੜੇ, ਨੰਗੇ ਪੈਰੀਂ, ਤੇਸਾ ਆਰੀ ਹਥੌੜੀ ਆਦਿਕ ਸੰਦਾਂ ਦੀ ਵਰਤੋਂ ਰਾਹੀਂ ਬਚਪਨ ਵਿਚ ਹੀ ਮੇਹ-ਨਤ ਦਾ ਅਭਿਆਸ, ਤਖਤਪੋਸ਼ ਤੇ ਸੌਣਾ, ਦੋ ਵੇਲੇ ਪ੍ਰਾਰਥਨਾ ਇਤਿਆਦਿਕ ਅਨੇਕਾਂ ਸ਼ਰਤਾਂ ਸਨ ਜਿੰਨ੍ਹਾਂ ਰਾਹੀਂ ਬਚੇ ਦੇ ਸੰਸਕਾਰਾਂ ਦੀ ਉਸਾਰੀ ਭਾਰਤੀ ਪਰੰਪਰਾ ਮੁਤਾਬਕ ਹੋ ਸਕੇ। ਦੋਹਾਂ ਵਿਦਿ-ਆਲਿਆਂ ਪਿਛੇ ਖੜੀਆਂ ਦੋਹਾਂ ਸ਼ਖਸੀਅਤਾਂ ਦਾ ਉਦੇਸ਼ ਸੀ ਅੰਗਰੇਜ਼ੀ ਰਾਜ ਦੇ ਪ੍ਰਭਾਵਾਂ ਨੂੰ ਬਚੇ ਦੇ ਮਨ ਤੋਂ ਦੂਰ ਰਖਕੇ ਉਸਦੀ ਆਪਣੀ ਮੌਲ-ਕਿਤਾ ਨੂੰ ਪਰਫੁਲਤ ਕਰਨਾ।

ਇਹ ਇਕ ਅਜਬ ਸੰਜੋਗ ਸੀ ਕਿ ਭਾਰਤ ਦੇ ਵੱਖ ਵੱਖ ਹਿਸਿਆਂ ਵਿਚ ਵੱਖ ਵੱਖ ਸ਼ਖਸੀਅਤਾਂ ਇਕੋ ਉਦੇਸ਼ ਲਈ ਕੰਮ ਕਰ ਰਹੀਆਂ ਸਨ। ਕੰਮ ਦੇ ਢੰਗ ਆਪਣੇ ਆਪਣੇ ਸਨ ਨਿਸ਼ਾਨਾ ਇਕ ਸੀ। ਇਸ ਪੱਖ ਤੋਂ ਪੰਜਾਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਇਸ ਕੰਮ ਵਿਚ ਲਗੇ ਹੋਏ ਸਨ।



# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

[ਸ੍ਰ. ਅਵਤਾਰ ਸਿੰਘ ਜੀ ਆਜ਼ਾਦ ਐਡੀਟਰ ਰੋਜ਼ਾਨਾ "ਅਜੀਤ"

ਇਹ ਹਨ ਪੰਜਾਬੀ ਦੇ ਪ੍ਰਸਿਧ ਲਿਖਾਰੀ ਕਵੀ ਤੇ ਪਤ੍ਰਕਾਰ ਸ੍ਰ. ਅਵਤਾਰ ਸਿੰਘ ਜੀ 'ਅਜ਼ਾਦ।' ਆਪ ਜੀ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤੇ ਨਾਮਧਾਰੀ ਪੰਥ ਨਾਲ ਅਦੁਤੀ ਪਿਆਰ ਹੈਸੀ ਅਤੇ ਹੈ। ਆਪਦੇ ਵਿਚਾਰ ਵਿਚ ਨਾਮਧਾਰੀ ਪੰਥ ਆਪਣੇ ਸਤਿਗੁਰੂ ਦੀ ਛਤਰ ਛਾਇਆ ਹੇਠ ਗੁਰਬਾਣੀ ਨੂੰ ਅਮਲਾਂਦਾ ਤੇ ਗੁਰਮਤ ਰ_ ਰੀਤਾਂ ਨੂੰ ਕਾਇਮ ਰਖਦਾ ਅਗਾਂਹ ਵਧ ਰਿਹਾ ਹੈ। 'ਆਜ਼ਾਦ' ਜੀ ਦੇ ਇਕ ਲੰਮੇ ਅਣਛਪੇ ਟ੍ਰੈਕਟ ਵਿਚੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਬੰਧੀ ਭਾਗ ਪਾਠਕਾਂ ਦੀ ਦਿਲਚਸਪੀ ਲਈ ਪ੍ਰਕਾਸ਼ਤ ਕਰ ਰਿਹਾ ਹਾਂ।

[ਪ. ਸ. ਕ.



ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਉਪਰੰਤ ਸੰਗਤ ਦੀ ਵਾਂਗ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਭਾਲੀ। ਆਪਣੀ ਏਸ ਨਵ-ਯੁਵਕ ਉਮਰ ਵਿਚ ਹੀ ਉਹਨਾਂ ਵਿਚ ਦੂਰ ਦਰਸ਼ਤਾ ਕਮਾਲ ਦੀ ਸੀ। ਹੋਰ ਚੰਗੀ ਗਲ ਇਹ ਸੀ ਕਿ ਉਸ ਵੇਲੇ ਨਾਮਧਾਰੀ ਪੰਥ ਦੀਆਂ ਕਿੰਨੀਆਂ ਹੀ ਮਹਾਨ ਵਿਅਕਤੀਆਂ ਸਾਡੀ ਏਸ ਦੁਨੀਆਂ ਵਿਚ ਵਿਚਰ ਰਹੀਆਂ ਸਨ। ਨਾਮ ਦਾ ਸਿਮਰਨ ਤੇ ਬਾਣੀ ਦਾ ਨੇਮ ਅਨੁਸਾਰ ਪਾਠ ਕਰਨ ਦੇ ਨਾਲ ਨਾਲ ਆਪ ਕੀਰਤਨ ਦਾ ਰਸ ਵੀ ਬਹੁਤ ਮਾਣਦੇ ਸਨ। ਸਿਖਾਂ ਸੇਵਕਾਂ ਲਈ ਉਹਨਾਂ ਦਾ ਆਪਣਾ ਜੀਵਨ ਇਕ ਮਿਸਾਲ ਬਣਿਆ। ਹਰ ਦੰਭ ਅਤੇ ਪਾਖੰਡ ਤੇ ਉਹਨਾਂ ਨੂੰ ਨਫਰਤ ਸੀ ਤੇ ਉਹਨਾਂ ਦੀ ਇਕ ਹੀ ਰੀਝ ਸੀ ਕਿ ਸਿਖਾਂ ਵਿਚ ਗੁਰਮੁਖਤਾ ਦਾ ਪ੍ਰਕਾਸ਼ ਜਗਦੀ ਜੋਤ ਵਾਂਗ ਭਖ ਪਏ। ਪੂਰੇ ਨੇਮ ਨਾਲ ਸਮੇ ਸਿਰ ਸਉਂ ਜਾਣਾਂ ਤੇ ਫੇਰ ਏਸੇਤਰ੍ਹਾਂ ਹੀ ਨੇਮ ਨਾਲ ਅੰਮ੍ਰਤ ਵੇਲੇ ਜਾਗਣਾਂ ਉਹਨਾਂ ਦੀ ਨਿਤ-ਕਿਰਿਆ ਦਾ ਜ਼ਰੂਰੀ ਅੰਗ ਸੀ। ਕਈ ਵੇਰਾਂ ਜਦ ਪੰਥਕ ਸਮਸਿਆਵਾਂ ਦਾ ਹਲ ਲੱਭਣ ਲਈ ਜੇ ਉਹਨਾਂ ਨੂੰ ਦੇਰ ਨਾਲ ਜਾਗਣਾ ਵੀ ਪੈਂਦਾ ਸੀ, ਤਾਂ ਵੀ ਅੰਮ੍ਰਿਤ ਵੇਲੇ ਠੀਕ ਆਪਣੇ ਸਮੇਂ ਸਿਰ ਜਾਗ ਪੈਂਦੇ ਸਨ। ਸਚਖੰਡੀ ਗੁਰਦੇਵ ਜਿਥੇ ਵੀ ਹੁੰਦੇ ਸਨ, ਓਥੇ ਹੀ ਅੰਮ੍ਰਿਤ ਵੇਲੇ ਦਾ ਦੀਵਾਨ ਜ਼ਰੂਰ ਸਜਦਾ ਸੀ ਤੇ ਸੂਰਜ ਦੀ ਟਿਕੀ ਉਦੇ ਹੋਣ ਤੋਂ ਪਹਿਲਾਂ ਹੀ ਆਸਾ ਦੀ ਵਾਰ ਦਾ ਭੋਗ ਪੈ ਜਾਂਦਾ ਸੀ। ਜੋ ਰਸ ਸੁਆਦ ਰੂਹ ਨੂੰ ਹਲੂਣ ਦੇਣ ਵਾਲਾ ਅਸਰ ਹਜ਼ੂਰੀ ਕੀਰਤਨ ਵਿਚ ਮੈਂ ਅਨੁਭਵ ਕਰਦਾ ਰਿਹਾ ਹਾਂ ਉਹ ਬਾਹਰ ਕਿਧਰੇ ਵੀ ਅਨੁਭਵ

ਨਹੀਂ ਹੁੰਦਾ ਰਿਹਾ। ਸਚੀ ਗਲ ਤਾਂ ਇਹ ਹੈ ਕਿ ਕੀਰਤਨ ਦੀ ਮਰਯਾਦਾ ਜੇ ਅਜ ਵੀ ਕਿਤੇ ਸੁਰ-ਜੀਤ ਹੈ ਤਾਂ ਨਾਮਧਾਰੀ ਦੀਵਾਨ ਵਿਚ। ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਂ ਇਕ ਤਰ੍ਹਾਂ ਨਾਲ ਇਸ ਮਰਯਾਦਾ ਨੂੰ ਉਚੇਚੇ ਜਤਨ ਕਰਕੇ ਸੁਰਜੀਤ ਰਖਿਆ। ਭੈਣੀ ਸਾਹਿਬ ਵਿਚ ਜਦ ਉਹਨਾਂ ਨੇ ਆਪ ਵਿਦਿਆਲਾ ਜਾਰੀ ਕੀਤਾ, ਤਾਂ ਬਚਿਆਂ ਨੂੰ ਗੁਰਮਤ ਸੰਗੀਤ ਦ੍ਰਿੜ ਕਰਾਉਣ ਵਲ ਉਚੇਰਾ ਧਿਆਨ ਦਿਤਾ। ਗੁਰਮਤ ਸੰਗੀਤ ਦੀ ਪੁਰਾਤਨ ਮਰਯਾਦਾ ਨੂੰ ਲੋਪ ਹੁੰਦਾ ਵੇਖਕੇ ਹਜ਼ੂਰ ਨੇ ਗੁਰਮਤ ਸੰਗੀਤ ਕਾਨਫਰੰਸਾਂ ਕਰ-ਵਾਈਆਂ ਤੇ ਅਜੇਹੀ ਇਕ ਕਾਨਫਰੰਸ ਵਿਚ ਸ਼ਾਮਲ ਹੋਣ ਦਾ ਸੁਭਾਗ ਉਹਨਾਂ ਦੀ ਕਿਰਪਾ ਨਾਲ ਮੈਨੂੰ ਵੀ ਮਿਲਿਆ। ਹਜ਼ੂਰ ਆਪ ਗੁਰਮਤ ਸੰਗੀਤ ਬਾਰੇ ਉਚੇਰੀ ਸੂਝ ਰਖਦੇ ਸਨ ਤੇ ਕੀ ਮਜਾਲ ਹੈ ਕਿ ਉਹਨਾਂ ਦੀ ਹਜ਼ੂਰੀ ਵਿਚ ਕੋਈ ਆਦਮੀ ਬੇਸੁਰਾ ਗਾਕੇ ਸਨਮਾਨ ਲੈ ਸਕੇ। ਧੁਰਪਦ ਗਾਇਕੀ ਨੂੰ ਆਪ ਖਾਸ ਕਰਕੇ ਬਹੁਤ ਪਸੰਦ ਕਰਦੇ ਸਨ ਅਤੇ ਇਹ ਦੁਖ ਦੀ ਗਲ ਹੈ ਕਿ ਇਹ ਗਾਇਕੀ ਪੰਜਾਬ ਵਿਚ ਬੜੀ ਤੇਜ਼ੀ ਨਾਲ ਲੋਪ ਹੋ ਰਹੀ ਹੈ। ਖਿਆਲ, ਟੱਪਾ, ਠੁਮਰੀ ਤੇ ਸਿਨੇਮਾ ਦੀਆਂ ਤਰਜ਼ਾਂ ਗਾਉਣ ਵਾਲੇ ਵਧ ਰਹੇ ਹਨ ਤੇ ਛਾਤੀ ਅਤੇ ਗਲੇ ਦੇ ਜ਼ੋਰ ਨਾਲ ਗਾਈ ਜਾਣ ਵਾਲੀ ਧੁਰਪਦ ਗਾਇਕੀ ਵਲ ਘਟ ਵਧ ਹੀ ਖਿਆਲ ਦਿਤਾ ਜਾਂਦਾ ਹੈ। ਆਪਨੇ ਅੰਮ੍ਰਿਤਸਰੀ ਰੁਬਾਬੀਆਂ ਭਾਈ ਤਾਬਾ, ਭਾਈ ਅਨਾਇਤ, ਭਾਈ ਦੇਸਾ ਆਦਿ ਨੂੰ ਕਈ ਵਾਰ ਭੈਣੀ ਸਾਹਿਬ ਬੁਲਵਾਇਆ ਤੇ ਉਹਨਾਂ ਪਾਸੋਂ ਪੁਰਾਣੀਆਂ ਗੁਰਮਤ ਸੰਗੀਤ ਦੀਆਂ ਰਹੁ ਰੀਤਾਂ ਸੁਣਨ ਦੇ ਨਾਲ ਉਹਨਾਂ ਨੂੰ ਸਾਂਭਣ ਦਾ ਵੀ ਜਤਨ ਕੀਤਾ।

ਸਿਖ ਪੰਥ ਵਿਚ ਏਕਤਾ ਵਧਾਉਣ, ਧੜੇਬੰਦੀ ਦੂਰ ਕਰਕੇ ਮੇਲ ਮਿਲਾਪ ਕਰਾਉਣ ਦੀ ਰੀਝ ਵਿਚ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਦਾ ਮਹਾਨ ਸਮਾਗਮ ਭੈਣੀ ਸਾਹਿਬ ਵਿਚ ਕਰ-ਵਾਇਆ ਤੇ ਇਸ ਕਾਨਫ਼ਰੰਸ ਵਿਚ ਗੁਰੂ ਨਾਨਕ ਦੀਆਂ ਕੁਲ ਅਨੁਯਾਈ ਸੰਪ੍ਰਦਾਵਾਂ ਸ਼ਾਮਲ ਹੋਈਆਂ। ਭੈਣੀ ਸਾਹਿਬ ਦੀ ਕਾਨਫਰੰਸ ਪਿਛੋਂ ਗੁਜਰਾਂਵਾਲੇ ਸਿਖ ਵਿਦਿਅਕ ਕਾਨਫਰੰਸ ਦੇ ਸਮੇ ਵੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਹੋਈ ਤੇ ਕਾਨਫਰੰਸ ਉਤੇ ਵਧੀਕ ਖਰਚ ਵੀ ਹਜ਼ੂਰ ਨੇ ਹੀ ਕੀਤਾ। ਆਪ ਸਮਝਦੇ ਸਨ ਕਿ ਗੁਰੂ ਨਾਨਕ ਦੇਵ ਜੀ ਦੀ ਸਿਖੀ ਦਾ ਪਰਚਾਰ ਕਰਨ ਵਾਲੀਆਂ ਸਭ ਸੰਪ੍ਰਦਾਵਾਂ ਗੁਰੂ ਨਾਨਕ ਫੁਲਵਾੜੀ ਦੇ ਫੁਲਾਂ ਵਾਂਗ ਹਨ ਅਤੇ ਇਸ ਫੁਲਵਾੜੀ ਵਿਚ ਵੰਨਾ ਵੰਨੇ ਫੁਲਾਂ ਦੀ ਹੋਂਦ ਇਸਦੀ ਸੁੰਦਰਤਾ ਵਿਚ ਵਾਧਾ ਕਰਦੀ ਹੈ। ਮੰਡਨ ਰੂਪ ਸਭ ਨੂੰ ਪਰ-ਚਾਰ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ, ਪਰ ਖੰਡਨ ਰੂਪ ਵਿਚ ਵਿਰੋਧੀ ਭਾਵ ਪੈਦਾ ਹੁੰਦੇ ਹਨ। ਭੈਣੀ ਸਾਹਿਬ ਵਿਚ ਨਾਮਧਾਰੀ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਦੇ ਹਨ ਪਰ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਦੇ ਅਰੰਭ ਵਿਚ ਦਸ ਪਾਤ-ਸ਼ਾਹੀਆਂ ਦਾ ਅਰਦਾਸਾ ਹੋਇਆ ਤੇ ਹਜ਼ੂਰ ਨੇ ਇਸ ਬਾਰੇ ਮੁਸਕਰਾਕੇ ਕਿਹਾ ਕਿ ਇਹ ਗੁਰੂ ਵੀ ਤਾਂ ਸਾਡੇ ਹੀ ਹਨ ਤੇ ਉਹਨਾਂ ਨੂੰ ਗਿਣਿਆਂ ਹੀ ਸਾਡੇ ਬਾਰਾਂ ਗੁਰੂ ਬਣਦੇ ਹਨ।

ਅਜ਼ਾਦੀ ਦੀ ਮਹਾਨ ਲੋਕ ਲਹਿਰ ਵਿਚ ਨਾਮ-ਧਾਰੀ ਸਿੰਘਾਂ ਨੇ ਜੋ ਹਿਸਾ ਪਾਇਆ ਉਸਦੀ ਮਹਾ-ਨਤਾ ਤੋਂ ਕੌਣ ਇਨਕਾਰ ਕਰ ਸਕਦਾ ਹੈ। ਫੇਰ ਵਡੀ ਗਲ ਇਹ ਹੈ ਕਿ ਉਹਨਾਂ ਨੇ ਬਗੈਰ ਕਿਸੇ ਸ਼ਰਤ ਦੇ ਇਹ ਹਿੱਸਾ ਪਾਇਆ। ਉਹਨਾਂ ਦੇ ਸਾਮ੍ਹਣੇ ਦੇਸ਼ ਨੂੰ ਆਜ਼ਾਦ ਕਰਾਉਣ ਦਾ ਲਕਸ਼ ਸੀ ਤੇ ਇਹ ਓਹੋ ਲਕਸ਼ ਸੀ ਜਿਸਨੂੰ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਵਿਰਸੇ ਵਿਚ ਲਿਆ ਸੀ।

ਸੁਰਗੀ ਸਤਿਗੁਰਾਂ ਨੇ ਚੰਗੀ ਨਸਲ ਦੇ ਪਸ਼ੂ ਪਾਲਣ ਵਲ ਉਚੇਚਾ ਧਿਆਨ ਦਿਤਾ। ਉਹ ਚਾਹੁੰਦੇ ਸਨ ਕਿ ਪੰਜਾਬ ਵਿਚ ਵਧੀਆ ਨਸਲ ਦੀਆਂ ਗਊਆਂ, ਮੱਝਾਂ ਤੇ ਘੋੜੇ ਘੋੜੀਆਂ ਨੂੰ ਪਾਲਣ

ਦਾ ਸ਼ੌਕ ਵਧੇ। ਉਹਨਾਂ ਦੇ ਪਾਲੇ ਘੋੜਿਆਂ ਨੇ ਘੋੜ ਦੌੜਾਂ ਵਿਚ ਪਹਿਲੇ ਇਨਾਮ ਤੇ ਸੋਨੇ ਦੇ ਕੱਪ ਜਿਤੇ। ਉਹਨਾਂ ਦੀ ਨਿਗਰਾਨੀ ਵਿਚ ਪਲੀਆਂ ਗਊਆਂ ਨੇ ਦੁਧ ਤੇ ਘਿਉ ਦਾ ਨਵਾਂ ਰੀਕਾਰਡ ਕਾਇਮ ਕੀਤਾ ਤੇ ਉਹਨਾਂ ਦੀਆਂ ਮੱਝਾਂ ਆਪਣੀ ਮਿਸਾਲ ਆਪ ਹਨ। ਉਹ ਅਸਲ ਅਰਥਾਂ ਵਿਚ ਗਊ ਪਾਲ ਤੇ ਗਊ ਰਖਿਅਕ ਸਨ। ਉਹਨਾਂ ਦੀ ਅੰਤਲੀ ਬਿਮਾਰੀ ਦਾ ਇਕ ਕਾਰਨ ਇਹ ਵੀ ਸੀ ਕਿ ਆਪਣੀ ਸਿਹਤ ਦੀ ਕੋਈ ਪਰਵਾਹ ਨ ਕਰਦਿਆਂ ਹੋਇਆਂ ਉਹ ਹਿਮਾਂਚਲ ਸਰਕਾਰ ਦੀ ਸਥਾਪਤ ਕੀਤੀ ਗਊਸ਼ਾਲਾ ਵੇਖਣ ਚਲੇ ਗਏ। ਰਸਤੇ ਵਿਚ ਜੀਪ ਖਰਾਬ ਹੋ ਗਈ ਤੇ ਉਹ ਪੈਦਲ ਹੀ ਕਾਫੀ ਲੰਮਾ ਪਹਾੜੀ ਸਫਰ ਕਰਕੇ ਗਊਸ਼ਾਲਾ ਵਿਚ ਪੁਜੇ। ਇਸ ਖੇਚਲ ਨੂੰ ਉਹਨਾਂ ਦਾ ਸਰੀਰ ਝੱਲ ਨ ਸਕਿਆ ਅਤੇ ਫੇਰ ਬੁਖਾਰ ਹੋਣ ਲਗ ਪਿਆ।

ਇਹ ਠੀਕ ਹੈ ਕਿ ਅਜ ਉਹ ਸਰੀਰਕ ਰੂਪ ਵਿਚ ਸਾਡੀ ਏਸ ਦੁਨੀਆਂ ਵਿਚ ਨਹੀਂ ਹਨ, ਪਰ ਉਹਨਾਂ ਨੇ ਆਪਣੇ ਸਾਰੇ ਜੀਵਨ ਵਿਚ ਜੋ ਪੂਰਨੇ ਪਾਏ ਹਨ ਉਹ ਨਿਰੇ ਸਾਡੇ ਲਈ ਹੀ ਨਹੀਂ, ਸਾਡੀਆਂ ਆਉਣ ਵਾਲੀਆਂ ਨਸਲਾਂ ਵਾਸਤੇ ਵੀ ਚਾਨਣ ਮੁਨਾਰੇ ਦਾ ਕੰਮ ਦੇਣ ਵਾਲੇ ਹਨ। ਉਹਨਾਂ ਨੇ ਗੁਰਮਤ ਦੀ ਉਸ ਜੋਤ ਨੂੰ ਜਗਾਈ ਰਖਿਆ, ਜੋ ਉਹਨਾਂ ਨੇ ਆਪਣੇ ਪਿਤਾ ਸਤਿਗੁਰਾਂ ਤੋਂ ਸਾਰੀ ਲੁਕਾਈ ਨੂੰ ਚਾਨਣ ਵਿਖਾਉਣ ਲਈ ਵਿਰਸੇ ਵਿਚ ਲਈ ਸੀ। ਉਹਨਾਂ ਨੇ ਆਪ ਸਾਦਾ ਤੇ ਸ੍ਵੱਛ ਪਹਿਨਿਆ ਤੇ ਸਭ ਨੂੰ ਸਾਦਾ ਰਹਿਣ ਦੀ ਪ੍ਰੇਰਨਾ ਦਿਤੀ। ਉਹ ਜੋ ਕੁਝ ਹੋਰਨਾਂ ਨੂੰ ਬਣਨ ਲਈ ਆਖਦੇ ਸਨ, ਖ਼ੁਦ ਆਪ ਵੀ ਉਸਦਾ ਨਮੂਨਾ ਬਣਕੇ ਦਸਦੇ ਰਹੇ। ਉਹਨਾਂ ਦੀ ਸੰਗਤ ਵਿਚ ਬੈਠਕੇ ਮਹਿਸੂਸ ਹੁੰਦਾ ਸੀ ਕਿ ਮੈਂ ਬੈਕੁੰਠ ਵਿਚ ਆ ਗਿਆ ਹਾਂ। ਦੀਵਾਨ ਵਿਚ ਉਹਨਾਂ ਦੀ ਮੌਜੂਦਗੀ ਦੀਵਾਨ ਨੂੰ ਰਿਸ਼ੀਆਂ ਅਤੇ ਦੇਵਤਿਆਂ ਦੀ ਸਭਾ ਬਣਾ ਦੇਂਦੀ ਸੀ। ਨਾਮਧਾਰੀਆਂ ਵਿਚ ਉਹਨਾਂ ਨੇ ਅਨੇਕ ਸੁਰੀਤੀਆਂ ਦਾ ਪਰਚਾਰ ਕੀਤਾ ਅਤੇ ਵਿਆਹ ਸ਼ਾਦੀਆਂ ਤੇ ਹੋਰ ਘਰੇਲੂ ਰਸਮਾਂ ਸਮੇ ਜੋ ਉਜਾੜਾ ਹੁੰਦਾ ਹੈ, ਨਾਮਧਾਰੀਆਂ ਨੂੰ ਉਸਤੋਂ ਬਚਾਇਆ। ਦੇਸ਼ ਭਗਤੀ ਉਹਨਾਂ ਦੇ ਸਰੀਰ ਤੇ ਜ਼ਮੀਰ ਵਿਚ ਰਚੀ ਮਿਚੀ ਹੋਈ ਸੀ ਅਤੇ ਉਹਨਾਂ ਦੀ ਮਹਾਨ ਸੂਝਵਾਨ ਅਗਵਾਈ ਵਿਚ ਨਾਮਧਾਰੀ ਸਿੰਘਾਂ ਨੇ ਏਸ ਲਈ ਵਧ ਤੋਂ ਵਧ ਕੁਰਬਾਨੀਆਂ ਕੀਤੀਆਂ। ਉਹ ਏਸ ਲਈ ਹਿੰਦੂ ਸਿਖ ਏਕਤਾ ਨੂੰ ਬੜਾ ਜ਼ਰੂਰੀ ਸਮਝਦੇ ਸਨ ਤੇ ਏਸ ਏਕਤਾ ਲਈ ਉਹਨਾਂ ਨੇ ਬਾਰ ਬਾਰ ਯਤਨ ਕੀਤੇ। ਉਹਨਾਂ ਦੀ ਮਹਾਨ ਉਚ ਵਿਅਕਤੀ ਦਾ ਪਰਮਾਣ ਉਸ ਵੇਲੇ ਵੀ ਮਿਲਿਆ ਜਦ ਉਹਨਾਂ ਦੇ ਸਚਖੰਡ ਪਿਆਨੇ ਪਿਛੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਦੀ ਰਸਮ ਅਦਾ ਹੋਈ। ਪ੍ਰਸੰਨਤਾ ਦੀ ਗਲ ਇਹ ਹੈ ਕਿ ਉਹਨਾਂਦੇ ਜਾਨਸ਼ੀਨ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਪਿਤਾ ਸਤਿਗੁਰੂ ਵਾਲੇ ਅਨੇਕਾਂ ਗੁਣ ਹਨ ਅਤੇ ਭਰੋਸਾ ਕੀਤਾ ਜਾ ਸਕਦਾ ਹੈ ਕਿ ਨਾਮਧਾਰੀ ਪੰਥ ਇਹਨਾਂ ਦੀ ਅਗਵਾਈ ਵਿਚ ਉਨਤੀ ਤੇ ਸਦਾਚਾਰ ਦੀਆਂ ਉਚੇਰੀਆਂ ਸਿਖਰਾਂ ਛੁਹਵੇਗਾ। ਮਹਾਰਾਜ ਬਾਬਾ ਬੀਰ ਸਿੰਘ ਜੀ ਦੇ ਸੁਹਿਰਦਤਾ ਭਰੇ ਮਿਲਵਰਤਣ ਨਾਲ ਇਹ ਉਨਤੀ ਹੋਰ ਵੀ ਰੀਸ ਕਰਨ ਜੋਗ ਹੋਵੇਗੀ।

-:-o-:-



# ਮਹਾਰਾਜ ਜੀ ਦੇ ਪਾਏ ਪੂਰਨਿਆਂ ਉੱਤੇ ਚੱਲੋ!

[ਕਾਮਰੇਡ ਸੋਹਣ ਸਿੰਘ ਜੀ ਜੋਸ਼ ਚੇਤਨ ਪੁਰਾ



ਸਾਥੀ ਸੋਹਣ ਸਿੰਘ ਜੀ 'ਜੋਸ਼' ਉਨ੍ਹਾਂ ਦੇਸ਼ ਭਗਤਾਂ ਚੋਂ ਹਨ ਜੋ ਨਿਰੰਤਰ ਦੇਸ਼ ਦੀ ਸੁਤੰਤਰਤਾ ਤੇ ਬਿਹਤਰੀ, ਲੋਕਾਂ ਲਈ ਅਮਨ ਅਤੇ ਖੁਸ਼ਹਾਲੀ ਦਾ ਸੰਗਰਾਮ ਲੜਦੇ ਚਲੇ ਆ ਰਹੇ ਹਨ। ਸ਼ੁਰੂ ਜਵਾਨੀ ਤੋਂ ਹੀ ਜੁਆਨ ਹੁੰਦੇ ਰਾਜਸੀਵਿਚਾਰਾਂ ਨੂੰ ਜਨਤਾਨਾਲ ਇਕ ਸੁਰ ਕਰਦੇ ਅਜ ਸਰੀਰੋਂ ਬੁਢਾਪੇ ਅਤੇ ਵਿਚਾਰੋਂ ਮੁੜ-ਜਵਾਨੀ ਨਾਲ ਓਤ ਪੋਤ ਹਨ। ਆਪਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਮੁਢ ਤੋਂ ਹੀ ਪ੍ਰੇਮ ਸੀ ਤੇ ਸ੍ਰੀ ਸਤਿਗੁਰੂ ਜੀ ਨੂੰ ਹਮੇਸ਼ ਇਨਾਂ ਤੇ ਮਾਣ ਰਿਹਾ ਹੈ ਕਿ ਇਹ ਨਾ ਖਰੀਦੇ ਜਾਣ ਵਾਲੇ ਲੋਕ-ਭਗਤ, ਪੰਜਾਬ ਦੇ ਵਧੀਆ ਸਪੂਤ ਅਤੇ ਸਾਹਿਤ ਸਿਰਜਕ ਹਨ। ਆਪ ਪੰਜਾਬ ਕਮਿਊਨਿਸਟ ਪਾਰਟੀ ਦੇ ਰੋਜ਼ਾਨਾ ਅਖਬਾਰ 'ਨਵਾਂ ਜ਼ਮਾਨਾ' ਜਲੰਧਰ ਦੇ ਮੁਖ ਸੰਪਾਦਕ, ਹਿੰਦ ਕਮਿਊਨਿਸਟ ਪਾਰਟੀ ਦੀ ਕੇਂਦਰੀ ਕੌਂਸਲ ਦੇ ਮੈਂਬਰ ਹਨ। [ਪ. ਸ. ਕ.

ਮਹਾਰਾਜ ਪ੍ਰਤਾਪ ਸਿੰਘ ਜੀ ਮਹਾਨ ਪੁਰਖ ਸਨ। ਜਿਉਂ ਜਿਉਂ ਸਮਾਂ ਬੀਤਦਾ ਹੈ, ਤਿਉਂ ਤਿਉਂ ਉਹਨਾਂ ਦੀ ਮਹਾਨਤਾ ਉਘੜਦੀ ਜਾਂਦੀ ਹੈ। ਜਦੋਂ ਵੀ ਮੈਂ ਉਹਨਾਂ ਦਾ ਖਿਆਲ ਕਰਦਾ ਹਾਂ ਤਦੋਂ ਹੀ ਉਹਨਾਂ ਦਾ ਖਿੜਿਆ ਵਿਸ਼ਾਲ ਮਥਾ, ਪਰਭਾਵਸ਼ਾਲੀ ਚਿਹਰਾ, ਨਰੋਆ ਸੋਹਣਾ ਸਰੀਰ ਸਾਂਮ੍ਹਣੇ ਆਣ ਮੂਰਤੀਮਾਨ ਹੁੰਦਾ ਹੈ। ਜਦੋਂ ਵੀ ਮੈਂ ਉਹਨਾਂ ਨੂੰ ਮਿਲਿਆ ਸਾਂ ਓਦੋਂ ਹੀ ਉਹ ਹਸੂੰ ਹਸੂੰ ਕਰਦੇ ਮਿਲੇ ਸਨ। ਉਹਨਾਂ ਦੇ ਦਿਲ ਵਿਚ ਕਿਸੇ ਲਈ ਕੋਈ ਵਿਤਕਰਾ ਨਹੀਂ ਸੀ- ਭਾਵੇਂ ਕੋਈ ਕਮਿਊਨਿਸਟ ਹੋਵੇ ਜਾਂ ਕਾਗਰਸੀ ਜਾਂ ਕੋਈ ਹੋਰ।

ਸਗੋਂ ਗਰੀਬ ਪੱਖੀ ਹੋਣ ਕਰਕੇ ਸਾਡੇ ਨਾਲ ਉਹ ਬੜੇ ਮਾਣ ਨਾਲ ਮਿਲਦੇ ਸਨ। ਉਹ ਸਾਨੂੰ ਭਾਈ ਲਾਲੋਆਂ ਦੇ ਸੰਗੀ ਸਾਥੀ ਆਖਿਆ ਕਰਦੇ ਸਨ ਅਤੇ ਮਲਿਕ ਭਾਗੋਆਂ ਨਾਲ ਆਢਾ ਲੈਣ ਵਾਲੇ। ਉਹ ਆਪ ਖੁਦ ਭਾਈ ਲਾਲੋਆਂ ਦੇ ਉਚਾ ਕਰਨ ਲਈ ਰੁਝੇ ਰਹਿੰਦੇ ਸਨ। ਉਹਨਾਂ ਦਾ ਜੀਵਨ ਹਰ ਪਹਿਲੂ ਤੋਂ ਲੋਕਾਂ ਲਈ ਸਾਰ-ਥਕ ਸੀ।

ਉਹ ਬੜੇ ਅਣਖ ਵਾਲੇ ਵਡ-ਪੁਰਖ ਸਨ। ਉਹਨਾਂ ਨੇ ਸਭ ਉਚੀਆਂ ਤੇ ਸੁਚੀਆਂ ਰਵਾਇਤਾਂ ਮਹਾਰਾਜ ਰਾਮ ਸਿੰਘ ਜੀ ਤੋਂ ਪਰਾਪਤ ਕੀਤੀਆਂ ਸਨ ਅਤੇ ਉਹਨਾਂ ਨੇ ਇਹਨਾਂ ਉਚੀਆਂ ਤੇ ਸੁਚੀਆਂ ਰਵਾ-ਇਤਾਂ ਦਾ ਝੰਡਾ ਹਮੇਸ਼ਾਂ ਆਪਣੇ ਮਜ਼ਬੂਤ ਮੋਢਿਆਂ ਉਤੇ ਚੁਕੀ ਰਖਿਆ। ਕਦੇ ਇਸ ਝੰਡੇ ਦੀ ਸ਼ਾਨ ਨੂੰ ਵੱਟਾ ਨਹੀਂ ਲਗਣ ਦਿਤਾ।

ਅੰਗਰੇਜ਼ੀ ਰਾਜ ਦੇ ਸਮੇ ਅੰਗਰੇਜ਼ ਆਪਣੇ ਸਭ ਤੋਂ ਵਡੇ ਦੁਸ਼ਮਣ ਕੂਕਿਆਂ ਨੂੰ ਸਮਝਦੇ ਸਨ। ਮਹਾਰਾਜ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਿਖਾਂ ਨਾਲ ਜੋ ਜੋ ਜ਼ੁਲਮ ਤੇ ਅਤਿਆਚਾਰ ਅੰਗਰੇਜ਼ ਹਾਕਮਾਂ ਨੇ ਕੀਤੇ ਉਹ ਸਾਡੇ ਕੌਮੀ ਇਤਿਹਾਸ ਦੇ ਮਾਣ ਕਰਨ ਵਾਲੇ ਸੁਨਹਿਰੀ ਕਾਂਡ ਹਨ। ਕੌਣ ਹੈ ਜਿਹੜਾ ਮਲੇਰ ਕੋਟਲੇ ਦਾ ਖੂਨੀ ਸਾਕਾ ਵਿਸਾਰ

ਸਕਦਾ ਹੈ ! ਇਹਨਾਂ ਇਤਿਹਾਸਕ ਕਾਂਡਾਂ ਉਤੇ ਹਰ ਪੰਜਾਬੀ ਦੇਸ਼ ਭਗਤ ਨੂੰ ਮਾਣ ਹੈ ਕਿਉਂਕਿ ਕੌਮੀ ਤਹਿਰੀਕ ਤੋਂ ਵੀ ਪਹਿਲੋਂ ਕੂਕਾ ਤਹਿਰੀਕ ਨੇ ਕੌਮੀ ਆਜ਼ਾਦੀ ਦਾ ਝੰਡਾ ਬੁਲੰਦ ਕੀਤਾ। ਕੂਕਿਆਂ ਨੂੰ ਅੰਗਰੇਜ਼ ਦੀ ਗੁਲਾਮੀ ਦੇ ਖਿਲਾਫ ਪੰਜਾਬ ਵਿਚ ਸਭ ਤੋਂ ਪਹਿਲੋਂ ਝੰਡਾ ਉਚਾ ਕਰਨ ਦਾ ਫ਼ਖਰ ਹਾਸਲ ਹੈ।

ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵੇਲੇ ਅੰਗ-ਰੇਜ਼ਾਂ ਨੇ ਭੈਣੀ ਸਾਹਿਬ ਵਿਚ ਪੁਲਸ ਚੌਂਕੀ ਬਿਠਾਈ ਰਖੀ, ਉਹਨਾਂ ਦੇ ਹਰ ਕੰਮ ਕਾਜ, ਔਣ ਜਾਣ ਉਤੇ ਕਰੜੀ ਨਿਗਰਾਨੀ ਦੇ ਹੁਕਮ ਦੇਈ ਰਖੇ। ਅੰਗਰੇਜ਼ਾਂ ਨੇ ਮਹਾਰਾਜ ਜੀ ਨੂੰ ਹਰ ਤਰਾਂ ਭੈ ਭੀਤ ਕਰਨ ਦੇ ਜਤਨ ਕੀਤੇ। ਪਰ ਮਹਾਰਾਜ ਜੀ ਨੇ ਇਹਨਾਂ ਸਭ ਤਕਲੀਫਾਂ ਤੇ ਜਬਰਾਂ ਨੂੰ ਟਿੱਚ ਸਮਝਿਆ ਅਤੇ ਅੰਗਰੇਜ਼ੀ ਸਰਕਾਰ ਅਗੇ ਝੁਕਣਾ ਬੇਅਣਖੀ ਤੇ ਬੇਗੈਰਤੀ ਸਮਝਿਆ। ਉਹ ਛਾਤੀ ਤਾਣਕੇ ਅੰਗਰੇਜ਼ਾਂ ਤੋਂ ਆਜ਼ਾਦੀ ਹਾਸਲ ਕਰਨ ਲਈ ਕੰਮ ਕਰਦੇ ਰਹੇ ਅਤੇ ਅਖੀਰੀ ਦਮ ਤਕ ਅੰਗਰੇਜ਼ੀ ਸਾਮਰਾਜ ਦੇ ਦੁਸ਼ਮਨ ਰਹੇ।

੧੯੪੬-੪੭ ਦੇ ਹਿੰਦੂ-ਮੁਸਲਿਮ ਫਸਾਦਾਂ ਦੇ ਦਿਨ ਮੈਨੂੰ ਕਦੇ ਨਹੀਂ ਭੁਲ ਸਕਦੇ। ਉਹਨਾਂ ਦਿਨਾਂ ਵਿਚ ਜਾਂ ਮਹਾਰਾਜ ਪ੍ਰਤਾਪਸਿੰਘ ਜੀਦੀ ਅਗਵਾਈ ਵਿਚ ਕੂਕੇ ਸਨ ਜਾਂ ਕਮਿਊਨਿਸਟ ਜਿਨ੍ਹਾਂ ਨੇ ਆਪਣੇ ਸਿਰਾਂ ਉਤੇ ਫਿਰਕੂ ਭੂਤਾਂ ਨੂੰ ਸਵਾਰ ਨਹੀਂ ਹੋਣ ਦਿਤਾ। ਵਡੇ ਵਡੇ "ਅਫਿਰਕੂ" ਕਾਂਗਰਸੀ ਤੇ ਹੋਰ ਲੀਡਰਾਂ ਦੇ ਸਿਰਾਂ ਤੇ ਵੀ ਫਿਰਕੂ ਜਿੰਨ ਸਵਾਰ ਹੋ ਗਏ ਅਤੇ ਉਹਨਾਂ ਨੇ ਅੰਨ੍ਹੇ ਵਾਹ ਫਿਰਕੂ ਫਸਾਦਾਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ। ਏਹੋ ਹੀ ਨਹੀਂ "ਸਭੇ ਸਾਂਝੀਵਾਲ ਸਦਾਇਨ" ਦਾ ਨਾਅਰਾ ਲੌਣ ਵਾਲੇ ਕਈ ਭੁਲੜ ਵੀਰ ਵੀ ਇਸ ਵਹਿਣ ਤੋਂ ਨ ਬਚ ਸਕੇ। ਪਰ ਮਹਾਰਾਜ ਜੀ, ਉਹਨਾਂ ਦੇ ਸਿਖਾਂ ਤੇ ਕਮਿਊਨਿਸਟਾਂ ਨੇ ਆਪਣੇ ਅਸੂਲਾਂ ਨੂੰ ਨਹੀਂ ਛਡਿਆ ਅਤੇ ਉਹ ਸਭ ਇਹਨਾਂ ਫਸਾਦਾਂ ਦੇ ਵਿਚ ਹੋਕੇ ਰੋਕਣ ਲਈ ਛਾਤੀਆਂ ਤਾਣਕੇ ਖਲੋ ਗਏ। ਮਹਾਰਾਜ ਜੀ ਦੀ ਇਸ ਅਸੂਲ-ਪਰਸਤੀ ਉਤੇ ਜਿੰਨਾਂ ਵੀ ਪੰਜਾਬੀ ਮਾਣ ਕਰਨ ਥੋੜਾ ਹੈ।

ਆਪ ਸੰਗੀਤ-ਕਲਾ ਦੇ ਬੜੇ ਰਸੀਏ ਸਨ ਅਤੇ ਆਪ ਜੀ ਨੂੰ ਜਿੰਨੀ ਵਿਦਿਆ ਸੰਗੀਤ-ਕਲਾ ਦੀ ਹਾਸਲ ਸੀ, ਬਹੁਤ ਘਟ ਕਲਾਕਾਰਾਂ ਨੂੰ ਹੋਵੇਗੀ। ਆਪ ਪੰਜਾਬੀ ਬੋਲੀ ਦੀ ਉਨਤੀ ਤੇ ਤਰੱਕੀ ਦੇ ਝੰਡੇ ਬਰਦਾਰ ਸਨ। ਗਊਆਂ ਤੇ ਘੋੜੀਆਂ ਦੀਆਂ ਨਸਲਾਂ ਦੀ ਜਿੰਨੀ ਜਾਣ ਪਛਾਣ ਤੇ ਸ਼ਨਾਖਤ ਉਹਨਾਂ ਨੂੰ ਸੀ ਸ਼ਾਇਦ ਹੀ ਓਨੀ ਕਿਸੇ ਨੂੰ ਹੋਵੇ। ਸਭ ਤੋਂ ਵਧੀਆ ਨਸਲ ਦੀਆਂ ਘੋੜੀਆਂ ਤੇ ਗਊਆਂ ਆਪ ਪਾਸ ਸਨ ਜਿਨ੍ਹਾਂ ਨੇ ਦੌੜ ਤੇ ਦੁਧ ਵਿਚ ਰੀਕਾਰਡ ਤੋੜੇ ਸਨ ਅਤੇ ਕਈ ਵਿਖਾਲਿਆਂ ਵਿਚ ਇਨਾਮ ਹਾਸਲ ਕੀਤੇ ਸਨ।

ਉਹਨਾਂ ਦੀ ਉਚੀ ਥਾਂ ਉਤੇ ਹੁਣ ਮਹਾਰਾਜ ਜਗਜੀਤ ਸਿੰਘ ਜੀ ਬੈਠੇ ਹਨ। ਜਿਹੜੇ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਪਰੰਪਰਾ ਨੂੰ ਲਾਗੂ ਰਖਣ ਤੇ ਅਗੇ ਖੜਨ ਲਈ ਰਾਤ ਦਿਨ ਕੰਮ ਕਰ ਰਹੇ ਹਨ। ਮੈਨੂੰ ਪੂਰਨ ਆਸ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਉਹਨਾਂ ਉਚੇ ਤੇ ਸੁਚੇ ਪੂਰਨਿਆਂ ਨੂੰ ਹੋਰ ਵਧੇਰੇ ਉਘੇੜਨਗੇ ਜਿਹੜੇ ਕਿ ਮਹਾਰਾਜ ਰਾਮ ਸਿੰਘ ਜੀ ਤੇ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਆਪਣੇ ਸਿਖਾਂ ਲਈ ਪਾਏ ਸਨ। ਅਤੇ ਉਹ ਹਮੇਸ਼ਾ ਵਧ ਰਹੀਆਂ, ਤਰੱਕੀ ਕਰ ਰਹੀਆਂ ਸ਼ਕ-ਤੀਆਂ ਦਾ ਸਾਥ ਦੇਣਗੇ। ਢਹਿ ਰਹੀਆਂ, ਮਰ ਰਹੀਆਂ ਦਾ ਨਹੀਂ।



# ਚੌਧ੍ਹਵਾਂ ਰਤਨ

[ਸ੍ਰੀ ਦਲਬੀਰ ਸਿੰਘ ਜੀ 'ਤਰਸ' ਅਸਟਰੇਲੀਆ



ਕੱਲਰ ਵਿਚ 'ਕੰਵਲ' ਹੈ ਦਲਬੀਰ ਸਿੰਘ 'ਤਰਸ'। ਅਸਟਰੇਲੀਆ ਦੀ ਮਾਇਆ ਪ੍ਰਸਤ ਧਰਤੀ ਵਿਚ ਨਾਮਧਾਰੀ ਨਾਮ ਨੂੰ ਤੇ ਆਦਰਸ਼ ਨੂੰ ਸੁਰਜੀਤ ਰਖਣ ਵਾਲਾ ਇਹ ਨੌਜੁਆਨ ਜਮਾਂਦਰੂ ਹੀ ਕਵੀ ਤੇ ਲਿਖਾਰੀ ਹੈ। ਅੰਗਰੇਜ਼ੀ ਮਾਹੌਲ ਵਿਚ ਰਹਿੰਦੇ ਨੂੰ ਸੁਹਣੀ ਤੇ ਠੇਠ ਪੰਜਾਬੀ ਦੇ ਲਫਜ਼ ਪਤਾ ਨਹੀਂ ਅਹੁੜ ਕਿਵੇਂ ਪੈਂਦੇ ਨੇ। ਜ਼ਰਾ ਉਸਦੇ ਮਨ ਦੀਆਂ ਡੂੰਘਾਈਆਂ ਤਕੋ:

"ਧੰਨ ਇਸ ਦੁਨੀਆਂ ਦੀ ਹੈ ਤਿੰਨ ਚਾਰ ਅਰਬ ਲੋਕਾਈ ਤੇ ਧੰਨ ਹਨ ਇਨ੍ਹਾਂ ਦੇ ਸਾਹਿਤਕਾਰ। ਧੰਨ ਨੇ 'ਵਾਦਾਂ' ਨੂੰ ਘੜਨ ਵਾਲੇ ਤੇ ਉਸਤੋਂ ਵੀ ਧੰਨ ਨੇ ਸਾਡੇ ਅਲੋਚਕ। ਅਜ ਕਲ ਪੜ੍ਹਨ ਵਿਚ ਕੋਈ ਵੀਹ ਕੁ 'ਵਾਦ' ਆਉਂਦੇ ਹਨ ਪਰ ਅਜੇ ਤਕ ਇਕ ਮਨੁਖਾ ਵਾਦ ਦੀ ਹੀ ਸਮਝ ਨਹੀਂ ਪਈ ਕਿਹੜਿਆਂ ਲੂਣ ਮਸਾਲਿਆਂ ਨਾਲ ਛਕੀਦਾ ਹੈ।"

ਸਤਿਗੁਰੂ ਜੀ ਉਤੇ ਲਿਖੀ ਇਨ੍ਹਾਂ ਦੀ ਮਾਰਮਿਕ ਕਵਿਤਾ ਪਾਠਕਾਂ ਨੂੰ ਇਤਿਹਾਸ ਦੀਆਂ ਐਨਕਾਂ ਥਾਣੀ ਵੇਖਣੀ ਪਵੇਗੀ। [ਪ. ਸ. ਕ.

ਲੰਮੀ ਵਿੱਥ ਅਤੱਕੀ ਦੂਰੀ, ਕੌਣ ਸਮੇਂ ਦੀਆਂ ਗੱਲਾਂ,
ਜਦੋਂ ਸੀ ਧਰਤੀ ਪੇਟੋਂ ਉਠਣ ਖੁਸ਼ੀਆਂ ਬਣ ਬਣ ਛੱਲਾਂ।
ਘੁੱਗ ਵਸੀਂਦੇ ਜੁੜ ਜੁੜ ਰਹਿੰਦੇ, ਵੀਰ ਵੀਰਾਂ ਦੀਆਂ ਬਾਹਾਂ,
ਕਿਰਤ ਧਰਮ ਦੀ, ਸਿਮਰਨ ਉਸਦਾ, ਕੌਣ ਭਰੇਂਦਾ ਆਹਾਂ।
ਰਾਮ ਕ੍ਰਿਸ਼ਨ, ਬੁਧ ਜਹੇ ਚਸ਼ਮੇ, ਇਸ ਧਰਤੀ ਚੋਂ ਫੁਟੇ,
ਅਮਨ, ਅਨੰਦ, ਸਬਰ ਸ਼ਾਂਨਤੀ, ਕੌਣ ਕਿਸੇ ਨੂੰ ਲੁਟੇ।
ਪਰਮਾਰਥ ਦਾ ਨਾਜ਼ਕ ਧਾਗਾ ਜਦੋਂ ਲੋਕਾਂ ਤੋਂ ਛੁਟਿਆ,
ਆਪ ਆਪੇ ਨੂੰ ਜ਼ਹਿਰਾਂ ਦਿਤੀਆਂ ਆਪ ਆਪੇ ਨੂੰ ਕੁਟਿਆ।
ਏਕਸ ਬਾਹਮਣ ਏਕਸ ਸੂਦਰ ਖੱਤਰੀ ਏਕ ਜੁਰਾਣੇ,
ਕਾਬਲ ਵਲੋਂ ਉਠਿਆ ਡਾਕੂ ਸਭ ਨੂੰ ਲਾਣ ਟਿਕਾਣੇ।
ਬੈਂਡ ਵਜਾਕੇ ਮੰਦਰੀਂ ਵੜਿਆ ਮੂਰਤੀਆਂ ਢਠਵਾਈਆਂ,
ਹੀਰੇ ਮੋਤੀ ਚਾਂਦੀ ਸੋਨਾ ਕਰ ਕਰ ਜਾਵੇ ਸਫਾਈਆਂ।
ਪਤ ਹਿੰਦੀਆਂ ਦੀ ਪੀਸ ਪੀਸਕੇ ਮੁਗਲ ਬਣਾਈਆਂ ਪੁੜੀਆਂ,

ਜਾ[illegible] ਦੇ ਵਿਚ [illegible] ਵਾਂਙੂ ਵਿਕੀਆਂ ਹਿੰਦੂ ਕੁੜੀਆਂ।
ਸਦੀਆਂ [illegible] ਸਦੀਆਂ ਗਈਆਂ ਜੋ ਆਇਆ ਸੋ ਛਾਇਆ,
ਰਿਖੀ ਮੁਨੀ ਦੀ ਭਾਰਤ ਤਾਈਂ ਮੁਗਲਸਤਾਨ ਬਣਾਇਆ।
ਭੇਡਾਂ ਵਾਙੂੰ ਹਿਕੀ ਫਿਰਦੇ ਜ਼ਾਲਮ ਤੇ ਜਰਵਾਣੇ,
ਇੰਜ ਭੁਨੇਂਦੇ ਕਾਜ਼ੀ ਸਾਨੂੰ ਜਿਉਂ ਭਠਿਆਰੀ ਦਾਣੇ।
"ਵਰਤਿਆ ਪਾਪ ਜਗਤ ਉਤੇ ਧਉਲ ਉਡੀਣਾ ਨਿਸ ਦਿਨ ਰੋਆ,
ਬਾਝ ਦਇਆ ਬਲਹੀਨ ਹੋ ਨਿਘਰ ਚਲੇ ਰਸਾਤਲ ਟੋਆ।"
ਤਲਵੰਡੀ ਦੀਆਂ ਜੂਹਾਂ ਵਿਚੋਂ ਨਾਨਕ ਪਰਗਟ ਹੋਇਆ,
ਪਰਮਾਰਥ ਦੀ ਲੜੀ ਪੁਰਾਣੀ ਮਣਕੀਂ ਆਣ ਪਰੋਇਆ।
ਮਾਨਸ ਕੀ ਦਿਹ ਸੱਭੇ ਏਕਸ, ਨਾ ਨੀਵਾਂ ਨਾ ਉਚਾ,
ਪ੍ਰਭੂ ਪਿਆਰੇ ਦੀ ਚਰਨੀ ਲਾ ਮਨ ਉਚਾ ਮਨ ਸੁਚਾ।
ਜਬਰ ਜ਼ੁਲਮ ਦੇ ਪਰਬਤ ਅਗੇ ਪੰਜਾ ਡਾਹ ਨੂਰਾਨੀ,
ਆਤੱਮ ਬਲ ਤੇ ਸ਼ਾਂਤਮਈ ਨਾ' ਲੜਨਾ ਬਣੀ ਕਹਾਣੀ।
ਨੌ ਰੂਹੀਂ ਆ ਸਤਿਗੁਰ ਨਾਨਕ ਧਰਤੀ ਠੰਢ ਵਸਾਈ,
ਦਸਵੀਂ ਵੇਰ ਤੇਜ਼ ਜ਼ੁਲਮ ਲਈ ਤੇਜ਼ ਢਾਲ ਬਣਵਾਈ।
ਜੈ ਜੈ ਗੁਰੂ ਅਕਾਲ ਦੀ ਹੋਈ ਜੜ੍ਹ ਜ਼ੁਲਮਾਂ ਦੀ ਪੁਟੀ,
ਫਿਰ ਬੰਦੇ ਜਿਹਾਂ ਤੇਗ ਬਹਾਈ ਮੁਸਲਮ ਡਾਢੀ ਕੁਟੀ।
ਸਿੰਘਾਂ ਦੇ ਮੁੜ ਤੇਜ ਦੇ ਅਗੇ ਨਾ ਕੋਈ ਜਾਬਰ ਅੜਿਆ,
ਨਾਲ ਅਕਾਲ ਜਿੰਨਾਂ ਦੇ ਨਾਤੇ ਦੂਰ ਉਡਾਰੀ ਚੜਿਆ।
ਟੁਟੇ ਫੇਰ ਪੁਰਾਣੀ ਡਾਰੋਂ ਜਾਗ ਪਈ ਵਿਭਚਾਰੀ,
ਮਾਸ ਸ਼ਰਾਬ ਚੋਰੀਏਂ ਫਾਬੇ ਨਾਲ ਕੰਜਰਾਂ ਯਾਰੀ।
ਦੇਖ ਫ਼ਰੰਗੀ ਰੰਗ ਛਿਥਿਆ ਹਥ ਪਗੜੀ ਨੂੰ ਪਾਇਆ,
ਪੰਜ ਪਾਣੀ ਦੀ ਧਰਤੀ ਉਤੇ ਅਪਨਾ ਤਹਿਤ ਜਮਾਇਆ।
ਰਤ ਮਾਨਵ ਦੀ ਨਿੱਤ ਨਚੋੜਨ ਇਹ ਜੋਕਾਂ ਤ੍ਰਿਹਾਈਆਂ,
ਭੈਣੀ ਦੀ ਫਿਰ ਰੇਤ ਦੇ ਵਿਚੋਂ ਹੀਰੇ ਝਲਕਾਂ ਪਾਈਆਂ।
ਗੁਰੂ ਬਾਲਕ ਤੋਂ ਦੁਆਦਸ ਹੋਕੇ ਚੜ੍ਹ ਮਸਿਆ ਵਿਚ ਆਇਆ,
ਦੁਨੀਆਂ ਵਿਚ ਅਕਾਲ ਰੂਪ ਨੇ ਅਮਨ ਨਸ਼ਾਨ ਝੁਲਾਇਆ।
ਫੇਰ ਜੰਗਾਲ ਮਾਲਾ ਦਾ ਲਥਾ ਫੇਰ ਬਾਣੀ ਨਵਿਆਈ।
ਫੇਰ ਜੀਓ ਤੇ ਜੀਣ ਦਿਓ ਦੀ ਘਰ ਘਰ ਉਠੀ ਦੁਹਾਈ।
ਫੇਰ ਗੁਰੂ ਜੀ ਘਰ ਘਰ ਦੇ ਵਿਚ ਰਾਮ ਸਿੰਘ ਹੀ ਬਣਿਆ,
ਸਾਮਰਾਜ ਦਾ ਤੇਜ ਏਸ ਦੇ ਤੇਜ ਅਗੇ ਸੀ ਤਣਿਆ।

ਪਾਪ ਆਪਣੇ ਵਿਚ ਜਾਂ ਪਾਪੀ ਭਸਮ ਹੋਣ ਸੀ ਲੱਗਾ,
ਫੜ ਰੰਗੂਨ ਪੁਚਾਕੇ ਗੁਰ ਜੀ ਨਿਚਲਾ ਹੋਇਆ ਬੱਗਾ।
ਫੇਰ ਹਰੀ ਜੀ ਦਇਆ ਧਰਮ ਨੂੰ ਪਾ ਪਾ ਹਿੰਝੂ ਸਿੰਜਿਆ,
ਗੁਰ ਪ੍ਰਤਾਪੀ ਨਾਮ ਤੰਦ ਨਾ' ਕਚ ਕੂੜ ਨੂੰ ਪਿੰਜਿਆ।
ਪ੍ਰੇਮ ਰਜਾਈ ਧਰਤੀ ਕੁਖੋਂ ਫੁਟ ਫੁਟ ਵਗੀਆਂ ਧਾਰਾਂ,
ਘਰ ਘਰ ਦੇ ਵਿਚ ਚਲਣ ਲਗੀਆਂ ਫਿਰ ਕੂਕੇ ਦੀਆਂ ਵਾਰਾਂ।
ਸ਼ਾਂਤ ਮਈ ਸਿਮਰਨ ਦੇ ਅਗੇ ਗੋਰੇ ਦਾ ਰੰਗ ਪਿਲਿਆ,
ਜੁਲੀ ਤਪੜੀ ਸਾਂਭਕੇ ਬਿਫਰਾ ਆਉਣ ਦੇ ਰਸਤੇ ਠਿਲਿਆ।
ਫੇਰ ਗੁਰੂ ਜੀ ਸ਼ਾਸ਼ਤਰ ਸਾਂਭੇ ਜੋ ਲੋਕਾਂ ਸੁਟ ਪਾਏ,
ਮਲ ਮਲ ਆਪ ਹਥਾਂ ਨਾ' ਮੋਹਨ ਧੋਤੇ ਤੇ ਲਿਸ਼ਕਾਏ।
ਹਵਨ ਯਗ ਪੌਰਾਤਨ ਨੀਤੀ ਗੁਰੂ ਜੀਆਂ ਅਪਣਾਈ,
ਲੱਥ ਜਿਵੇਂ ਸਤਿਜੁਗ ਦੀ ਡੋਲੀ ਕਲੂ ਕਾਲ ਵਿਚ ਆਈ।
ਸਿਮਰ, ਸ਼ਾਂਨਤੀ, ਦਇਆ,ਧਰਮ ਸ਼ਬਦ ਬਾਣੀ ਦਾ ਗਜਿਆ,
ਦੇਸ਼ ਅਤੇ ਪ੍ਰਦੇਸਾਂ ਦੇ ਵਿਚ ਗੁਰੂ ਕਾ ਡੰਕਾ ਵਜਿਆ।
ਮਿਲੋ ਮਿਲੋ ਤੇ ਮਿਲ ਮਿਲ ਬੈਠੋ ਜੀਵੋ ਤੇ ਜੁਗ ਜੀਵੋ,
ਸਬਰ ਸੰਤੋਖ ਕਬੂਲੋ ਦੋਵੇਂ ਸੁਖ ਦੇਵੋ ਸੁਖ ਥੀਵੋ।
ਅੱਜ ਦਾ ਯੁਗ ਹਵਾ ਤੋਂ ਕਾਹਲਾ ਅੱਜ ਮਰਦਾ ਕੱਲ ਜੰਮਿਆ,
ਧੀਰਜ ਦਾ ਅਹਿਲ ਹਮਾਲਾ ਪੈਰ ਗੁਰੂ ਜੀ ਬੰਨ੍ਹਿਆ।
ਸ਼ਾਮੀਂ ਸੰਘਣੇ ਰੁਖ ਦੇ ਵਾਂਗੂੰ ਹੋਣ ਜਾਂ ਲੱਗਾ ਸਾਇਆ,
ਪ੍ਰੀਤਮ ਤਾਂਘੀਂ ਮਸਤੀ ਭਰਿਆ ਨਾਮ ਜਪੇਂਦਾ ਆਇਆ।
ਸਰਕਾਰ ਦੇ ਸਦੇ ਠੁਹਕਰ ਮਾਰੀ ਸੱਚ ਕਚਹਿਰੀ ਖੜ੍ਹਿਆ,
ਐਟਮ ਨਾ' ਟਕਰਾਵਣ ਦੇ ਲਈ ਜਗਤ-ਜੀਤ ਜੀ ਅੜਿਆ।

---

# ਯਾਦ ਆ ਗਈ

ਕੌਣ ਅੱਜ ਫੇਰ ਤਾਰ ਦਿਲਾਂ ਦੀ ਹਿਲਾਗਿਆ?
ਹੋਕੇ ਤਸਵੀਰ, ਤਸਵੀਰ ਹੀ ਬਣਾਗਿਆ।
ਕਟ ਗਿਆ ਦੁਖ ਭੁਖ ਨਾਮ-ਬਾਣੀ ਲਾ ਗਿਆ।
ਭਾਂਬੜਾਂ ਦੇ ਵਿਚੋਂ ਸਾਨੂੰ ਰਖ ਕੇ ਵਖਾ ਗਿਆ।
ਹਾਇ! ਅੱਜ ਕਿਹੜੀ ਗੱਲ ਫੇਰ ਤੜਪਾ ਗਈ।
ਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਆ ਗਈ।

[ਪ. ਸ. ਕਵੀ.

# ਉਹ ਨਿੱਤ ਨਿਰੰਤਰ ਜੀਊਂਦੇ ਹਨ

[ਸ੍ਰੀ ਰਣਵੀਰ ਜੀ ਐਡੀਟਰ ਰੋਜ਼ਾਨਾ ਹਿੰਦੀ ਉਰਦੂ ਮਿਲਾਪ ਜਲੰਧਰ ਤੇ ਦਿਲੀ

ਸ੍ਰੀ ਰਣਵੀਰ ਜੀ ਉਚ ਆਦਰਸ਼ੀ ਪਤ੍ਰਕਾਰ ਤੇ ਨੈਸ਼ਨਲ ਵਿਚਾਰਾਂ ਨਾਲ ਭਰਪੂਰ ਸਜਣ ਹਨ। ਰੋਜ਼ਾਨਾ ਮਿਲਾਪ ਦੇ ਪਾਠਕ ਆਪ ਦੀ ਕਲਮ ਦੇ ਪ੍ਰਭਾਵ ਤੋਂ ਭਲੀਭਾਂਤ ਵਾਕਫ਼ ਹਨ । ਆਪ ਹਨ ਜੋ ਬੜੀ ਫ਼ਰਾਖ ਦਿਲੀ ਨਾਲ ਸਾਹਮਣੇ ਆਈਆਂ ਹਕੀਕਤਾਂ ਨੂੰ ਤਸਲੀਮ ਕਰਦੇ ਤੇ ਤੰਗ ਨਜ਼ਰੀ ਤੋਂ ਕੋਹਾਂ ਦੂਰ ਨਸਦੇ ਹਨ। ਨਾਮਧਾਰੀ ਪੰਥ ਅਤੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਜਾਣ ਪਛਾਣ ਇਹਨਾਂ ਦੀ ਕੇਵਲ ਦੇਸ਼ ਭਗਤਕ ਵਿਚਾਰਾਂ ਕਰਕੇ ਹੀ ਨਹੀਂ ਸਗੋਂ ਨਾਮਧਾਰੀਆਂ ਦੀਆਂ ਸਤ ਸਨਾਤਨ ਅਤੇ ਦੇਵੀ ਰਵਾਇਤਾਂ ਕਰਕੇ ਵੀ ਹੈ। ਆਪ ਜੀ ਨੇ ਜਿਵੇਂ ਸ੍ਰੀ ਸਤਿਗੁਰੂ ਜੀ ਦੇ ਵਿਛੋੜੇ ਨੂੰ ਅਨੁਭਵ ਕੀਤਾ ਹੈ ਉਸਦੀ ਕਲਾ ਮਈ ਕਿਰਤ ਪਾਠਕਾਂ ਨੂੰ ਜ਼ਰੂਰੀ ਪ੍ਰਭਾਵਤ ਕਰੇਗੀ। [ਪ. ਸ. ਕ.

ਇਨ੍ਹਾਂ ਸ਼ਬਦਾਂ ਨੂੰ ਲਿਖਣ ਵੇਲੇ ਵੀ ਮੈਨੂੰ ਵਿਸ਼ਵਾਸ ਨਹੀਂ ਹੁੰਦਾ ਕਿ ਸਤਿਗੁਰੂ ਮਹਾਰਾਜ ਪਰਤਾਪ ਸਿੰਘ ਜੀ ਹੁਣ ਇਸ ਦੁਨੀਆਂ ਵਿਚ ਨਹੀਂ। ਉਨ੍ਹਾਂ ਦਾ ਦੇਹਾਂਤ ਹੋ ਗਿਆ, ਅਜੇਹੀ ਗਲ ਮੈਂ ਸੁਣੀ ਸੀ। ਮਿਲਾਪ ਵਾਸਤੇ ਉਨ੍ਹਾਂ ਦੇ ਸੰਬੰਧ ਵਿਚ ਹੰਝੂ ਭਰਿਆ ਇਕ ਲੇਖ ਲਿਖਿਆ। ਉਸ ਵਿਸ਼ਾਲ ਸਮਾਗਮ ਨੂੰ ਵੀ ਵੇਖਿਆ ਜੋ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰਨ ਅਤੇ ਮਹਾਰਾਜ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਲਈ ਹੋਇਆ ਸੀ। ਇਹ ਸਭ ਕੁਛ ਹੋਇਆ, ਪਰ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਅਜ ਨਹੀਂ ਹਨ, ਐਸਾ ਵਿਸ਼ਵਾਸ ਮੈਥੋਂ ਕਰ ਨਹੀਂ ਹੁੰਦਾ। ਇੰਜ ਲਗਦਾ ਹੈ ਕਿ ਉਹ ਹੁਣ ਵੀ ਮੇਰੇ ਸਾਹਮਣੇ ਬੈਠੇ ਹਨ। ਹੁਣ ਵੀ ਉਹਨਾਂ ਦੇ ਚਿਹਰੇ ਤੇ ਓਹੀ ਮਿਠੀ ਪਿਆਰ ਭਰੀ, ਹਮਦਰਦੀ ਪੂਰਨ ਤੇ ਅਧਿਆਤਮਕ ਮੁਸਕਾਨ ਖੇਡਦੀ ਹੈ। ਹੁਣ ਵੀ ਉਨ੍ਹਾਂ ਦੀਆਂ ਅਖਾਂ ਵਿਚ ਮੋਹ ਲੈਣ ਵਾਲੀ ਚਮਕ ਹੈ। ਅਜੇ ਵੀ ਉਹ ਆਪਣੀ ਭਾਰੀ ਤੇ ਗੰਭੀਰ ਆਵਾਜ਼ ਵਿਚ ਪੁਛ ਰਹੇ ਹਨ: "ਪਰਵਾਰ ਤਾਂ ਠੀਕ ਹੈ?" ਪਤਾ ਨਹੀਂ ਕਿਉਂ ਉਸ ਮਧੁਰ ਅਤੇ ਪਿਆਰੀ ਮੂਰਤੀ ਨੂੰ ਕਿਸੇ ਵੀ ਸਮੇ ਮੈਂ ਭੁਲ ਨਹੀਂ ਸਕਦਾ!

ਪਹਿਲਾਂ ਪਹਿਲ ਮੈਂ ਉਨ੍ਹਾਂ ਦੇ ਦਰਸ਼ਨ ਕੀਤੇ ਲਹੌਰ ਵਿਚ। ਇਕ ਬਹੁਤ ਵਡਾ ਨਾਮਧਾਰੀ ਸਮਾਗਮ ਸੀ ਓਥੇ। ਓਸੇ ਵਿਚ ਉਹ ਆਏ ਸਨ। ਮੈਂ ਸਮਾਗਮ ਨੂੰ ਨਹੀਂ ਉਨ੍ਹਾਂ ਨੂੰ ਵੇਖ ਰਿਹਾ ਸਾਂ। ਉਨ੍ਹਾਂ ਦਾ ਉਹ ਦੇਵਤਿਆਂ ਵਰਗਾ ਰੂਪ, ਸ਼ੁਧ ਖਦਰ ਦੇ ਬਸਤਰ, ਬੁਢਾ ਸਰੀਰ ਪਰ ਸਦ-ਜੋਬਨੀ ਜੀਵਨ ਸ਼ਕਤੀ ਨੂੰ ਵੇਖਕੇ ਮੈਂ ਹੈਰਾਨ ਜਿਹਾ ਰਹਿ ਗਿਆ। ਨਾਮਧਾਰੀਆਂ ਦੇ ਸੰਬੰਧ ਵਿਚ ਇਸਤੋਂ ਪਹਿਲਾਂ ਮੈਂ ਸੁਣਿਆਂ ਤਾਂ ਬਹੁਤ ਵਾਰੀ ਸੀ, ਪਰ ਤਾਂ ਵੀ ਨਾਮਧਾਰੀਆਂ ਨੂੰ ਦੇਖਿਆ ਪਹਿਲੀ ਵਾਰ। ਉਨ੍ਹਾਂ ਚੋਂ ਵੀ ਉਨ੍ਹਾਂ ਦੇ ਪੂਜਯ ਗੁਰੂ ਨੂੰ ਵੇਖਕੇ ਮੈਂ ਸੋਚਦਾ ਰਿਹਾ ਕਿਸਤਰਾਂ ਦੇ ਹਨ ਇਹ ਮਹਾਂ ਪੁਰਸ਼? ਕਿਉਂ ਇਨ੍ਹਾਂ ਵਿਚ ਇਹ ਵਿਚਤ੍ਰ ਆਕਰਸ਼ਣ ਹੈ? ਕਿਉਂ ਇਨ੍ਹਾਂ ਨੂੰ ਦੇਖਣ ਤੋਂ ਬਾਦ ਵੀ ਜੀ ਚਾਹੁੰਦਾ ਹੈ ਕਿ ਵੇਖਦੇ ਹੀ ਰਹੀਏ? ਇਨ੍ਹਾਂ ਦੀ ਗੱਲ ਸੁਣਕੇ ਇਛਾ ਹੁੰਦੀ ਹੈ ਕਿ ਗੱਲ ਬਾਤ ਦਾ ਅੰਤ ਨ ਹੋਵੇ?

ਐਨ ਓਸੇ ਵਕਤ ਉਨ੍ਹਾਂ ਨੇ ਆਪਣੀ ਮਨ-ਮੋਹਣੀ ਮੁਸਕਾਨ ਦੇ ਨਾਲ ਕਿਹਾ: "ਕਦੇ ਭੈਣੀ ਸਾਹਿਬ ਆਓ ਨਾ?"

ਮੈਂ ਜੋਸ਼ ਨਾਲ ਕਿਹਾ: "ਆਪ ਬੁਲਾਓਗੇ ਤਾਂ ਮੈਂ ਅਵੱਸ਼ ਆਵਾਂਗਾ!"

ਇਸਤੋਂ ਪਿਛੋਂ ਕਈ ਵਾਰ ਮੈਂ ਉਸ ਛੋਟੇ ਜੇਹੇ ਸ੍ਵਰਗ ਵਿਚ ਗਿਆ ਜੋ ਲੁਦਿਹਾਣੇ ਦੇ ਨਜ਼-

ਦੀਕ ਇਕ ਪਿੰਡ ਵਿਚ ਵਸਿਆ ਹੋਇਆ ਹੈ। ਇਸ ਸੁਰਗ ਵਿਚ ਅਪਛਰਾਂ ਦਾ ਨਾਚ ਨਹੀਂ ਹੁੰਦਾ, ਸ਼ਰਧਾ ਤੇ ਪਿਆਰ ਦੀਆਂ ਦੇਵੀਆਂ ਨ੍ਰਿਤ ਕਰਦੀਆਂ ਹਨ। ਏਥੇ ਅੰਮ੍ਰਿਤ ਅਤੇ ਸ਼ਹਿਦ ਦੀਆਂ ਨਦੀਆਂ ਨਹੀਂ ਵਹਿੰਦੀਆਂ, ਦੇਸ਼ ਭਗਤੀ ਤੇ ਈਸ਼ਵਰ ਭਗਤੀ ਦੇ ਸਾਗਰ ਉਮਡਦੇ ਹਨ। ਏਥੇ ਕਲਪ ਬਿਰਛ ਅਤੇ ਕਾਮਧੇਨਾਂ ਨਹੀਂ ਹਨ, ਪਰ ਉਹ ਪਿਆਰ ਹੈ, ਸਾਦਗੀ ਹੈ, ਤਪ ਅਤੇ ਤਿਆਗ ਹੈ ਜੋ ਸਭ ਕੁਛ ਦਿੰਦਾ ਹੈ ਸਭ ਤੋਂ ਵਧਕੇ ਉਸ ਮਾਨਸਿਕ ਸ਼ਾਂਤੀ ਨੂੰ ਦਿੰਦਾ ਹੈ ਜੋ ਸ਼ਾਇਦ ਸੁਰਗ ਵਿਚ ਵੀ ਨਹੀਂ ਮਿਲਦੀ।

ਪਹਿਲਾਂ ਪਹਿਲ ਇਸ ਨਗਰੀ ਨੂੰ ਡਿਠਾ ਤਾਂ ਇਸ ਮਾਨਤਾ ਨਾਲ ਕਿ ਏਥੇ ਸੰਨ ਸਤਵੰਜਾ ਤੋਂ ਬਾਦ ਸਾਡੇ ਦੇਸ਼ ਦੇ ਸੁਤੰਤਰਤਾ ਸੰਗ੍ਰਾਮ ਦੀ ਦੁੰਦਭੀ ਵਜੀ ਸੀ। ਇਸ ਦੁੰਦਭੀ ਦੀ ਆਵਾਜ਼ ਮੈਂ ਭੈਣੀ ਸਾਹਿਬ ਦੇ ਖੇਤਾਂ ਵਿਚ, ਇਸਦੇ ਸਰੋਵਰ ਵਿਚ ਅਤੇ ਉਸਦੇ ਝੂਮਦੇ ਰੁਖਾਂ ਵਿਚੋਂ ਮੈਂ ਸੁਣੀ ਹੈ। ਪਰ ਇਸਦੇ ਨਾਲ ਹੀ ਇਕ ਹੋਰ ਆਵਾਜ਼ ਵੀ ਸੁਣੀ ਹੈ ਜੋ ਆਤਮਿਕ ਸ਼ਾਂਤੀ ਦਾ ਉਪਦੇਸ਼ ਦਿੰਦੀ ਹੈ। ਉਸ ਮਤਵਾਲੇ ਮਨ ਦੀ ਭਾਵਨਾਂ ਨੂੰ ਜਗਾਂਦੀ ਹੈ ਜੋ ਈਸ਼ਵਰ ਦੇ ਪ੍ਰੇਮ ਵਿਚ ਵਿਭੋਰ ਹੋਣ ਤੋਂ ਉਭਰਦੀ ਹੈ। ਇਨ੍ਹਾਂ ਦੋਹਾਂ ਭਾਵਨਾਵਾਂ ਨੂੰ ਸ਼ੁਰੂ ਵਿਚ ਜਨਮ ਦਿਤਾ ਸਤਿਗੁਰੂ ਸ੍ਰੀ ਰਾਮ ਸਿੰਘ ਜੀ ਮਹਾਰਾਜ ਨੇ। ਪਰ ਇਨ੍ਹਾਂ ਭਾਵਨਾਵਾਂ ਨੂੰ ਪਰਫੁਲਤ ਕੀਤਾ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਨੇ, ਜਿਨ੍ਹਾਂ ਨੂੰ ਭੈਣੀ ਸਾਹਿਬ ਵਿਚ ਵੇਖਕੇ ਮੈਨੂੰ ਇੰਜ ਲਗਾ ਜਿਵੇਂ ਗੰਗੋਤਰੀ ਦੇ ਉਪਰ ਉਹ ਬਰਫ ਢਕੇ ਗੌਮੁਖ ਹੋਣ ਜਿਨ੍ਹਾਂ ਦੇ ਚਰਨਾਂ ਚੋਂ ਗੰਗਾ ਦੀ ਅਵਿਰਲ ਧਾਰਾ ਵਹਿੰਦੀ ਚਲੀ ਆਉਂਦੀ ਹੈ। ਇਸ ਲਈ ਕਿ ਇਸ ਧਰਤੀ ਨੂੰ ਸ਼ਸ਼-ਸਿਆਮਲਾ ਬਣਾ ਦੇਵੇ। ਇਸਨੂੰ ਭਗਤੀ ਭਾਵ ਦਾ ਉਹ ਅੰਮ੍ਰਿਤ ਭਰਿਆ ਸੰਦੇਸ਼ ਸੁਣਾ ਦੇਵੇ ਜਿਸਤੋਂ ਵਡਾ ਸੰਦੇਸ਼ ਦੁਨੀਆਂ ਵਿਚ ਕੋਈ ਨਹੀਂ।

ਰਾਤ ਅਧੀਓਂ ਬਹੁਤੀ ਬੀਤ ਚੁਕੀ ਸੀ। ਮੈਂ ਕਾਫ਼ੀ ਸਵੇਰੇ ਉਠਦਾ ਹਾਂ। ਪਰ ਅਜੇ 'ਕਾਫ਼ੀ ਸਵੇਰਾ' ਹੋਇਆ ਨਹੀਂ ਸੀ। ਤਦੇ ਕਿਸੇ ਨੇ ਕਿਹਾ: "ਆਪਨੂੰ ਸਤਿਗੁਰੂ ਜੀ ਬੁਲਾਂਦੇ ਹਨ।" ਮੈਂ ਅਸਚਰਜਤਾ ਨਾਲ ਅਕਾਸ਼ ਵਲ ਤਕਿਆ। ਸਭ ਪਾਸੇ ਤਾਰੇ ਸਨ। ਇਕ ਪਾਸੇ ਚੰਦ ਵੀ। ਹੈਰਾਨੀ ਨਾਲ ਮੈਂ ਕਿਹਾ– "ਇਸ ਵੇਲੇ?" ਉਹ ਸਜਣ ਬੋਲੇ "ਹਾਂ।" ਮੈਂ ਸਮਝਿਆ ਗੁਰੂ ਮਹਾਰਾਜ ਅਜੇ ਬਿਰਾਜੇ ਨਹੀਂ। ਸੌਣ ਤੋਂ ਪਹਿਲਾਂ ਕੋਈ ਗੱਲ ਯਾਦ ਆ ਗਈ ਹੋਵੇਗੀ, ਓਹੋ ਦਸਣ ਲਈ ਮੈਨੂੰ ਸੱਦ ਭੇਜਿਆ ਹੈ। ਸੋਚਿਆ, ਗੱਲ ਸੁਣ ਆਵਾਂ, ਆਕੇ ਸੌਂ ਜਾਵਾਂਗਾ।

ਪਰ ਜਿਥੇ ਪਹੁੰਚਾ, ਓਥੇ ਵੇਖਿਆ ਕਿ ਕੇਵਲ ਮਹਾਰਾਜ ਪ੍ਰਤਾਪ ਸਿੰਘ ਜੀ ਨਹੀਂ, ਬਲਕਿ ਸਾਰਾ ਭੈਣੀ ਸਾਹਿਬ ਜਾਗ ਰਿਹਾ ਹੈ। ਸਭੇ ਜਣੇ ਨੀਂਦ ਛਡਕੇ, ਨਹਾ ਧੋਕੇ, ਸਫੇਦ ਬਸਤਰ ਪਹਿਨੀਂ, ਸਫੇਦ ਮਾਲਾਵਾਂ ਲਈ ਬੈਠੇ ਹਨ ਹਜ਼ਾਰਾਂ ਲੋਕ। ਅਤੇ ਕੁਛ ਲੋਕ ਮਿਠੀ ਮਧੁਰ ਅਵਾਜ਼ ਵਿਚ ਗੁਰਬਾਣੀ ਦਾ ਪਾਠ ਕਰ ਰਹੇ ਸਨ। ਅਜੇਹੇ ਕਰੁਣਾ ਭਰੇ ਸੁਰ ਵਿਚ ਜਿਵੇਂ ਵਾਹਿਗੁਰੂ ਮੂਰਤੀਮਾਨ ਹੋਕੇ ਉਨ੍ਹਾਂ ਦੇ ਸਾਮ੍ਹਣੇ ਖੜੇ ਹੋਣ ਅਤੇ ਉਹ ਦਰਦ ਭਰੀ ਭਾਵਨਾ ਨਾਲ ਆਪਣੇ ਮਨ ਦੀ ਪੀੜ ਉਸ ਪਰਮ ਸ਼ਕਤੀ ਨੂੰ ਸੁਣਾ ਰਹੇ ਹੋਣ ਜਿਸਦਾ ਨਾਮ ਹੀ ਸਾਰੇ ਰੋਗਾਂ ਦੀ ਦਵਾਈ ਹੈ। ਕਰੁਣਾ ਅਤੇ ਭਗਤੀ ਦੀ ਵਰਖਾ ਕਰਨ ਵਾਲੇ ਉਨ੍ਹਾਂ ਰਾਗੀਆਂ ਦੇ ਪਾਸ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਬੈਠੇ ਸਨ। ਪਿਆਰ ਨਾਲ ਮੈਨੂੰ ਉਨ੍ਹਾਂ ਆਪਣੇ ਕੋਲ ਬਹਾ ਲਿਆ। ਓਦੋਂ ਮੈਨੂੰ ਯਾਦ ਆਇਆ ਕਿ ਨਾਮਧਾਰੀ ਲੋਕ "ਸੁਬਹ ਸਵੇਰੇ" ਨਹੀਂ, ਸਗੋਂ ਬਹੁਤ ਰਾਤ ਰਹਿੰਦੀ ਉਠਦੇ ਹਨ, ਸਕੇਸ਼ ਸ਼ਨਾਨ ਕਰਦੇ ਹਨ ਅਤੇ ਭਜਨ ਵਿਚ ਮਗਨ ਹੋ ਜਾਂਦੇ ਹਨ। ਅਜ ਮੈਂ ਉਨ੍ਹਾਂ ਦੇ ਸਮੂਹਕ ਭਜਨ ਦਾ ਦ੍ਰਿਸ਼ ਦੇਖ ਰਿਹਾ ਸਾਂ। ਇਸ ਦ੍ਰਿਸ਼ ਵਿਚ ਜੋ ਜੋ ਕੁਝ ਡਿਠਾ ਉਸਨੂੰ ਮੈਂ ਜੀਵਨ ਦੇ ਕਿਸੇ ਵੀ ਸਮੇ ਭੁਲ ਨਹੀਂ

ਸਕਿਆ। ਕਿਸੇ ਵੀ ਵੇਲੇ ਅੱਖਾਂ ਮੀਟਣ ਤੋਂ ਇੰਞ ਲਗਦਾ ਕਿ ਉਹ ਪੰਨਯ ਦ੍ਰਿਸ਼ ਫਿਰ ਤੋਂ ਅੱਖਾਂ ਦੇ ਸਾਮ੍ਹਣੇ ਹੈ। ਓਹੋ ਹੀ ਸੁੰਦਰ ਵਿਸ਼ਾਲ ਮੰਡਪ, ਉਸ ਵਿਚ ਚੁਤਰਫੀਂ ਦੇਵਤਿਆਂ ਵਾਂਗ ਬੈਠੇ ਹੋਏ ਨਾਮ-ਧਾਰੀ, ਉਨ੍ਹਾਂ ਦੇ ਦਰਮਿਆਨ ਪਿਆਰ ਤੇ ਮਧੁਰਤਾ ਦੀ ਮੂਰਤੀ ਬਣੇ ਉਹ ਸਤਿਗੁਰੂ, ਉਹ ਕਰੁਣਾ ਭਰੀ ਅਵਾਜ਼ ਅਤੇ ਭਗਤੀ ਭਾਵ ਨਾਲ ਬਿਹਬਲ ਉਹ "ਕੂਕੇ" ਜੋ ਰਾਤ ਦੀ ਖਾਮੋਸ਼ੀ ਵਿਚ ਬਾਰ ਬਾਰ ਪੁਕਾਰ ਉਠਦੇ ਸਨ।

ਤਦ ਮੈਂ ਸਮਝਿਆ ਕਿ ਗੁਰੂ ਮਹਾਰਾਜ ਨੇ ਮੈਨੂੰ ਕਿਸ ਲਈ ਬੁਲਾਇਆ ਸੀ।

ਤਦ ਮੈਂ ਜਾਣਿਆ ਕਿ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਵਿਚ ਜੋ ਮਿਠਤ ਹੈ ਅਤੇ ਕਸ਼ਸ਼ ਹੈ ਉਸਦਾ ਕਾਰਨ ਕੀ ਹੈ-- ਇਕ ਅਨੂਪਮ ਭਗਤੀ, ਅਨੂਪਮ ਤਿਆਗ, ਅਨੂਪਮ ਪਿਆਰ-- ਭਗਤੀ ਵਾਹਿਗੁਰੂ ਲਈ, ਤਿਆਗ ਆਪਣੇ ਵਾਸਤੇ, ਪਿਆਰ ਸਭ ਦੇ ਲਈ।

ਇਸਤੋਂ ਪਿਛੋਂ ਕਿੰਨੀ ਹੀ ਵਾਰ ਮੈਂ ਉਹਨਾਂ ਨੂੰ ਮਿਲਿਆ। ਕਿੰਨੀ ਹੀ ਵੇਰਾਂ ਕਿੰਨੀ ਕਿੰਨੀ ਦੇਰ ਤਕ ਉਨ੍ਹਾਂ ਨਾਲ ਗੱਲਾਂ ਕੀਤੀਆਂ ਅਤੇ ਦੇਖਿਆ ਕਿ ਜਿਥੇ ਉਹ ਇਕ ਸਚੇ ਸੰਤ ਅਤੇ ਸਾਧੂ ਹਨ, ਓਥੇ ਦੇਸ਼ ਹਿਤ ਵਿਚ ਰੰਗੇ ਅਜੇਹੇ ਮਹਾ ਪੁਰਸ਼ ਵੀ ਹਨ, ਜਿਨ੍ਹਾਂ ਦਾ ਦਿਲ ਦੇਸ਼ ਲਈ ਧੜਕਦਾ ਹੈ, ਮਸਤਕ ਦੇਸ਼ ਲਈ ਸੋਚਦਾ ਹੈ, ਆਤਮਾ ਦੇਸ਼ ਦੇ ਲਈ ਪ੍ਰਾਰਥਨਾ ਕਰਦੀ ਹੈ।

ਅਜ ਇਨ੍ਹਾਂ ਸਭ ਗਲਾਂ ਨੂੰ ਯਾਦ ਕਰਦਾ ਹਾਂ, ਨਾਲ ਹੀ ਸੁਣਦਾ ਹਾਂ ਕਿ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਇਸ ਦੁਨੀਆਂ ਵਿਚ ਨਹੀਂ ਤਾਂ ਦਿਲ ਚੋਂ ਇਕ ਹੂਕ ਜੇਹੀ ਉਠਦੀ ਹੈ। ਵਿਸ਼ਵਾਸ ਨਹੀਂ ਹੁੰਦਾ ਕਿ ਉਹ ਚਲੇ ਗਏ ਹਨ। ਇੰਞ ਲਗਦਾ ਹੈ ਕਿ ਉਹ ਹੁਣ ਵੀ ਮੌਜੂਦ ਹਨ, ਹੁਣ ਵੀ ਮੇਰੇ ਸਾਮ੍ਹਣੇ ਹਨ, ਹੁਣ ਵੀ ਮੁਸਕਰਾ ਰਹੇ ਹਨ। ਅਜੇਹੇ ਮਹਾਪੁਰਸ਼ ਕਦੇ ਮਰਦੇ ਨਹੀਂ। ਉਨ੍ਹਾਂ ਦਾ ਸਰੀਰ ਰਹੇ ਜਾਂ ਨ ਰਹੇ, ਉਹ ਨਿਤ ਨਿਰੰਤਰ ਰਹਿੰਦੇ ਹਨ। ਹਰ ਮਾਨੁਖ ਲਈ ਕਲਿਆਣ ਦੀ ਭਾਵਨਾ ਬਣਕੇ। ਇਸ ਭਾਵਨਾ ਨੂੰ ਮੈਂ ਪਰ-ਣਾਮ ਕਰਦਾ ਹਾਂ।

# ਯਾਦ ਰਹੇਗਾ ਸਦਾ ਪਿਆਰ ਤੇਰਾ

ਸੈਂ ਅਰੂਪ ਤੂੰ ਸਾਡੇ ਲਈ ਰੂਪ ਬਣਿਓਂ ਤੇਰੇ ਜੁਦਾ ਹੋਇਆਂ ਅਸੀਂ ਰੋਣ ਲਗ ਪੈ।
ਤੇਰੀ ਅਟਲ ਬ੍ਰਹਮ ਨ ਜੋਤ ਜਾਣੀ ਜਾਣ ਅਪਣੇ ਜਿਹਾ ਦੁਖੀ ਹੋਣ ਲਗ ਪੈ।
ਸੂਰਜ ਚੰਨ ਵਿੱਚ ਤੇਰੀ ਸੀ ਦਿਵ ਜੋਤੀ ਬੱਦਲ ਤੇਰੀ ਮਿਹਰੰਮਤੋਂ ਚੋਣ ਲਗ ਪੈ।
ਤੇਰਾ ਪੌਣਾਂ ਦੇ ਵਿਚ ਸਪਰਸ਼ ਲੁਕਿਆ ਫੁੱਲ ਵਿੰਹਦਿਆਂ ਸਾਰ ਮੁਸਕੌਣ ਲਗ ਪਏ।
ਮਿਲੀ ਵਿੱਚ ਮਹਿਕਾਂ ਸ਼ੁਭ ਇੱਛਾ ਤੇਰੀ ਤੇ ਸੰਦੇਸ਼ ਦੇਂਦੀ ਸੀ ਬਹਾਰ ਤੇਰਾ।
ਦ੍ਰਿਸ਼ਟ ਮਾਨ ਜਦ ਤਕ ਨਜ਼ਰ ਪੈਣਗੇ ਏਹ ਯਾਦ ਰਹੇਗਾ ਸਦਾ ਪਿਆਰ ਤੇਰਾ।
ਨਦੀਆਂ ਤੇਰੀ ਰਵਾਨਗੀ ਦਸਦੀਆਂ ਸਨ ਝਰਨੇ ਝਰਨ ਮਿਹਰੰਮਤਾਂ ਗਾਂਵਦੇ ਸਨ।
ਤੇਰੀ ਮਸਤੀਓਂ ਬਾਗ ਬਣ ਝੂਮ ਉਠੇ ਪਰਬਤ ਤੇਰੀ ਅਹਿਲਤਾ ਪਾਂਵਦੇ ਸਨ।
ਪੰਛੀ ਓਢ ਬਸਤਰ ਰੰਗ ਰੰਗਣਾਂ ਦੇ ਤੇਰੇ ਗੀਤ ਅੰਦਰ ਚਹਿਚਹਾਂਵਦੇ ਸਨ।
ਪਸ਼ੂ ਤਾਣ ਲਾ ਤੇਰੀ ਹੀ ਮੌਜ ਅੰਦਰ ਲੈਆਂ ਬੰਨ੍ਹਦੇ ਤੇ ਗੁਰਰਾਂਵਦੇ ਸਨ।
ਹੁਣ ਤੂੰ ਜਦੋਂ ਅਭੇਦ ਵਿਚ ਲੀਨ ਹੋਇਓਂ ਯਾਦ ਆਉਂਦਿਆਂ ਕਰੀਏ ਸਤਿਕਾਰ ਤੇਰਾ।
ਵੇਲਾ ਖੁੰਝਿਆ, ਚੀਖਦਾ ਜੁਗ ਸਾਰਾ, ਯਾਦ ਰਹੇਗਾ ਸਦਾ ਪਿਆਰ ਤੇਰਾ।

# ਏਹ ਸਤਿਗੁਰੂ ਪ੍ਰਤਾਪ ਹਰੀ ਸਨ

[ਸੰਤ ਆਤਮਾ ਸਿੰਘ ਜੀ ਸਨਖਤ੍ਰਵੀ (ਅਹੀਆ ਪੁਰ)



ਇਹੋ ਹੀ ਹਨ ਸੰਤ ਆਤਮਾ ਸਿੰਘ ਜੀ ਸਨਖਤਰਾ, ਜਿਨ੍ਹਾਂ ਨੂੰ ਨਾਮਧਾਰੀ ਹੋਲਿਆਂ ਮੇਲਿਆਂ ਵਿਚ ਧਾਰਮਿਕ ਕਾਰਜਾਂ ਵਿਚ ਪ੍ਰਮੁਖਤਾ ਦਿਤੀ ਜਾਂਦੀ ਹੈ। ਆਪ ਸ਼ਾਨਦਾਰ ਅਖੰਡ ਪਾਠੀ, ਜਜ਼ਬਾਤੀ ਬੁਲਾਰੇ, ਹਾਰਦਿਕ ਕਵੀ ਤੇ ਧਰਮ ਪ੍ਰਭਾਵੀ ਲੇਖਕ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਸਾਰ ਨਿਵਾਜੇ ਇਨ੍ਹਾਂ ਸ੍ਰੀਮਾਨ ਜੀ ਨੂੰ ਪੰਥ ਪ੍ਰਤੀ ਸਚਾ ਦਰਦ ਤੇ ਅਖੰਡ ਪ੍ਰੇਮ ਹੈ। ਹਰ ਦੁਖ ਸੁਖ ਦਾ ਸਾਹਮਣਾ ਕਰਦੇ ਜੀਵਨ ਸੰਘਰਸ਼ ਵਿਚ ਗੁਰੂ-ਚਰਨ-ਆਸਰੇ ਤੁਰੇ ਜਾਂਦੇ ਹਨ।

[ਪ. ਸ. ਕ.

ਜਿਨ੍ਹਾਂ ਵਿਚ ਸੀ ਝਲਕ ਨੂਰਾਨੀ,
ਜਿਨ੍ਹਾਂ ਵਿਚ ਸੀ ਕਸ਼ਸ਼ ਰੂਹਾਨੀ,
ਜਿਨ੍ਹਾਂ ਵਿਚ ਸੀ ਦਿਲ ਰਹਿਮਾਨੀ,
ਜਿਨ੍ਹਾਂ ਵਿਚ ਸੀ ਸ਼ਕਤ ਲਾਸਾਨੀ,
ਦਰਸ ਜਿਨ੍ਹਾਂ ਦਾ ਭਾਨ ਸਮਾਨੀ,
ਪਰਸ ਜਿਨ੍ਹਾਂ ਦਾ ਪਾਰਸਿਆਨੀ,
ਤਰਸ ਜਿਨ੍ਹਾਂ ਦਾ ਸਭ ਲਈ ਜਾਨੀ,
ਬਰਸ ਜਿਨ੍ਹਾਂ ਦਾ ਬ੍ਰਿਹੋਂ ਪਾਨੀ-
ਏਹ ਸਤਿਗੁਰੂ ਪਰਤਾਪ ਹਰੀ ਸਨ।
ਨੈਣ ਜਿਨ੍ਹਾਂ ਦੇ ਸਨ ਪਰਖੀਲੇ,
ਬੈਣ, ਜਿਨ੍ਹਾਂ ਦੇ ਮਧੁਰ ਰਸੀਲੇ,
ਕਰਨ, ਜਿਨ੍ਹਾਂ ਦੇ ਅਤਿ ਸੁਰਤੀਲੇ,
ਚਰਨ ਜਿਨ੍ਹਾਂ ਦੇ ਅਤਿ ਫੁਰਤੀਲੇ,
ਮਨ ਸੁਭਾਵ ਦੇ ਜੋ ਅਣਖੀਲੇ,
ਤਨ ਸੁਭਾਵ ਦੇ ਜੋ ਜੋਸ਼ੀਲੇ,
ਧਨ ਅੰਨ ਦੇ ਜੋ ਸਨ ਵਰਤੀਲੇ,
ਜਨ ਅਪਨੇ ਲਈ ਜੋ ਮਨ ਹੀਲੇ-
ਏਹ ਸਤਿਗੁਰੂ ਪਰਤਾਪ ਹਰੀ ਸਨ।
ਚੋਜ ਜਿਨਾਂ ਦੇ ਗਿਣੇ ਨਾ ਜਾਂਦੇ,
ਖੋਜ ਜਿਨਾਂ ਦੇ ਮਿਣੇ ਨਾ ਜਾਂਦੇ,
ਓਜ ਜਿਨਾਂ ਦੇ ਕਿਣੇ ਨਾ ਜਾਂਦੇ,
ਸੋਹਜ ਜਿਨ੍ਹਾਂ ਦੇ ਖਿਣੇ ਨਾ ਜਾਂਦੇ-
ਏਹ ਸਤਿਗੁਰੂ ਪਰਤਾਪ ਹਰੀ ਸਨ।
ਜੋ ਸਤਿਗੁਰ,ਹਰੀਹਰਿ ਘਰ ਆਏ,
ਜੋ ਸ੍ਰੀ ਜੀਵਣ ਮਾਤਾ ਜਾਏ,
ਚੇਤਰ ਵਦੀ ਤੀਜੀ ਪ੍ਰਗਟਾਏ,
ਜੋ ਭੂਪਿੰਦਰ ਕੰਤ ਕਹਾਏ.
ਗੁਰ ਜਗਜੀਤ ਜਿਹਗ੍ਰਿਹ ਚਲ ਆਏ,
ਜੋ ਬੀਰ ਹਰੀ ਦੇ ਪਿਤਾ ਸਦਾਏ,
ਬਜ਼ੁਰਗ ਠਾਕੁਰਾਂ ਦੇ ਅਖਵਾਏ-
ਏਹ ਸਤਿਗੁਰ ਪ੍ਰਤਾਪ ਹਰੀ ਸਨ।
ਨਕਸ਼ਿ ਕਦਮ ਜਿਨ੍ਹਾਂ ਤੇ ਚਲਕੇ,
ਆ ਗਏ ਨੇ ਜਗਜੀਤ, ਬਦਲਕੇ,
ਜਿਨ੍ਹਾਂ ਦਸਿਆ, ਬੇੜਾ ਠੱਲ੍ਹਕੇ,
ਹਰਿ ਆਤਮਾ ਕੈਹਿ ਰਿਹਾ ਰਲਕੇ
ਏਹੋ ਸਤਿਗੁਰ ਪ੍ਰਤਾਪ ਹਰੀ ਸਨ।
ਏਹੋ ਸਤਿਗੁਰ ਜਗਜੀਤਹਰੀਹਨ।



# ਮਹਾਰਾਜ ਪਰਤਾਪ ਸਿੰਘ ਜੀ ਦੀ ਅਭੁਲ ਯਾਦ

[ਵਲੋਂ-ਕਾਮਰੇਡ ਹਰਕਿਸ਼ਨ ਸਿੰਘ ਜੀ ਸੁਰਜੀਤ



ਹਿੰਦ ਕਮਿਊਨਿਸਟ ਪਾਰਟੀ ਦੀ ਪੰਜਾਬ ਸੂਬਾ ਪਾਰਟੀ ਦੇ ਸਕਤ੍ਰ ਸੁਰਜੀਤ ਜੀ ਅਤਿ ਮਸਰੂਫ਼ ਆਦਮੀਆਂ ਵਿਚੋਂ ਅਜੇਹੇ ਹਨ ਜੋ ਆਪਣੀ ਮਿਲਾਪੜੀ, ਪੁਰ ਖਲੂਸ ਤੇ ਠੋਸ ਵਿਚਾਰਾਂ ਵਾਲੀ ਸ਼ਖਸੀਅਤ ਕਰਕੇ ਅਤੇ ਹਾਜ਼ਰ ਜਵਾਬੀ ਕਾਰਨ ਬੜੇ ਪ੍ਰਸਿਧ ਹਨ। ਆਪਣੀ ਪਾਰਟੀ ਦੇ ਹਰ ਮੋੜ ਉਤੇ ਆਪਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਗਲ ਬਾਤ ਦਾ ਇਤਫ਼ਾਕ ਮਿਲਦਾ ਰਿਹਾ ਹੈ। ਡਾਢੇ ਰੁਝੇਵਿਆਂ ਵਿਚੋਂ ਵੀ ਆਪਨੇ ਸ੍ਰੀ ਸਤਿਗੁਰੂ ਜੀ ਬਾਬਤ ਆਪਣੇ ਵਿਚਾਰ ਲਿਖਦਿਆਂ ਖੁਸ਼ੀ ਦਾ ਅਨੁਭਵ ਕੀਤਾ ਹੈ। ਜਿਵੇਂ ਉਨ੍ਹਾਂ ਸਵਰਗਵਾਸੀ ਸਤਿਗੁਰੂ ਜੀ ਨੂੰ ਜਾਣਿਆਂ, ਉਨ੍ਹਾਂ ਦੀ ਆਪਣੀ ਕਲਮ ਰਾਹੀਂ, ਪਾਠਕ ਪੜ੍ਹਕੇ ਵਧੇਰੇ ਵਾਕਫ਼ ਹੋਣਗੇ।

[ਪ. ਸ. ਕ.

ਮੇਰੇ ਵਾਸਤੇ ਬੜੀ ਖੁਸ਼ੀ ਦੀ ਗਲ ਹੈ ਕਿ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ 'ਸਤਿਜੁਗ' ਦੇ ਉਚੇਚੇ ਅੰਕ ਵਾਸਤੇ ਕੁਝ ਸਤਰਾਂ ਲਿਖ ਰਿਹਾ ਹਾਂ। ਇਸ ਨਾਲ ਮੈਨੂੰ ਮੌਕਾ ਮਿਲਿਆ ਹੈ ਕਿ ਮੈਂ ਮਹਾਰਾਜ ਜੀ ਦੀ ਯਾਦ ਤਾਜ਼ਾ ਕਰ ਸਕਾਂ। ਲਿਖਣ ਵੇਲੇ ਐਉਂ ਜਾਪਦਾ ਹੈ ਕਿ ਉਹਨਾਂ ਦੀ ਤਸਵੀਰ ਮੇਰੇ ਸਾਹਮਣੇ ਹੈ। ਉਹ ਮੰਡੀ ਤੋਂ ਵਾਪਸ ਭੈਣੀ ਸਾਹਿਬ ਆਏ ਹਨ। ਉਹਨਾਂ ਦੇ ਯਾਦ ਕਰਨ ਉਤੇ ਮੈਂ ਸਾਰੇ ਕੰਮ ਛਡਕੇ ਭੈਣੀ ਸਾਹਿਬ ਪੁਜਾ ਹਾਂ, ਗਰਮੀਆਂ ਦੇ ਦਿਨ ਹਨ। ਉਹ ਮੇਰੇ ਨਾਲ ਸਿਆਸੀ ਤੇ ਸਮਾਜੀ ਮਸਲਿਆਂ ਬਾਰੇ ਡੂੰਘੀਆਂ ਵਿਚਾਰਾਂ ਕਰ ਰਹੇ ਹਨ। ਉਹ ਕਾਂਗਰਸ ਸਰਕਾਰ ਦੀਆਂ ਨੀਤੀਆਂ ਤੋਂ ਨਿਰਾਸ ਹੋ ਗਏ ਹਨ ਅਤੇ ਜਮਹੂਰੀਅਤ ਤੇ ਤਰੱਕੀ ਦੇ ਸੰਗਰਾਮ ਵਿਚ ਹਿਸਾ ਪੌਣਾ ਚਾਹੁੰਦੇ ਹਨ। ਉਹਨਾਂ ਦਾ ਇਰਾਦਾ ਬੜਾ ਪੁਖਤਾ ਹੈ ਤੇ ਨਿਗਹ ਬੜੀ ਦੂਰ ਤਕ ਜਾਂਦੀ ਹੈ। ਉਹ ਹਿੰਦੂ-ਸਿਖ ਏਕੇ ਵਿਚ ਪੰਜਾਬੀ ਲੋਕਾਂ ਦੀ ਕਲਿਆਣ ਵੇਖਦੇ ਹਨ ਤੇ ਇਸ ਏਕੇ ਨੂੰ ਹਾਸਲ ਕਰਨ ਵਾਸਤੇ ਸਭ ਕੁਝ ਕਰਨ ਲਈ ਮਨ ਬਣਾ ਚੁਕੇ ਹਨ।

ਥੋੜੇ ਹੀ ਦਿਨ ਪਿਛੋਂ ਜਦੋਂ ਮੈਂ ਪੰਜਾਬ ਤੋਂ ਬਾਹਰ ਗਿਆ ਹੋਇਆ ਸਾਂ ਤਾਂ ਉਹਨਾਂ ਦੇ ਸਾਥੋਂ ਸਦੀਵੀ ਵਿਛੋੜੇ ਦੀ ਦੁਖਦਾਈ ਖਬਰ ਮਿਲੀ। ਉਹ ਆਪਣੇ ਇਰਾਦਿਆਂ ਨੂੰ ਪੂਰਾ ਕਰਨ ਦੀ ਜ਼ਿਮੇਵਾਰੀ ਆਪਣੇ ਸਪੁਤਰਾਂ ਤੇ ਸਨੇਹੀਆਂ ਉਤੇ ਪਾ ਗਏ।

ਮੈਨੂੰ ਨਾਮਧਾਰੀ ਪੰਥ ਨਾਲ ਮੁਢ ਤੋਂ ਹੀ ਸਨੇਹ ਹੈ। ੧੯੨੦-੨੫ ਦੀਆਂ ਅਕਾਲੀ-ਕਾਂਗਰਸੀ ਲਹਿਰਾਂ ਵੇਲੇ ਮੈਂ ਪਰਾਇਮਰੀ ਸਕੂਲ ਵਿਚ ਹੀ ਪੜ੍ਹਦਾ ਸਾਂ। ਉਸ ਵੇਲੇ ਵੀ ਮੇਰੇ ਅੰਦਰ ਆਜ਼ਾਦੀ ਦਾ ਜਜ਼ਬਾ ਪੁੰਗਰ ਰਿਹਾ ਸੀ। ਮੇਰੇ ਪਿਤਾ ਨੂੰ ਅਕਾਲੀ ਲਹਿਰ ਵਿਚ ਮੇਰੇ ਸਾਹਮਣੇ ਹਥਕੜੀ ਮਾਰਕੇ ਲੈ ਗਏ ਸਨ। ਮੈਨੂੰ ਇਤਹਾਸਕ ਗਲਾਂ ਸੁਣਨ ਦੀ ਬੜੀ ਚੇਟਕ ਸੀ। ਅੰਗਰੇਜ਼ੀ ਰਾਜ ਦੇ

ਵਿਰੁਧ ਪੰਜਾਬੀਆਂ ਦੇ ਸੰਗਰਾਮ ਵਿਚ ਨਾਮਧਾਰੀ ਲਹਿਰ ਦੀ ਪਹਿਲੀ ਥਾਂ ਆਉਂਦੀ ਸੀ। ਅੰਗਰੇਜ਼ੀ ਰਾਜ ਦੇ ਵਿਰੁਧ ਜਦੋਜਹਿਦ ਵਿਚ ਮਹਾਰਾਜ ਰਾਮ ਸਿੰਘ ਜੀ ਨੇ ਕਿਤਨੀਆਂ ਘਾਲਾਂ ਘਾਲੀਆਂ। ਕਿੰਨੇ ਨਾਮਧਾਰੀ ਜਾਬਰਾਂ ਬਦੇਸੀ ਹਾਕਮਾਂ ਹਥੋਂ ਤੋਪਾਂ ਨਾਲ ਉਡਾਏ ਗਏ, ਕਿੰਨੇ ਮਹਾਤਮਾਂ ਗਾਂਧੀ ਜੀ ਤੋਂ ਬਹੁਤ ਪਹਿਲੋਂ ਨਾਮਧਾਰੀਆਂ ਨੇ ਪੂਰਨ ਨਾਮਿਲਵਰਤਨ ਅਤੇ ਸਵਦੇਸ਼ੀ ਦੀਆਂ ਲਹਿਰਾਂ ਚਲਾਈਆਂ ਅਤੇ ਨਾਮਧਾਰੀਆਂ ਨੂੰ ਇਹਨਾਂ ਲਹਿਰਾਂ ਦੀ ਕਸਵਟੀ ਤੇ ਪਰਖਿਆ, ਇਹ ਕੁਝ ਇਤਹਾਸਕ ਘਟਨਾਵਾਂ ਸਨ ਜੋਹੜੀਆਂ ਹਮੇਸ਼ਾਂ ਹੀ ਮੈਨੂੰ ਆਜ਼ਾਦੀ ਦੀ ਲੜਾਈ ਵਿਚ ਕੁਦਣ ਵਾਸਤੇ ਬੜਾ ਉਤਸ਼ਾਹਤ ਕਰਦੀਆਂ ਸਨ। ਅਤੇ ਏਸੇ ਕਰਕੇ ਮੈਨੂੰ ਨਾਮਧਾਰੀਆਂ ਵਿਚ ਬੜੀ ਦਿਲ-ਚਸਪੀ ਸੀ।

ਮੇਰੇ ਨਾਨਕੇ ਪਿੰਡ ਮੁਠਡਾ ਖੁਰਦ ਤੋਂ ਇਕ ਮੀਲ ਮੁਠੱਡਾ ਕਲਾਂ ਨਾਮਧਾਰੀਆਂ ਦਾ ਤਕੜਾ ਕੇਂਦਰ ਸੀ। ਮੈਂ ਕਈ ਵੇਰਾਂ ਉਹਨਾਂ ਦੇ ਦੀਵਾਨ ਸੁਣਨ ਵਾਸਤੇ ਜਾਇਆ ਕਰਦਾ ਸਾਂ। ਇਕ ਦਿਨ ਦੀ ਗਲ ਹੈ ਕਿ ਦੀਵਾਨ ਲਗਾ ਹੋਇਆ ਸੀ। ਬਹੁਤ ਸਾਰੇ ਨੌਜਵਾਨ ਲੜਕੇ ਲੜਕੀਆਂ ਬੈਠੇ ਹੋਏ ਸਨ। ਮਹਾਰਾਜ ਪ੍ਰਤਾਪ ਸਿੰਘ ਜੀ ਬੈਠੇ ਹੋਏ ਸਨ ਅਤੇ ਲੜਕੇ ਲੜਕੀਆਂ ਦੇ ਜੋੜਿਆਂ ਨੂੰ ਬੁਲਾਕੇ ਕੇਵਲ ਸਵਾ ਰੁਪਯਾ ਮਥਾ ਟਿਕਾਕੇ ਵਿਆਹ ਰਚੇ ਜਾ ਰਹੇ ਸਨ। ਨਾ ਅੱਡ ਅੱਡ ਜੰਞਾਂ ਸਨ ਤੇ ਨਾ ਹੀ ਦਾਜ ਦਾ ਮਸਲਾ ਨਾ ਘੁੰਗਟ ਤੇ ਨਾ ਕੋਈ ਹੋਰ ਪੁਠਾ ਸਿਧਾ ਰਿਵਾਜ। ਮੈਂ ਵੇਖਿਆ ਕਿ ਨਾਮਧਾਰੀ ਕੇਵਲ ਆਜ਼ਾਦੀ ਦੇ ਸੰਗਰਾਮ ਵਿਚ ਹੀ ਦਿਲਚਸਪੀ ਨਹੀਂ ਰਖਦੇ ਬਲਕਿ ਸਮਾਜੀ ਸੁਧਾਰ ਵਿਚ ਭੀ ਅਗੇ ਹਨ।

ਮੈਂ ਆਪ ਦੇਸ ਦੀ ਆਜ਼ਾਦੀ ਲਈ ਜਵਾਨੀ ਦੇ ਬਹੁਤੇ ਦਿਨ ਜੇਹਲਾਂ ਤੇ ਮਫ਼ਰੂਰੀਆਂ ਵਿਚ ਕਟੇ ਹਨ। ਮੈਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਲਾਗੇ ਹੋਕੇ ਵੇਖਣ ਦਾ ਮੌਕਾ ੧੯੪੫ ਵਿਚ ਮਿਲਿਆ ਜਦੋਂ ਸਾਡੇ ਪੰਜਾਬ ਵਿਚ ਚੋਣਾਂ ਹੋਣ ਵਾਲੀਆਂ ਸਨ। ਮੈਂ ਤੇ ਜੋਸ਼ ਜੀ ਉਹਨਾਂ ਨੂੰ ਮਿਲਨ ਵਾਸਤੇ ਭੈਣੀ ਸਾਹਿਬ ਗਏ। ਬੜੀ ਖੁਲ੍ਹੀ ਤਰਾਂ ਸਿਆਸੀ ਹਾਲਾਤ ਤੇ ਵਿਚਾਰ ਕੀਤੀ, ਉਹਨਾਂ ਬੜੀ ਸਾਫ਼ ਗੋਈ ਤੋਂ ਕੰਮ ਲਿਆ ਅਤੇ ਆਖਿਆ ਕਿ ਉਹਨਾਂ ਨੂੰ ਦੇਸ਼ ਦੀ ਆਜ਼ਾਦੀ ਵਾਸਤੇ ਲੜ ਰਹੀ ਕਿਸੇ ਇਕ ਪਾਰਟੀ ਨਾਲ ਲਗਾਉ ਨਹੀਂ, ਉਹ ਸਾਰੇ ਦੇਸ਼ ਭਗਤਾਂ ਦੇ ਹਿਤੈਸ਼ੀ ਹਨ। ਉਹਨਾਂ ਦੀ ਖਾਹਸ਼ ਸੀ ਕਿ ਚੰਗਾ ਹੋਵੇ ਜੇਕਰ ਸਾਰੀਆਂ ਦੇਸ਼ ਭਗਤ ਪਾਰਟੀਆਂ ਇਕਠੀਆਂ ਹੋਕੇ ਚੋਣਾਂ ਲੜਨ ਪਰ ਜੇਕਰ ਇਹ ਨਾ ਹੋ ਸਕੇ ਤਾਂ ਉਹ ਹਰ ਉਸ ਉਮੀਦ-ਵਾਰ ਦੀ ਇਮਦਾਦ ਕਰਨਗੇ ਜੋ ਸਭ ਤੋਂ ਚੰਗਾ ਹੈ ਤੇ ਜਿਸਨੇ ਦੇਸ਼ ਵਾਸਤੇ ਸਭ ਤੋਂ ਵਧ ਕੁਰਬਾ-ਨੀਆਂ ਕੀਤੀਆਂ ਹਨ, ਭਾਵੇਂ ਉਹ ਕਿਸੇ ਪਾਰਟੀ ਨਾਲ ਭੀ ਸਬੰਧ ਕਿਉਂ ਨਾ ਰਖਦਾ ਹੋਵੇ। ਉਹਨਾਂ ਦੀ ਆਜ਼ਾਦੀ ਹਾਸਲ ਕਰਨ ਵਾਸਤੇ ਏਕਤਾ ਦੀ ਖਾਹਸ਼ ਤੇ ਆਜ਼ਾਦੀ ਦੀ ਤੜਪ ਨੇ ਸਾਡੇ ਵਿਚ ਇਕ ਨਾ ਟੁਟਣ ਵਾਲੇ ਸੰਬੰਧ ਪੈਦਾ ਕਰ ਦਿਤੇ। ਉਸਤੋਂ ਉਪਰੰਤ ਉਹਨਾਂ ਨੂੰ ਕਮਿਊਨਿਸਟਾਂ ਬਾਰੇ ਚੰਗੀਤਰਾਂ ਜਾਨਣ ਦਾ ਮੌਕਾ ਮਿਲਿਆ ਅਤੇ ਸਾਨੂੰ ਨਾਮਧਾਰੀਆਂ ਦੇ ਅਮਨ-ਏਕਤਾ ਜਮਹੂਰੀਅਤ ਤੇ ਆਜ਼ਾਦੀ ਦੇ ਜਜ਼ਬੇ ਨੂੰ ਨੇੜੇ ਹੋਕੇ ਵੇਖ ਸਕਣ ਦਾ। ਉਹਨਾਂ ਕਦੀ ਅੰਗ੍ਰੇਜ਼ੀ ਸਾਮਰਾਜ ਤੋਂ ਰਿਐਤਾਂ ਲੈਣ ਵਾਸਤੇ ਨਹੀਂ ਸੀ ਤਕਿਆ ਸਗੋਂ ਖੁਲ੍ਹੇ ਤੌਰ ਤੇ ਕੌਮੀ ਲਹਿਰ ਦੀ ਹਮਾਇਤ ਕਰਦੇ ਸਨ ਅਤੇ ਇਸ ਕਰਕੇ ਸੀ. ਆਈ. ਡੀ. ਦੀ ਨਿਗਾਹ ਭੈਣੀ ਸਾਹਿਬ ਤੇ ਬੜੀ ਰਹਿੰਦੀ ਸੀ।

ਉਹਨਾਂ ਨੂੰ ਇਕਲਾ ਕਾਂਗਰਸ ਨਾਲ ਹੀ ਪ੍ਰੇਮ ਨਹੀਂ ਸੀ ਸਗੋਂ ਹਰ ਦੇਸ਼ ਭਗਤ ਦੀ ਕਦਰ ਕਰਦੇ ਸਨ। ਓਹ ਆਪ ਪੂਰਨ ਸ਼ਾਂਤਮਈ ਦੇ ਹਾਮੀ ਸਨ ਪਰ ਉਹ ਦੂਸਰੇ ਇਨਕਲਾਬੀਆਂ ਦੀ ਕਦਰ ਕਰਨੋਂ ਨਹੀਂ ਰਹਿੰਦੇ ਸਨ।

ਮਹਾਰਾਜ ਪ੍ਰਤਾਪ ਸਿੰਘ ਜੀ ਮਨੁਖਤਾ ਦੀ ਕਦਰ ਵਿਚ ਅਡੋਲ ਸਨ। 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।' ਉਹਨਾਂ ਵਾਸਤੇ ਕੇਵਲ ਧਰਮ ਗ੍ਰੰਥ ਦੀ ਇਕ ਤੁਕ ਹੀ ਨਹੀਂ ਸਗੋਂ ਜ਼ਿੰਦਗੀ ਦਾ

ਉਦੇਸ਼ ਸੀ। ਅਗਸਤ ੧੯੪੭ ਨੂੰ ਆਜ਼ਾਦੀ ਦੇ ਨਾਲ ਸਾਡੀ ਦੇਸ਼ ਭਗਤੀ ਬੜੇ ਇਮਤਿਹਾਨ ਵਿਚ ਪੈ ਗਈ। ਪੰਜਾਬ ਦੀ ਧਰਤੀ ਉਤੇ ਜਨਸੰਘੀਆਂ, ਅਕਾਲੀਆਂ,ਮੁਸਲਿਮ ਲੀਗੀਆਂ ਤੇ ਕਾਂਗਰਸੀਆਂ ਵਲੋਂ ਇਨਸਾਨੀ ਕਦਰਾਂ ਨੂੰ ਮਿਟੀ ਵਿਚ ਰੌਲਣਾ ਸ਼ੁਰੂ ਹੋਇਆ। ਪੰਜਾਂ ਦਰਿਆਵਾਂ ਦੀ ਸੋਹਣੀ ਧਰਤੀ ਤੇ ਬੇਗੁਨਾਹਾਂ ਦੇ ਖ਼ੂਨ ਦੀਆਂ ਨਦੀਆਂ ਵਹਿਣ ਲਗ ਪਈਆਂ, ਆਮ ਲੋਕੀਂ ਇਸ ਭੈੜੇ ਵਹਿਣ ਵਿਚ ਵਹਿ ਗਏ, ਪਰ ਮਹਾਰਾਜ ਪ੍ਰਤਾਪ ਸਿੰਘ ਤੇ ਨਾਮਧਾਰੀ ਇਸ ਘਲੂਘਾਰੇ ਸਮੇਂ ਬੜੀ ਅਡੋਲਤਾ ਨਾਲ ਏਕੇ ਦਾ ਝੰਡਾ ਝੁਲਾਉਂਦੇ ਰਹੇ। ਉਸ ਵੇਲੇ ਬੜੇ ਬੜੇ ਡੋਲ ਗਏ ਸਨ। ਮੇਰੇ ਵਾਸਤੇ ਤੀਸਰੀ ਪ੍ਰਭਾਵਤ ਕਰਨ ਵਾਲੀ ਗਲ ਏਕੇ ਦਾ ਉਦੇਸ਼ ਸੀ।

ਉਹ ਇਕ ਧਾਰਮਿਕ ਆਗੂ ਹੀ ਨਹੀਂ ਸਨ, ਉਹਨਾਂ ਨੂੰ ਕੇਵਲ ਮੁਲਕ ਦੀ ਸਿਆਸੀ ਤੇ ਸਮਾ-ਜਕ ਤਰੱਕੀ ਦੀ ਖਾਹਸ਼ ਹੀ ਨਹੀਂ ਸੀ, ਉਹਨਾਂ ਨੂੰ ਸੰਗੀਤ ਦਾ ਬੜਾ ਸ਼ੌਕ ਸੀ। ਪਕੇ ਰਾਗਾਂ ਦੀ ਜਾਣਕਾਰੀ ਤੇ ਪਰਖ ਵਿਚਸ਼ਾਇਦ ਹੀਕੋਈ ਆਪਨੂੰ ਪਿਛੇ ਛਡ ਸਕਦਾ ਹੋਵੇ। ਅਤੇ ਇਸ ਜਾਣਕਾਰੀ ਨੂੰ ਵੰਡਣ ਲਈ ਉਹਨਾਂ ਭੈਣੀ ਸਾਹਿਬ ਸੰਗੀਤ ਵਿਦਿ-ਆਲਾ ਭੀ ਖੋਲ੍ਹਿਆ ਹੋਇਆ ਸੀ।

ਪਸ਼ੂ ਪਾਲਨ ਵਿਚ ਸਾਡੇ ਸਰਕਾਰੀ ਮਹਿਕਮੇ ਉਹਨਾਂ ਤੋਂ ਬੜਾ ਕੁਝ ਸਿਖ ਸਕਦੇ ਸਨ। ਗਊਆਂ ਤੇ ਘੋੜਿਆਂ ਦੀਆਂ ਨਸਲਾਂ ਜੋ ਅਜ ਭੀ ਜੀਵਨ ਨਗਰ ਹਨ, ਉਹਨਾਂ ਦੀ ਇਸ ਪਾਸੇ ਦਿਲਚਸਪੀ ਦੀ ਯਾਦ ਤਾਜ਼ਾ ਕਰਾਉਂਦੀਆਂ ਹਨ।

ਬਾਗ ਦਾ ਸ਼ੌਕ ਇਤਨਾ ਸੀ ਕਿ ਪ੍ਰਦੇਸਾਂ ਵਿਚੋਂ ਬੂਟੇ ਲਿਆ ਲਿਆਕੇ ਭੈਣੀ ਸਾਹਿਬ ਤੇ ਜੀਵਨ ਨਗਰ ਲਗਾਏ ਹੋਏ ਹਨ।

ਇਹੋ ਹੀ ਨਹੀਂ ਉਹ ਕੌਮਾਂਤਰੀ ਲਹਿਰ ਵਿਚ ਭੀ ਬੜੀ ਦਿਲਚਸਪੀ ਰਖਦੇ ਸਨ। ਸਾਮਰਾਜੀ ਦੇਸਾਂ ਤੋਂ ਉਹਨਾਂ ਨੂੰ ਘਿਰਣਾ ਸੀ ਅਤੇ ਸੋਵੀਅਤ ਯੂਨੀਅਨ ਨਾਲ ਹਮਦਰਦੀ। ਸੋਵੀਅਤ ਯੂਨੀਅਨ ਦੀਆਂ ਅਮਨ ਕੋਸ਼ਸ਼ਾਂ ਦੀ ਉਹ ਬਹੁਤ ਸਲਾ-ਹੁਤਾ ਕਰਦੇ ਸਨ ਅਤੇ ਉਹਨਾਂ ਕੋਸ਼ਸ਼ਾਂ ਵਿਚ ਸਹਾਈ ਹੋਣ ਵਾਸਤੇ ਉਹਨਾਂ ਅਮਨ ਲਹਿਰ ਵਿਚ ਹਿਸਾ ਲੈਣਾ ਸ਼ੁਰੂ ਕਰ ਦਿਤਾ ਸੀ ਅਤੇ ਜਲੰਧਰ ਵਿਚ ਹੋਈ ਇਕ ਅਮਨ ਕਾਨਫਰੰਸ ਦੀ ਪ੍ਰਧਾਨਗੀ ਭੀ ਕੀਤੀ ਸੀ। ਉਹਨਾਂ ਦੀ ਖਾਹਸ਼ ਸੀ ਕਿ ਉਹ ਆਪ ਸੋਵੀਅਤ ਯੂਨੀਅਨ ਜਾਕੇ ਓਥੋਂ ਦੇ ਅਮਨ ਪਸੰਦ ਲੋਕਾਂ ਨੂੰ ਆਪ ਵੇਖਕੇ ਔਣ ਅਤੇ ਅਮਨ ਦੇ ਸੁਨੇਹੇ ਵਟਾਕੇ ਹਿੰਦ-ਰੂਸ ਮਿਤ੍ਰਤਾ ਨੂੰ ਪਕਾ ਕਰਨ। ਪਰ ਸਰਕਾਰ ਵਲੋਂ ਕੁਝ ਪਾਏ ਝਮੇਲਿਆਂ ਕਰਕੇ ਉਹ ਆਪਣੀ ਇਹ ਇਛਿਆ ਨਾਲ ਲੈਕੇ ਹੀ ਚਲੇ ਗਏ।

ਪਿਛਲੇ ਦਿਨਾਂ ਵਿਚ ਉਹ ਸਿਆਸੀ ਵਿਚਾਰਾਂ ਵਿਚੋਂ ਸੋਸ਼ਲਿਜ਼ਮ ਤੋਂ ਬੜੇ ਪ੍ਰਭਾਵਤ ਸਨ ਅਤੇ ਕਾਂਗਰਸ ਤੋਂ ਦਿਨ ਬਦਿਨ ਨਿਰਾਸ ਹੋ ਰਹੇ ਸਨ। ਹਿੰਦੂ ਸਿਖ ਏਕਤਾ ਦਾ ਜਜ਼ਬਾ ਉਹਨਾਂ ਅੰਦਰੋਂ ਫੁਟ ਫੁਟ ਨਿਕਲਦਾ ਸੀ ਅਤੇ ਉਹ ਫਿਰਕੂ ਖਿਚੋਤਾਣ ਤੋਂ ਬੜੇ ਦੁਖੀ ਸਨ। ਇਹ ਸਾਰੇ ਵਿਚਾਰ ਮੇਰੀ ਉਹਨਾਂ ਦੀ ਸਾਂਝ ਵਿਚ ਹੋਰ ਅਟੁਟ ਪਕਿਆਈ ਲਿਆ ਰਹੇ ਸਨ। ਇਹੋ ਕਾਰਨ ਹੈ ਕਿ ਅਜ ਨਾਮਧਾਰੀ ਪੰਥ ਤੋਂ ਬਾਹਰ ਭੀ ਲੋਕੀਂ ਉਹਨਾਂ ਦੀ ਘਾਟ ਅਨੁਭਵ ਕਰਦੇ ਹਨ।

ਉਹਨਾਂ ਦੇ ਅੰਤਮ ਦਿਨ ਦੀ ਯਾਦ ਉਤੇ ਜੀਵਨ ਦੇ ਵਖੋ ਵਖ ਪਹਿਲੂਆਂ ਨੂੰ ਜਾਣਕੇ ਉਹਨਾਂ ਨੂੰ ਅਗੇ ਖੜਨ ਦੀ ਲੋੜ ਹੈ ਕੇਵਲ ਏਸੇਤਰਾਂ ਹੀ ਅਸੀਂ ਉਹਨਾਂ ਦੀ ਯਾਦ ਤਾਜ਼ਾ ਕਰ ਸਕਦੇ ਹਾਂ।



# ਯਾਦ ਰਹੇਗਾ ਸਦਾ ਪਿਆਰ ਤੇਰਾ

[ਸ੍ਰੀ ਸੰਤੋਖ ਸਿੰਘ ਜੀ ਸੰਤ ਨਗਰ



ਆਹੀਂ ਉਠੀਆਂ ਦਿਲੇ ਚੋਂ ਮੋਹਨ ਮੇਰੇ,
ਤੇਰੀ ਜਦੋਂ ਹੁਸੀਨ ਤਸਵੀਰ ਡਿਠੀ।
ਚੀਕਾਂ ਨਿਕਲੀਆਂ ਕਹਿਕੇ 'ਹਾਏ ਸਤਿਗੁਰ',
ਪਿਆਰ ਭਰੀ ਜਾਂ ਨਿਗ੍ਹਾ ਅਕਸੀਰ ਡਿਠੀ।
ਅਗ ਹਿਜਰ ਦੀ ਸਾੜਿਆ ਚਮਨ ਮੇਰਾ,
ਰੋਂਦੀ ਅੰਬ ਦੇ ਮੁਢ ਤਕਦੀਰ ਡਿਠੀ।
ਦਿਨ ਯਾਦ ਆਇਆ ਪੰਜ ਭਾਦਰੋਂ ਦਾ,
ਨੂਰੀ ਝਲਕ ਸੀ ਜਦੋਂ ਅਖੀਰ ਡਿਠੀ।
ਲਖਾਂ ਅਖਾਂ ਵਰ੍ਹਾਂਦੀਆਂ ਸਨ ਹੰਝੂ,
ਹੈਸੀ ਹੋ ਰਿਹਾ ਜਦੋਂ ਸਸਕਾਰ ਤੇਰਾ।
ਲੱਟ ਲੱਟ ਬਲਦੀ ਅਗ ਚਿਤਾ ਦੀ ਸੀ,
ਸੀਨਾ ਸਾੜਦਾ ਹੈਸੀ ਪਿਆਰ ਤੇਰਾ।
ਸੁਣਿਆ ਜਿਸ ਵੀ ਛੁਪ ਗਿਆ ਚੰਦ ਸੋਹਣਾ, ਸੱਚੀ ਗਲ ਕੀ, ਚਲ ਬੰਦੂਕ ਨਿਕਲੀ।
ਜੇਹੜੀ ਸਬਰ ਦੇ ਹੇਠ ਛਿਪਾਈ ਹੈਸੀ, ਰਾਮ ਜਾਣ ਨਾਲੋਂ ਉਚੀ ਕੂਕ ਨਿਕਲੀ।
ਤੇਰੇ ਦਿਤੇ ਹੋਏ ਖੁਸ਼ੀ ਖਜ਼ਾਨਿਆਂ ਨੂੰ, ਸਰਦ ਆਹ ਪ੍ਰੀਤ ਦੀ ਫੂਕ ਨਿਕਲੀ।
ਮਿਠੀ ਮੁਸਕਣੀ ਮਿਲੇਗੀ ਮਾਹੀ ਕਿਥੋਂ, ਹੱਲੇ ਹਿਰਦਿਆਂ ਚੋਂ ਏਹੋ ਹੂਕ ਨਿਕਲੀ।
ਜਿਨਾਂ ਨਾਲ ਅਟੁਟ ਸੀ ਨੇਹੁੰ ਲਗਾ, ਗਊਆਂ ਵਿੰਹਦੀਆਂ ਰਾਹ ਦਾਤਾਰ ਤੇਰਾ।
ਓਧਰ ਹੀਰ ਆਜ਼ਾਦੀ ਦੀ ਗਾਂਵਦੀ ਏ, ਯਾਦ ਰਹੇਗਾ ਸਦਾ ਪਿਆਰ ਤੇਰਾ।
ਜਦੋਂ ਹੰਝੂ ਮਜ਼ਲੂਮਾਂ ਦੇ ਪੂੰਝਦਾ ਸੈਂ, ਨੈਣਾਂ ਤੇਰਿਆਂ ਚੋਂ ਨੀਰ ਛਲਕਦਾ ਸੀ।
ਵਧ ਲਖਾਂ ਅਸਮਾਨ ਦੇ ਸੂਰਜਾਂ ਤੋਂ, ਨੂਰੀ ਮੁਖੜੇ ਦਾ ਤੇਜ ਡਲ੍ਹਕਦਾ ਸੀ।
ਪਥਰ ਦਿਲਾਂ ਨੂੰ ਮੋਮ ਬਣਾ ਦਿਤਾ, ਹੋਇਆ ਜ਼ਰਾ ਇਸ਼ਾਰਾ ਜੇ ਪਲਕ ਦਾ ਸੀ।
ਤੇਰੇ ਚਰਨਾਂ ਦਾ ਜਗ ਨੂੰ ਆਸਰਾ ਸੀ, ਫਿਕਰ ਤੁਧ ਨੂੰ ਵੀ ਸਾਰੀ ਖਲਕ ਦਾ ਸੀ।
ਮੈਨੂੰ ਸਭ ਤੋਂ ਵਧ ਪਿਆਰਦੇ ਸੀ, ਹਰ ਜੀਵ ਇਹ ਕਰੇ ਇਜ਼ਹਾਰ ਤੇਰਾ।
ਇਕ ਦੂੰਹ ਦੀ ਗਲ ਕੀ ਵਿਸ਼ਵ ਆਖੇ, ਯਾਦ ਰਹੇਗਾ ਸਦਾ ਪਿਆਰ ਤੇਰਾ।
ਜਦੋਂ ਨਾਲ ਤਾਊਸ ਦੇ ਬੋਲਦੇ ਸੈਂ, ਅੰਮ੍ਰਿਤ ਡੁਲ੍ਹਦਾ ਹੈਸੀ ਸੰਗੀਤ ਵਿਚੋਂ।
ਕੌਣ ਬਸ਼ਰ ਸੀ ਜਿਸ ਨਹੀਂ ਲਿਆ ਚੁਟਕਾ, ਤੇਰੇ ਮੇਹਰ ਖਜ਼ਾਨੇ ਪ੍ਰੀਤ ਵਿਚੋਂ।
ਸਾਫ ਨਜ਼ਰ ਆਵੇ ਤੇਰੀ ਜੋਤ ਜਗਦੀ ਸਚੇ ਪਾਤਸ਼ਾਹ ਗੁਰੂ ਜਗਜੀਤ ਵਿਚੋਂ।
ਭੁਲੇ ਭਟਕਿਆਂ ਨੇ ਖਾਕ ਛਾਣਨੀ ਏਂ ਪਾਇਆ ਜਿਸਨੇ, ਪਾਇਆ ਪ੍ਰਤੀਤ ਵਿਚੋਂ।
ਸਾਨੂੰ ਮਾਣ ਹੈ ਜਾਨ ਤੋਂ ਵਧਕੇ ਵੀ ਰਖੇ ਸਾਂਭ ਕੇ ਆਗਿਆ ਕਾਰ ਤੇਰਾ।
ਐਪਰ ਕਦੇ 'ਸੰਤੋਖ' ਨਾ ਭੁਲਣਾਂ ਏ ਯਾਦ ਰਹੇਗਾ ਸਦਾ ਪਿਆਰ ਤੇਰਾ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ

ਸ੍ਰੀ. ਪੀ. ਐਨ ਨੰਦਾ,M.R.GV.S. ਐਕਸ ਐਨੀਮਲ ਹਸਬੰਡਰੀ
ਕੁਮਿਸ਼ਨ ਗਵਰਨਮਿੰਟ ਆਫ ਇੰਡੀਆ ਨਵੀਂ ਦਿਲੀ

ਮੇਰਾ ਇਹ ਵਿਚਾਰ ਨਹੀਂ, ਕਿ ਮੈਂ ਸ੍ਵਰਗ-ਵਾਸੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੂੰ, ਧਾਰਮਿਕ ਮੁਖੀਏ ਦੇ ਰੂਪ ਵਿਚ ਸ਼ਰਧਾ ਦੇ ਫੁਲ ਅਰਪਨ ਕਰਾਂ । ਉਸ ਅਦੁਤੀ ਦਿਲ ਅਤੇ ਦਮਾਗ ਦੇ ਮਾਲਕ ਬਾਰੇ, ਜੋ ਸਤਿਕਾਰ ਉਨ੍ਹਾਂ ਦੇ ਸ਼ਰਧਾਲੂਆਂ ਅੰਦਰ ਹੈ, ਉਸ ਤੋਂ ਸਮੂੰਹ ਭਲੀ ਭਾਂਤ ਜਾਣੂ ਹਨ, ਮਗਰ ਉਨ੍ਹਾਂ ਭਾਰਤ ਦੇ ਪਸ਼ੂ ਧਨ ਦੇ ਵਿਕਾਸ ਹਿਤ, ਜੋ ਮਹਾਨ ਕਾਰਜ ਕੀਤਾ, ਉਸਨੂੰ ਉਲੀਕਣ ਦਾ ਭਾਵ ਰਖਦਾ ਹਾਂ । ਦੋ ਦਹਾ-ਕੜੇ ਹੋਏ ਜਦ ਮੈਨੂੰ, ਪਸ਼ੂ ਪ੍ਰਦਰਸ਼ਨੀ ਅੰਮ੍ਰਿਤਸਰ ਸਮੇ, ਜਿਹੜੀ ਗਊ ਸ਼ਾਲਾ ਦੇ ਪ੍ਰਬੰਧਕਾਂ ਵਲੋਂ ਰਚੀ ਗਈ ਸੀ, ਸ੍ਰੀ ਸਤਿਗੁਰੂ ਜੀ ਨੂੰ ਮਿਲਣ ਦਾ ਸੁਭਾਗ ਮਿਲਿਆ ਅਤੇ ਜਜਿੰਗ ਰਿੰਗ ਵਿਚ, ਉਹਨਾਂ ਅੰਦਰ ਪਸ਼ੂ-ਪਰਖਣੀ-ਅੱਖ ਦੇ ਵਿਸ਼ੇਸ਼ ਗੁਣਾਂ ਦਾ ਸਦਕਾ ਮੈਂ ਅਤੀ ਪ੍ਰਭਾਵਤ ਹੋਇਆ । ਸਾਡੀ ਇਹ ਪਹਿਲੀ ਮਿਲਣੀ ਹੀ ਮਿਤ੍ਰਤਾ ਵਿਚ ਬਦਲ ਗਈ, ਜਿਹੜੀ ਕਾਇਮ ਰਹੇਗੀ ।

ਸ੍ਰੀ ਸਤਿਗੁਰੂ ਜੀ,ਵਲੋਂ ਪਸ਼ੂਪਾਲਕ ਦੇ ਰੂਪ ਵਿਚ, ਪਸ਼ੂ ਧਨ ਦਾ ਵਿਕਾਸ, ਉਹਨਾਂ ਦੀ ਦੇਸ ਨੂੰ ਦੇ-ਨਜ਼ੀਰ ਦੇਣ ਹੈ । ਉਹਨਾਂ ਕੋਲ ਅਵਲ ਦਰਜੇ ਦੀਆਂ ਹਰਿਆਣਾ ਅਤੇ ਸਾਹੀਵਾਲ ਨਸਲ ਦੀਆਂ ਗਊਆਂ ਅਤੇ ਨੀਲੀ ਤੇ ਰਾਵੀ ਦੀਆਂ ਮੱਝਾਂ ਹਨ । ਸ੍ਰੀ ਜੀਵਨ ਨਗਰ ਦੇ ਫਾਰਮ ਅੰਦਰ ਬਾਕਾ-ਇਦਗੀ ਨਾਲ, ਇਤਨੇ ਥੋੜੇ ਸਮੇ ਵਿਚ, ਜੋ ਕੁਝ ਪ੍ਰਾਪਤ ਕੀਤਾ ਗਇਆ ਹੈ, ਉਸਨੂੰ ਵੇਖਕੇ ਅਤੀ ਪ੍ਰਸੰਨਤਾ ਹੋਈ । ਨਿਰਸੰਦੇਹ ਸਤਿਗੁਰੂ ਜੀ ਦੀਆਂ ਹਰਿਆਣੇ ਦੀਆਂ ਗਊਆਂ ਦੇਸ਼ ਭਰ ਵਿਚ ਸਭਨਾਲੋਂ ਵਧੀਆ ਹਨ । ਏਥੋਂ ਤੱਕ ਕਿ ਸ੍ਰਕਾਰੀ ਫਾਰਮ ਵੀ ਸਾਨ੍ਹਾਂ ਨੂੰ ਖ੍ਰੀਦਣ ਵਾਸਤੇ ਇਸ ਥਾਂ ਨੂੰ ਵਿਸ਼ੇ-ਸ਼ਤਾ ਦੇਂਦੇ ਹਨ । ਕੀ ਇਲਾਕਾਈ ਕੀ ਆਲ ਇੰਡੀਆ ਪਸ਼ੂ ਪ੍ਰਦਰਸ਼ਨੀਆਂ, ਜਦ ਵੀ ਇਨ੍ਹਾਂ ਦੇ ਪਸ਼ੂਆਂ ਨੇ ਮੁਕਾਬਲੇ ਵਿਚ ਭਾਗ ਲਿਆ, ਉਹਨਾਂ ਸਭ ਤੋਂ ਵਧੇਰੇ ਇਨਾਮ ਪ੍ਰਾਪਤ ਕੀਤੇ ।

ਸ੍ਰੀ ਸਤਿਗੁਰੂ ਜੀ ਪਸ਼ੂਆਂ ਨੂੰ ਵਿਗਿਆਨਕ ਢੰਗ ਨਾਲ ਉਨਤ ਕਰਨ ਵਿਚ ਦਿਲਚਸਪੀ ਰਖਦੇ ਸਨ । ਉਹਨਾਂ ਦੇ ਹਰ ਪ੍ਰਕਾਰ ਦੇ ਰੀਕਾਰਡ ਮੁਕੰ-ਮਲ ਤੇ ਪੂਰੇ ਸਨ । ਸ੍ਰੀ ਸਤਿਗੁਰੂ ਜੀ ਦੁਧ ਦੇ ਰੀਕਾਰਡ ਨੂੰ ਆਪ ਪੜਤਾਲਿਆ ਕਰਦੇ ਸਨ ਇਸੇ ਵਾਸਤੇ ਉਹ ਮੰਨਣ ਯੋਗ ਸਨ ।

ਸ੍ਰੀ ਸਤਿਗੁਰੂ ਜੀ ਇਕ ਮਨ ਮੋਹਣੀ ਸ਼ਖਸੀ-ਅਤ ਸਨ, ਏਸੇ ਵਾਸਤੇ ਜਿਹੜਾ ਵੀ ਉਹਨਾਂ ਨੂੰ ਮਿਲਿਆ, ਉਹੀ ਉਹਨਾਂ ਨੂੰ ਪਿਆਰ ਕਰਨ ਲਗ ਪਇਆ । ਸਤਿਗੁਰੂ ਜੀਦਾ ਬੇਮੌਕਾ ਚਲਾਣਾ ਇੱਕ ਕੌਮੀ ਘਾਟਾ ਸੀ, ਜਿਸਨੂੰ ਪੂਰਾ ਕਰਨਾ ਬੜਾ ਹੀ ਕਠਨ ਹੈ ।

———



# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸੰਗੀਤ ਕਲਾ

[ਮਾਸਟਰ ਅਜੀਤ ਸਿੰਘ ਜੀ ਚੀਮਾਂ



ਮਾਸਟਰ ਅਜੀਤ ਸਿੰਘ ਜੀ ਚੀਮਾਂ ਖ਼ਾਨਦਾਨੀ ਨਾਮਧਾਰੀ ਹਨ, ਇਨ੍ਹਾਂ ਦਾ ਗੁਰੂ ਘਰ ਨਾਲ ਪ੍ਰੇਮ ਤੇ ਸ਼ਰਧਾ ਅਮਿਤਵੀਂ ਹੈ। ਇਹ ਬਯਕ ਵਕਤ ਮੌਲਕ ਕਵੀ ਤੇ ਜਜ਼ਬਾਤੀ ਲੇਖਕ ਹਨ। ਸਤਿਜੁਗ ਦੇ ਪਾਠਕਾਂ ਨੇ ਪਹਿਲਾਂ ਵੀ ਕਈ ਵੇਰ ਚੀਮਾਂ ਜੀ ਦੇ ਮਜ਼ਮੂਨ ਪੜ੍ਹੇ ਹੋਣਗੇ, ਪਰ ਹੁਣ ਦਾ ਇਹ ਲੇਖ ਵੀ ਆਪਣੀ ਮਿਸਾਲ ਆਪ ਹੈ। ਆਪ ਅੱਜ ਕੱਲ ਮਹੇੜੂ ਜਿ: ਕਪੂਰਥਲਾ ਦੇ ਮਿਡਲ ਸਕੂਲ ਵਿਚਅਧਿਆਪਕ ਹਨ। [ਪ. ਸ. ਕਵੀ.

ਦੁਨੀਆਂ ਅੰਦਰ ਸੁੰਦਰਤਾ ਦੀ ਪ੍ਰਤੀਤੀ ਨੂੰ ਪ੍ਰਗਟ ਕਰਨਾ ਹੁਨਰ ਜਾਂ ਕਲਾ ਹੈ। ਜਿਸ ਗੁਣ ਕਰਕੇ ਕਿਸੇ ਚੀਜ਼ ਵਿਚ ਸੁੰਦਰਤਾ ਆਉਂਦੀ ਹੈ, ਉਸਨੂੰ ਕਲਾ ਜਾਂ ਹੁਨਰ ਕਿਹਾ ਜਾਂਦਾ ਹੈ। ਇਹ ਕਲਾ ਦੋ ਪ੍ਰਕਾਰ ਦੀ ਹੈ। (੧) ਪਦਾਰਥਕ ਕਲਾ, (੨) ਸੁੰਦਰ ਕਲਾ ਜਾਂ ਕੋਮਲ ਕਲਾ। ਪਦਾਰਥਕ ਕਲਾ ਵਿਚ ਦਸਤਕਾਰੀ ਦੇ ਸਾਰੇ ਹੁਨਰ ਆ ਜਾਂਦੇ ਹਨ। ਸੁੰਦਰਕਲਾਜਾਂਕੋਮਲਕਲਾਵਿਚਰਾਗ ਕਵਿਤਾ ਨਿਰਤਕਾਰੀ, ਚਿਤ੍ਰਕਾਰੀ ਤੇ ਬੁੱਤ ਤਰਾਸ਼ੀ ਦੇ ਗੁਣ ਆਉਂਦੇ ਹਨ। ਪਦਾਰਥਕ ਕਲਾ ਦਾ ਸੰਬੰਧ ਸ੍ਰੀਰਕ ਤੇ ਸੰਸਾਰਕ ਤਰੱਕੀ ਨਾਲ ਹੈ ਤੇ ਦੂਸਰੀ ਦਾ ਮਾਨਸਿਕ ਵਿਕਾਸ ਨਾਲ ਹੈ। ਪਰ ਸਿਆਣੇ ਤੇ ਸੁਲਝੇ ਹੋਏ ਵਿਦਵਾਨਾਂ ਨੇ ਕੋਮਲ ਕਲਾ ਵਿਚੋਂ ਰਾਗਾਂ ਤੇ ਕਵਿਤਾ ਨੂੰ ਸਿਰਤਾਜ ਮੰਨਿਆ ਹੈ। ਕਿਉਂਕਿ ਇਸਦਾ ਰਸ ਮਾਨਣ ਲਈ ਕਿਸੇ ਚਿਤ੍ਰ ਜਾਂ ਮੂਰਤੀ ਦਾ ਆਸਰਾ ਨਹੀਂ ਲੈਣਾਂ ਪੈਂਦਾ, ਕੇਵਲ ਕੰਨਾਂ ਰਾਹੀਂ ਹੀ ਇਹ ਕਲਾ ਮਨ ਨੂੰ ਤ੍ਰਿਪਤ ਕਰ ਦੇਂਦੀ ਹੈ। ਇਹ ਹੀ ਕਾਰਨ ਸੀ ਕਿ ਕੋਮਲ ਕਲਾਵਾਂ ਦੇ ਸਿਰਤਾਜ ਸੰਗੀਤ ਨੂੰ ਪ੍ਰੰਪਰਾ ਤੋਂ ਹੀ ਸਿਆਸੀ ਤੇ ਧਾਰਮਕ ਆਗੂਆਂ ਨੇ ਆਪਣੀ ਜ਼ਿੰਦਗੀ ਦਾ ਇਕ ਅੰਗ ਬਣਾਇਆ ਹੋਇਆ ਸੀ।

ਗੁਰਮਤ ਸੰਗੀਤ ਦਾ ਪ੍ਰਾਰੰਭ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਕੀਤਾ। ਭਾਈ ਮਰਦਾਨੇ ਦੇ ਹਥ ਰਬਾਬ ਦੇਕੇ ਆਪਣੀ ਮੁਬਾਰਕ ਰਸਨਾਂ ਤੋਂ ਜੀਵਨ ਦੀਆਂ ਅਟੱਲ ਸਚਾਈਆਂ ਨੂੰ, ਤੇ ਅਰਸ਼ੋਂ ਆਏ ਰੱਬੀ ਹੁਕਮਾਂ ਨੂੰ ਰਾਗ ਦੁਆਰਾ ਪ੍ਰਗਟਕੀਤਾ, ਜਿਥੇ ਜਿਥੇ ਆਪ ਵਿਚਰੇ ਓਥੇ ਓਥੇ ਹੀ ਆਪਣੇ ਰਾਗ ਵਿਚ ਰਚੀ ਹੋਈ ਬਾਣੀ ਲੋਕਾਂ ਨੂੰ ਸੁਣਾਕੇ ਮੋਹਤ ਕੀਤਾ। ਇਸ ਪ੍ਰੰਪਰਾ ਨੂੰ ਸਾਰੇ ਸਿਖ ਗੁਰੂ ਸਾਹਿਬਾਨਾਂ ਨੇ ਕਾਇਮ ਰਖਿਆ। ਸ੍ਰੀ ਗੁਰੂ ਗੋਬਿੰਦਸਿੰਘ ਜੀ ਤੇ ਸ੍ਰੀ ਸਤਿਗੁਰੂ ਰਾਮਸਿੰਘ ਜੀ ਦੇ ਦਰਬਾਰ ਵਿਚ ਵਧੀਆ ਤੋਂ ਵਧੀਆ ਰਾਗੀ ਹਰ ਵੇਲੇ ਮੌਜੂਦ ਰਹਿੰਦੇ ਸਨ। ਸਤਿਗੁਰੂ ਹਰੀ ਸਿੰਘ ਜੀ ਤੋਂ ਪਿਛੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਨਮੇ ਦੀਆਂ ਨਵੀਨ ਤੋਂ ਨਵੀਨ ਤਰਜ਼ਾਂ ਦੇ ਯੁਗ ਵਿਚ ਵੀ ਪੁਰਾਣੀ ਸੰਗੀਤਕਲਾ ਦੀ ਰੀਤੀ ਨੂੰ ਕਾਇਮ ਰਖਿਆ।

ਹਰ ਕੋਈ ਜਾਣਦਾ ਹੈ ਕਿ ਜਿੰਨੀ ਰਾਗ ਦੀ ਆਪਨੂੰ ਸੋਝੀ ਸੀ ਸ਼ਾਇਦ ਹੀ ਹੋਰ ਕੋਈ ਏਨੀ ਸੂਝ ਵਾਲਾ ਹੋਵੇ। ਕੁਝ ਸਾਲਾਂ ਤੋਂ ਮੈਨੂੰ ਉਨ੍ਹਾਂ ਦੇ ਖਾਸ ਨੇੜੇ ਬਹਿਣ ਦਾ ਮੌਕਾ ਮਿਲਦਾ ਰਿਹਾ ਹੈ, ਮੈਂ ਵੇਖਿਆ ਹੈ ਕਿ ਉਹ ਗਵਈਆਂ ਉਤੇ ਕਈ ਇਹੋ ਜਹੇ ਪ੍ਰਸ਼ਨ ਕਰਦੇ ਸਨ ਕਿ ਸਿਆਣੇ ਤੋਂ ਸਿਆਣੇ ਗਵਈਏ ਵੀ ਆਪਦਾ ਉਤ੍ਰ ਨਹੀਂ ਸਨ ਦੇ ਸਕਦੇ। ਆਪਨੇ ਆਪਣੇ ਜੀਵਨ ਦੇ ਆਗਾਜ਼ ਤੋਂ ਹੀ ਸੰਗੀਤ ਵਲ ਉਚੇਚਾ ਧਿਆਨ ਦਿਤਾ। ਬਹੁਤ ਸਾਰੇ ਰਾਗ ਆਪਨੇ ਸਿਖੇ। ਆਪ ਇਕ ਤਾਲਾ, ਜੈ ਤਾਰ, ਇੰਦਰ ਤਾਰ, ਆੜਾ, ਚੁਤਾਲਾ, ਝੱਬ, ਚੰਚਲ ਤੇ ਤਿੰਨ ਤਾਰ ਵਿਚ ਰਾਗਾਂ ਨੂੰ ਬੜੀ ਤਿਆਰੀ ਨਾਲ ਗਾ ਸਕਦੇ ਸਨ। ਪਰ ਧਮਾਰ ਉਤੇ ਤਾਂ ਆਪਦਾ ਖਾਸ ਅਧਿਕਾਰ ਸੀ। ਧੁਰਪਦ ਗਾਉਣ ਵਾਲੇ ਦੀ ਦੋ ਸੌ ਕੋਹ ਤੇ ਦਸ ਪਏ ਤਾਂ ਓਥੇ ਵੀ ਜ਼ਰੂਰ ਪਹੁੰਚਦੇ ਸਨ। ਛੇ ਸਤ ਸਾਲ ਦੀ ਗਲ ਹੈ ਇਕ ਵਾਰ ਆਪ ਸ਼ੰਕਰ ਗਏ ਤੇ ਓਥੇ ਆਪਨੂੰ ਪਤਾ ਲੱਗਾ ਕਿ ਨੂਰ ਮਹਿਲ ਇਕ ਰਾਗੀ ਧੁਰਪਦ ਗਾਉਂਦਾ ਹੈ। ਆਪ ਓਥੇ ਉਸ ਕੋਲ ਗਏ ਤੇ ਉਸਦੀ ਕਲਾ ਦਾ ਜਾਇਜ਼ਾ ਲਿਆ। ਪਾਕਿ-ਸਤਾਨ ਦੇ ਸੰਗੀਤ ਕਲਾਕਾਰ ਨਜ਼ਾਕਤ ਤੇ ਸਲਾ-ਮਤ ਅਲੀ ਦੇ ਪਿਤਾ ਪਾਸੋਂ ਸ਼ਾਮ ਚੁਰਾਸੀ ਜਾਕੇ ਰਾਗ ਸੁਣਿਆ ਕਰਦੇ ਸਨ।

## ਨਾਮਧਾਰੀ ਸੰਗੀਤ ਵਿਦਿਆਲਾ

ਸੰਗੀਤ ਦਾ ਨਾਮਧਾਰੀ ਪੰਥ ਵਿਚ ਬੂਟਾ ਲਾਉਣ ਲਈ ਜੋ ਆਪਨੇ ਬੜਾ ਸ਼ਲਾਘਾ ਯੋਗ ਕਦਮ ਚੁਕਿਆ, ਉਹ ਸੀ ਨਾਮਧਾਰੀ ਸੰਗੀਤ ਵਿਦਿਆਲਾ ਸ੍ਰੀ ਭੈਣੀ ਸਾਹਿਬ। ਇਹ ਵਿਦਿ-ਆਲਾ ਕਈ ਸਾਲ ਬੜੀ ਕਾਮਯਾਬੀ ਨਾਲ ਚਲਦਾ ਰਿਹਾ। ਇਸ ਵਿਚ ਭਾਈ ਨਸੀਰ ਵਰਗੇ ਜੋੜੀ ਦੇ ਕਲਾਕਾਰ ਆਪਣੀ ਸਿਰ ਤੋੜਵੀਂ ਕੋਸ਼ਸ਼ ਨਾਲ ਵਿਦਿਆਰਥੀਆਂ ਨੂੰ ਆਪਣਾ ਹੁਨਰ ਸਿਖਾ-ਉਣ ਦਾ ਯਤਨ ਕਰਦੇ ਰਹੇ। ਅੱਜ ਵੀ ਉਹ ਗੁਣ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਨਾਜ਼ਕ ਪੋਟਿਆਂ ਵਿਚ ਮੌਜੂਦ ਹੈ। ਇਸ ਵਿਦਿਆਲੇ ਦੇ ਮਸ਼ਹੂਰ ਸੰਗੀਤਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਸ੍ਰੀ ਹਜੂਰ ਸਿੰਘ ਜੀ ਚੰਦੂਹਾਂਸ, ਸ੍ਰੀ ਰਾਜਿੰਦਰ ਸਿੰਘ ਜੀ ਤੇ ਸ੍ਰੀ ਸੁਖਦੇਵ ਸਿੰਘ ਜੀ ਹਨ। ਏਨ੍ਹਾਂ ਪਾਸ ਧੁਰਪਦ ਦੀ ਵਾਕ-ਫੀਅਤ ਦਾ ਏਨਾਂ ਨਿਰਮੋਲ ਖਜ਼ਾਨਾ ਹੈ ਜਿਸਨੂੰ ਸ਼ਾਇਦ ਨਾਮਧਾਰੀ ਪੰਥ ਆਉਂਦੀ ਨਸਲ ਲਈ ਮਹਿਫੂਜ਼ ਰੱਖ ਸਕੇ। ਚਾਰ ਸਾਲ ਦੀ ਇਕ ਯਾਦ ਚੇਤੇ ਆ ਗਈ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਫਗਵਾੜੇ ਆਏ ਤੇ ਨਾਲ ਹੀ ਸ੍ਰੀ ਸਤਿਗੁਰੂ ਜਗ-ਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਟਾਊਨ ਹਾਲ ਵਿਚ ਸ੍ਰੀ ਸਤਿਗੁਰੂ ਜੀ ਦਾ ਡੇਰਾ ਸੀ। ਮੌਜੂਦਾ ਸਤਿਗੁਰੂ ਜੀ ਕੁਝ ਸ੍ਰੀਰਕ ਰੋਗ ਕਾਰਨ ਟਾਊਨ ਹਾਲ ਦੀ ਛੱਤ ਤੇ ਪਾਣੀ ਦੇ ਟੱਬ ਵਿਚ ਬੈਠੇ ਸਨ। ਓਥੇ ਹੀ ਮੈਨੂੰ ਹੁਕਮ ਦੇਕੇ ਖਜ਼ਾਨ ਸਿੰਘ ਜੀ ਪਖਾ-ਉਜੀ ਨੂੰ ਜੋੜੀ ਲਿਆਉਣ ਲਈ ਕਿਹਾ। ਸਤਿ-ਗੁਰੂ ਜੀ ਨੇ ਇਕ ਗੀਤ ਸ਼ੁਰੂ ਕੀਤੀ, ਉਸ ਗੀਤ ਦੇ 'ਸਮ' ਦਾ ਬਿਨਾਂ ਦਸਿਆਂ ਤੋਂ ਖਜ਼ਾਨ ਸਿੰਘ ਜੀ ਨੂੰ ਵੀ ਪਤਾ ਨਹੀਂ ਸੀ ਲਗ ਸਕਿਆ। ਆਪਦੇ ਮੁਤਲਕ ਪ੍ਰਭਾਤ ਐਡੀਟਰ ਮਿਤੀ ੨੯ ਅਗਸਤ ੧੯੫੯ ਦੇ ਲੀਡਿੰਗ ਆਰਟੀਕਲ ਵਿਚ ਮੇਰੇ ਇਸ ਵਿਸ਼ੇ ਦੀ ਬੜੇ ਸੁਚਜੇ ਸ਼ਬਦਾਂ ਵਿਚ ਪ੍ਰੋੜ੍ਹਤਾ ਕਰਦਾ ਹੈ।

"ਨਾਮਧਾਰੀ ਬਜ਼ੁਰਗੋਂ ਕੋ ਜਹਾਂ ਯਹ ਫ਼ਖ਼ਰ ਹੈ ਕਿ ਉਨ੍ਹੋਂ ਨੇ ਸਿੱਖੀ ਰਹਿਤ ਮਰਿਆਦਾ ਔਰ ਸਿਖ ਚਲਨ ਕੋ ਜ਼ਿੰਦਾ ਕੀਆ, ਵਹਾਂ ਉਨੋਂ ਨੇ ਗੁਰਮਤ ਸੰਗੀਤ ਕੋ ਜ਼ਿੰਦਾ ਰਖਨੇ ਕਾ ਭੀ ਫ਼ਖ਼ਰ ਹਾਸਲ ਹੈ। ਸ੍ਵਰਗੀਯ ਬਾਬਾ ਜੀ ਨੇ ਖੁਦ ਬਾਕਾਇਦਗੀ ਕੇ ਸਾਥ ਗੁਰਮਤ ਸੰਗੀਤ ਕੀ ਸਿਕਸ਼ਾ ਪ੍ਰਾਪਤ ਕੀ। ਔਰ ਆਪਨੇ ਇਸ ਵਕਤ ਕੇ ਮਸ਼ਹੂਰ ਤਾਊਸਕਾਰ ਸੇ ਤਾਊਸ ਬਜਾਨਾ ਸੀਖਾ। ਦੀਵਾਨ ਮੇਂ ਜਬ ਕੀਰਤਨ ਕੇ ਰਸ ਸੇ ਉਨ ਪਰ ਮਸਤੀ ਤਾਰੀ ਹੋ ਜਾਤੀ, ਤੋ ਬਲੰਦ ਸੁਰੋਂ ਮੇਂ ਖੁਦ ਭੀ ਕੀਰਤਨ ਮੇਂ

ਸ਼ਾਮਲ ਹੋ ਜਾਤੇ। ਔਰ ਵੁਹ ਨਜ਼ਾਰਾ ਸੱਚ ਮੁਚ ਦੀਵਾਨ ਕੋ ਬੈਕੁੰਠ ਬਨਾ ਦੇਤਾ। ਉਨੋਂ ਨੇ ਨਾਮਧਾਰੀ ਬਚੋਂ ਕੋ ਗੁਰਮਤ ਸੰਗੀਤ ਕੀ ਸਿਕਸ਼ਾ ਦੇਨੇ ਕੇ ਲੀਏ ਏਕ ਵਿਦਿਆਲਾ ਭੀ ਭੈਣੀ ਸਾਹਿਬ ਮੇਂ ਖੋਲ੍ਹਾ। ਗੁਰਮਤ ਸੰਗੀਤ ਕੀ ਇਸ ਪ੍ਰੰਪਰਾ ਕੋ ਜਾਰੀ ਰਖਣੇ ਕੇ ਲੀਏ ਸੁਰਗੀਯ ਮਹਾਰਾਜ ਗੁਰਮਤ ਸੰਗੀਤ ਕੇ ਹਰ ਵਾਕਫਕਾਰ ਕੋ ਖਾਸ ਦਾਅਵਤ ਦੇ ਕਰ ਬੁਲਾਤੇ ਰਹੇ।"

ਇਸ ਵਿੱਚ ਸ਼ੱਕ ਦੀ ਗੁੰਜਾਇਸ਼ ਨਹੀਂ ਕਿ ਆਪ ਜਦ ਦੀਵਾਨ ਵਿਚ ਕੀਰਤਨ ਕਰਦੇ ਸਨ ਤਾਂ ਸੱਚ ਮੁਚ ਹੀ ਸਵਰਗੀ ਨਜ਼ਾਰਾ ਨਜ਼ਰ ਆਉਂਦਾ ਸੀ। ਆਪ ਜੀ ਛੋਟੀ ਉਮਰ ਤੋਂ ਹੀ ਸਵੇਰੇ ਆਸਾ ਜੀ ਦੀ ਵਾਰ ਤੇ ਸ਼ਾਮ ਨੂੰ ਕੀਰਤਨ ਨਿਤਾ ਪ੍ਰਤੀ ਸੁਣਿਆ ਕਰਦੇ ਸਨ।

**ਹਜ਼ੂਰੀ ਰਾਗੀ—** ਆਪਦੀ ਸੇਵਾ ਵਿਚ ਕੀਰਤਨ ਕਰਨ ਵਾਲਾ ਕੋਈ ਨ ਕੋਈ ਜਥਾ ਪਹਿਲਾਂ ਤੋਂ ਹੀ ਰਹਿੰਦਾ ਰਿਹਾ ਹੈ। ਭਾਈ ਸਾਹਿਬ ਭਾਈ ਹਰਨਾਮ ਸਿੰਘ ਜੀ, ਭਾਈ ਕਾਲੂ ਜੀ, ਭਾਈ ਮੱਤੂ ਜੀ, ਭਾਈ ਸੋਹਣਾ ਜੀ, ਭਾਈ ਸੰਦਲ ਜੀ ਤੇ ਮੋਤੀ ਜੀ ਹੋਰੀਂ ਸਮੇ ਸਮੇ ਸਿਰ ਸ੍ਰੀ ਸਤਿਗੁਰੂ ਜੀ ਨਾਲ ਰਹਿੰਦੇ ਰਹੇ ਹਨ। ਉਨ੍ਹਾਂ ਦੇ ਜੀਵਨ ਦਾ ਇਕ ਅੰਗ ਸ੍ਰੀਮਾਨ ਸੰਤ ਨਿਧਾਨ ਸਿੰਘ ਜੀ ਆਲਿਮ ਸਨ। ਜਿਨ੍ਹਾਂ ਨੂੰ ਉਨ੍ਹਾਂ ਆਪ ਸੰਗੀਤ ਅਤੇ ਪ੍ਰਚਾਰ ਦੇ ਤੇ ਇਕ ਸੁਚਜੇ ਲਿਖਾਰੀ ਦੇ ਗੁਣ ਬਖਸ਼ੇ, ਉਨ੍ਹਾਂ ਦੀ ਸੂਝ ਬੂਝ ਕਮਾਲ ਦੀ ਸੀ। ਮੌਜੂਦਾ ਰਾਗੀ ਸੰਤ ਦਰਸ਼ਨ ਸਿੰਘ, ਜਿਸ ਦੀ ਪੰਚਮ ਵਿਚ ਉਡਾਰੀ ਲਾਉਣ ਵਾਲੀ ਰਸਦਾਇਕ ਮਿਠੀ ਸੁਰ ਹੈ। ਤੇ ਸੰਤ ਖਜਾਨ ਸਿੰਘ (ਜਦ ਕਦੀ ਸਿਆਣਪ ਨਾਲ ਕੋਈ ਇਰਾਦਾ ਵਖਾਉਂਦਾ ਹੈ ਤਾਂ ਸੱਚੀਂ ਮੁਚੀਂ ਦਿਲਾਂ ਨੂੰ ਲੁਟ ਲੈਂਦਾ ਹੈ) ਜਿਨ੍ਹਾਂ ਨੇ ਆਪਣੇ ਜਵਾਨੀ ਦੇ ਸੁਨਹਿਰੀਦਿਨ ਸਤਿਗੁਰੂ ਜੀ ਦੀਹਜ਼ੂਰੀ ਵਿਚ ਗੁਜ਼ਾਰੇ ਹਨ। ਮੈਂ ਸਮਝਦਾ ਹਾਂ ਕਿ ਏਨ੍ਹਾਂ ਦੀ ਕਲਾ ਸਫਲ ਹੋਈ ਹੈ। ਏਨ੍ਹਾਂ ਦੀਆਂ ਰੀਤਾਂ ਦਿਲਾਂ ਨੂੰ ਧੂਹ ਪਾਉਣ ਵਾਲੀਆਂ ਹੁੰਦੀਆਂ ਹਨ। ਮੈਂ ਕਈ ਵਾਰੀ ਵੇਖਿਆ ਸੀ ਜਦ ਸਤਿਗੁਰੂ ਜੀ ਜੀ ਤੇ ਇਹ ਹੰਸਾਂ ਦਾ ਜੋੜਾ ਮਿਲਕੇ ਕੋਈ ਗੀਤ ਗਾਇਨ ਕਰਦੇ ਸਨ ਤਾਂ ਸੱਚ ਮੁਚ ਹੀ ਸਵਰਗ ਮਾਤ ਪੈ ਜਾਂਦਾ ਸੀ। ਸੰਗੀਤ ਨਾਲ ਪਿਆਰ ਤੇ ਉਸਦੇ ਵਿਕਾਸ ਦੀ ਸ਼ਲਾਘਾ ਯੋਗ ਉਦਾਹਰਣ ਦੇਂਦਾ ਹਾਂ ਜਿਹੜਾ ਕਿ ਆਪ ਨੇ ਅਮਲੀ ਤੌਰ ਤੇ ਕਦਮ ਉਠਾਇਆ।

## ਗੁਰਮਤ ਸੰਗੀਤ ਸੰਮੇਲਨ—

ਜਿਥੇ ਇਸ ਕਲਾ ਦੇ ਯੁਗ ਵਿਚ ਦੁਨੀਆਂ ਦੀ ਹਰ ਚੀਜ਼ ਵਿਚ ਪ੍ਰੀਵਰਤਨ ਆ ਗਿਆ ਹੈ ਓਥੇ ਲੋਕਾਂ ਰਾਗ ਦੀ ਸ਼ਕਲ ਸੂਰਤ ਵਿਗਾੜਕੇ ਨਵੀਂ ਘੜਨੋਂ ਗੁੰਜਾਇਸ਼ ਨਹੀਂ ਛਡੀ। ਨਵੀਆਂ ਤੋਂ ਨਵੀਆਂ ਤਰਜ਼ਾਂ ਘਰ ਕਰ ਰਹੀਆਂ ਹਨ ਤੇ ਕਲਾਕਾਰ ਵਿਚਾਰੇ ਪ੍ਰੇਸ਼ਾਨ ਹਨ,ਆਪ ਨੇ ਇਸ ਪੁਰਾਤਨ ਖਜ਼ਾਨੇ ਨੂੰ ਮਹਿਫੂਜ਼ ਰਖਣ ਲਈ ਸ੍ਰੀ ਭੈਣੀ ਸਾਹਿਬ ਵਿਚ ਗੁਰਮਤ ਸੰਗੀਤ ਸੰਮੇਲਨ ਕੀਤਾ। ਉਸ ਵਿਚ ਪੰਜਾਬ ਦੇ ਉਸ ਸਮੇ ਦੇ ਕਲਾਕਾਰਾਂ ਨੂੰ ਮਦੂ ਕੀਤਾ ਗਿਆ। ਉਸ ਸਮੇਲਨ ਵਿਚ ਹੇਠ ਲਿਖੇ ਕੁਝ ਰਾਗੀਆਂ ਦੇ ਨਾਮ ਦਰਜ ਕਰਦਾ ਹਾਂ। (੧) ਭਾਈ ਲਾਲ ਅੰਮ੍ਰਿਤਸਰ ਵਾਲੇ (ਭਾਸਕਰਰਾਉ ਦੇ ਸ਼ਿਸ਼) (੨) ਹਰਨਾਮ ਸਿੰਘ ਠੱਟਾ, (੩) ਗੁਰਬਖਸ਼ ਸਿੰਘ ਘੜੀਸਾਜ਼ ਲੁਧਿਆਣਾ, (੪) ਭਾਈ ਅਨਾਇਤ, (੫) ਭਾਈ ਦੇਸਾ ਤੇ ਹੋਰ ਅਨੇਕਾਂ ਹੀ ਫਨਕਾਰ ਇਕਤ੍ਰ ਹੋਏ ਸਨ । ਪਖਾਉਜੀ ਭਾਈ ਮਲੰਗ (ਦੁਨੀਆਂ ਦਾ ਉਡਣਾ ਵਜੰਤਰੀ) ਤੇ ਭਾਈ ਨਸੀਰ (ਗੰਭੀਰ ਤੇ ਲੈ ਤਾਰ ਦਾ ਮਾਸਟਰ) ਸਨ। ਏਨ੍ਹਾਂ ਆਰਟਿਸਟਾਂ ਦੀ ਪਰਖ ਕਰਨ ਵਾਲਾ ਕੋਈ ਸਾਧਾਰਨ ਸਰੋਤਾ ਨਹੀਂ ਸੀ ਬਣ ਸਕਦਾ, ਸੋ ਆਪਦੀ ਦੂਰ ਅੰਦੇਸ਼ੀ ਤੇ ਸੂਝ ਬੂਝ ਨੇ ਉਹ ਜੱਜ ਚੁਣੇ ਜਿਨ੍ਹਾਂ ਦਾ ਲੋਹਾ ਉਸ ਵੇਲੇ ਦੁਨੀਆਂ ਮੰਨਦੀ ਸੀ। ਉਹ ਸਨ, ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ, ਸ੍ਰ. ਮੁਕੰਦ ਸਿੰਘ ਜੀ ਸ਼ਿਮਲਾ ਤੇ ਸੰਤ

ਪ੍ਰਕਾਸ਼ ਸਿੰਘ ਜੀ ਪੰਜਾਬ ਪੁਲੀਸ।

ਇਸ ਸਮੇਲਨ 'ਚ ਹਿਸਾ ਲੈਣ ਵਾਲਿਆਂ ਵਿਚੋਂ ਚੰਗੇ ਗਾਉਣ ਵਾਲਿਆਂ ਨੂੰ ਇਨਾਮ ਦੇਣਾ ਸੀ, ਇਸ ਲਈ ਉਪਰ ਲਿਖੀ ਕਮੇਟੀ ਬਨਾਈ ਗਈ। ਪਹਿਲਾ ਇਨਾਮ ਸ. ਹਰਨਾਮ ਸਿੰਘ ਠੱਟਾ (ਅੰਮ੍ਰਿਤਸਰ) ਨੂੰ ਮਿਲਿਆ। ਇਸ ਵਿਚ ਜ਼ਰਾ ਜਿੰਨਾਂ ਵੀ ਸੰਦੇਹ ਨਹੀਂ ਕਿ ਸੂ. ਗੁਰਬਖਸ਼ ਸਿੰਘ ਸਭ ਤੋਂ ਚੰਗਾ ਗਾਇਆ, ਪਰ ਸਤਿਗੁਰੂ ਜੀ ਨੇ ਉਸਨੂੰ ਪਹਿਲਾ ਇਨਾਮ ਇਸ ਲਈ ਨਹੀਂ ਦਿਤਾ ਕਿਉਂਕਿ ਉਹ ਸਤਿਗੁਰੂ ਜੀ ਦਾ ਰਿਸ਼ਤੇਦਾਰ ਸੀ। ਹੋਰ ਸਭ ਆਏ ਸਿਆਣਿਆਂ ਨੂੰ ਦਰਜਾ ਬਦਰਜਾ ਹੌਂਸਲਾ ਅਫਜ਼ਾਈ ਲਈ ਦਿਲ ਖੋਲ੍ਹਕੇ ਇਨਾਮ ਦਿਤੇ ਗਏ। ਆਪਦੇ ਅਮਲੀ ਕੰਮ ਵੇਖਕੇ ਪ੍ਰਭਾਤ ਦੇ ਐਡੀਟਰ ਨੇ ੧੦ ਸਤੰਬਰ ੧੯੫੯ ਦੇ ਪਰਚੇ ਵਿਚ ਲਿਖਿਆ ਹੈ:

"ਆਪਨੇ ਗੁਰਮਤ ਸੰਗੀਤ ਕੀ ਪੁਰਾਤਨ ਮਰਿਆਦਾ ਕੀ ਬਕਾ ਕੇ ਲੀਏ ਅਮਲੀਜਤਨ ਕੀਏ।" ਆਪਦੇ ਇਸ ਪਾਸੇ ਕੀਤੇ ਜਤਨਾਂ ਨੂੰ ਮੇਰੀ ਮਾਮੂਲੀ ਜਹੀ ਕਲਮ ਕੀ ਚਿਤ੍ਰ ਸਕਦੀ ਹੈ।

ਆਪਦੇ ਇਸ ਉਦਮ ਨੂੰ ਗਿਆਨੀ ਕਰਤਾਰ ਸਿੰਘ ਜੀ ਨੇ ਹੇਠ ਲਿਖੇ ਸ਼ਬਦਾਂ ਵਿਚ ਵਰਨਣ ਕੀਤਾ ਹੈ:

"ਦੂਜਾ ਹੋਰ ਉਦਮ ਜਿਸਨੂੰ ਮਹਾਰਾਜ ਨੇ ਆਪਣੇ ਹੱਥ ਵਿਚ ਲਿਆ ਤੇ ਜਿਸਦਾ ਥੋੜੇ ਲੋਕਾਂ ਨੂੰ ਪਤਾ ਹੈ। ਸਿਖ ਗੁਰੂਆਂ ਨੇ ਗੁਰਬਾਣੀ ਰਾਗਾਂ ਵਿਚ ਉਚਾਰਨ ਕੀਤੀ ਹੈ। ਪਹਿਲਾਂ ਸਿਖਾਂ ਵਿਚ ਇਹ ਪ੍ਰਬੰਧ ਕਾਇਮ ਸੀ ਕਿ ਜਿਸ ਰਾਗ ਵਿਚ ਬਾਣੀ ਉਚਾਰੀ ਗਈ ਹੈ, ਉਸੇ ਵਿਚ ਗਾਈ ਜਾਵੇ, ਪਰ ਹੁਣ ਉਸਦਾ ਬੜਾ ਅਭਾਵ ਹੋ ਗਿਆ ਹੈ। ਮਹਾਰਾਜ ਪ੍ਰਤਾਪ ਸਿੰਘ ਨੇ ਇਸ ਪ੍ਰੰਪਰਾ ਨੂੰ ਕਾਇਮ ਰਖਣ ਲਈ ਬੜਾ ਜਤਨ ਕੀਤਾ।"

**ਜ਼ਾਤੀ ਤਜਰਬੇ:** ਕੁਝ ਸਾਲਾਂ ਤੋਂ ਮੈਂ ਉਨ੍ਹਾਂ ਦੇ ਜੀਵਨ ਨੂੰ ਬਿਲਕੁਲ ਨੇੜੇ ਹੋਕੇ ਵੇਖਦਾ ਰਿਹਾ ਹਾਂ। ਕੋਈ ਭਾਰਤ ਵਰਸ਼ ਦਾ ਗਾਇਕ ਉਨ੍ਹਾਂ ਦੇ ਸਾਮ੍ਹਣੇ ਗਾਉਣ ਤੋਂ ਵਿਰਵਾ ਨਹੀਂ ਰਿਹਾ। ਪੰਡਤ ਓਅੰਕਾਰ ਨਾਥ, ਬੜੇ ਗੁਲਾਮ ਅਲੀ ਖਾਂ, ਕ੍ਰਿਸ਼ਨਾ ਰਾਉ, ਜੋਸ਼ੀ ਪੂਨੇ ਵਾਲਾ, ਕਾਨਨ, ਪੰਡਤ ਮਹਾਦੇਉ ਪੰਨਾ ਤੇ ਪਟਵਰਧਨ ਜੀ ਆਦਿ ਆਪਣੀ ਕਲਾਦੇ ਜੌਹਰ ਵਿਖਾਂਦੇ ਰਹੇ ਹਨ। ਭੈਣੀਸਾਹਿਬ ਦੇ ਪਿਛਲੇ ਹੋਲੇ ਤੇ ਕ੍ਰਿਸ਼ਨਾ ਰਾਉ ਜੀ ਨੂੰ ਬੁਲਾਕੇ ਸੰਗੀਤ ਦਾ ਰਸ ਮਾਣਦੇ ਰਹੇ। ਸਤਿਗੁਰੂ ਸਚੇ ਪਾਤਸ਼ਾਹ ਬਹੁਤ ਪ੍ਰਸੰਨ ਹੋਕੇ ਕਹਿਣ ਲਗੇ "ਜਦ ਮੈਨੂੰ ਕੋਈ ਸੰਗੀਤਕਾਰ ਆਪਣੇ ਗੁਣ ਦਾ ਚਮਤਕਾਰ ਵਿਖਾਉਂਦਾ ਹੈ ਤਾਂ ਮੇਰੇ ਮਨ ਦੀ ਤ੍ਰਿਪਤੀ ਇਸਤਰਾਂ ਕਰਦਾ ਹੈ ਜਿਵੇਂ ਇਕ ਅਤੀ ਪਿਆਸੇ ਨੂੰ ਕਿਸੇ ਰੇਗਸਤਾਨ ਦੇ ਉਚੇ ਟਿਬਿਆਂ ਵਿਚ ਫਿਰਦੇ ਨੂੰ ਨਖਲਸਤਾਨ ਮਿਲ ਜਾਵੇ।"

ਭਾਦਰੋਂ ਦੇ ਮੇਲੇ (੧੯੫੮ ਸੰਨ) ਵਿਚ ਮੇਲੇ ਤੋਂ ਕੁਝ ਦਿਨ ਪਹਿਲਾਂ ਬਤਨ ਸਿੰਘ ਮੇਲੀ ਵਾਲੇ ਕੋਲੋਂ ਦਿਲਰੁਬਾ ਸੁਣਦੇ ਰਹੇ। ਇਕ ਦਿਨ ਉਸ ਨਰੈਣੀ ਰਾਗ ਸੁਣਾਇਆ ਤੇ ਸਤਿਗੁਰੂ ਜੀ ਬੜੇ ਖੁਸ਼ ਹੋਏ। ਉਨ੍ਹਾਂ ਦਿਨਾਂ ਵਿਚ ਸੁਣਨ ਸ਼ਕਤੀ ਅੱਤ ਕਮਜ਼ੋਰ ਹੋ ਚੁਕੀ ਸੀ ਤਾਂ ਆਪ ਇਕ ਮਸ਼ੀਨ ਕੰਨਾਂ ਨੂੰ ਲਾਕੇ ਸੁਣਦੇ ਸਨ। ਆਪ ਨੇ ਇਕ ਰੀਤ ਸੁਣਾਈ, ਧੱਕੇ ਨਾਲ ਸਰੋਤਿਆਂ ਦੇ ਮੂੰਹੋਂ ਵਾਹਵਾ ਨਿਕਲ ਰਹੀ ਸੀ। ਗਾਇਨ ਕਰਨ ਪਿਛੋਂ ਆਪਨੇ ਕਿਹਾ ਜਦ ਰਾਗ ਦੇ ਗਾਉਣ ਦੀ ਸਮਝ ਆਈ ਹੈ ਤਾਂ ਗਲੇ ਤੇ ਕੰਨਾਂ ਨੇ ਜਵਾਬ ਦੇ ਦਿਤਾ। ਮੈਂ ਹੈਰਾਨ ਸਾਂ ਕਿ ਏਨੀ ਰਾਗ ਦੀ ਸੋਝੀ ਹੋਣ ਦੇ ਬਾਵਜੂਦ ਕਹਿ ਰਹੇ ਹਨ ਕਿ ਸਾਨੂੰ ਹੁਣ ਹੀ ਰਾਗ ਦੀ ਸਮਝ ਆਈ ਹੈ। ੧੯੫੩ ਵਿਚ ਫਗਵਾੜੇ ਪੰਨਾ ਲਾਲ ਕਥਕ ਨੇ ਆਪਦੇ ਸਾਮ੍ਹਣੇ ਗਾਇਆ। ਆਪ ਘੜੀ ਪਾਸ ਰੱਖਕੇ ਤਾਰ ਦੀਆਂ ਮਾਤਰਾਂ ਗਿਣਦੇ ਸਨ ਪਰ ਆਫਰੀਨ ਪੰਨਾ ਲਾਲ ਦੇ, ਉਸ ਤਾਰ ਵਿਚ ਅਧੀ ਮਾਤ੍ਰ ਦਾ ਫਰਕ ਨ ਪੈਣ ਦਿਤਾ। ਪਾਤਸ਼ਾਹ ਜੀ ਨੇ ਪੰਨੇ ਨੂੰ ਘੁਟਕੇ ਜੱਫੀ ਪਾ ਲਈ ਤੇ ਕਹਿਣ ਲੱਗੇ, ਅਜ ਦੀ ਦੁਨੀਆਂ

ਵਿਚੋਂ ਪੁਰਾਤਨ ਗਾਉਣ ਦਾ ਢੰਗ ਖਤਮ ਹੋ ਰਿਹਾ ਹੈ, ਤੁਸੀਂ ਖੁਸ਼ ਕਿਸਮਤ ਹੋ ਜਿਨ੍ਹਾਂ ਬਜ਼ੁਰਗਾਂ ਦੇ ਖਜ਼ਾਨੇ ਨੂੰ ਸੰਭਾਲਕੇ ਰਖਿਆ ਹੈ। ਪਰ ਕੀ ਪਤਾ ਸੀ ਇਸ ਉਚ ਕੋਟੀ ਦੇ ਰਾਗ ਪਾਰਖੂ ਨੇ ਬਹੁਤ ਚਿਰ ਸਾਡੇ ਕੋਲ ਨਹੀਂ ਰਹਿਣਾ। ਆਖਰ ਅਗਸਤ ੧੯੫੯ ਦੀ ਕਾਲੀ ਬੋਲੀ ਰਾਤ ਵਿਚ ਅਸੀਂ ਉਹ ਨੂਰ ਗੁੰਮ ਕਰਕੇ ਬੈਠ ਗਏ ਜਿਸਦਾ ਘਾਟਾ ਸਦੀਆਂ ਤੀਕ ਪੂਰਾ ਨਹੀਂ ਹੋਣਾ। ਇਸ ਹਰਬਲਭ ਦੇ ਮੇਲੇ ਦੀ ਸਮਾਪਤੀ ਪਿਛੋਂ ਮੈਂ ਤੇ ਮੇਰੇ ਪੂਜਯ ਬਜ਼ੁਰਗ ਹਜ਼ਾਰਾ ਸਿੰਘ ਮਾਫ਼ੀ ਤੇ ਸੰਤ ਪ੍ਰੀਤਮ ਸਿੰਘ ਜੀ ਮਾਸਟਰ ਰਤਨ ਦੇ ਘਰ ਫਗਵਾੜੇ ਉਸਨੂੰ ਮਿਲਣ ਗਏ। ਮਾਸਟਰ ਜੀ ਨੇ ਸਾਡਾ ਕਾਫੀ ਮਾਣ ਕੀਤਾ ਤੇ ਪੂਰਬੀ ਰਾਗ ਸਿਤਾਰ ਤੇ ਸੁਣਾਇਆ। ਉਸਦੀ ਤਿਆਰੀ ਸਾਡੀ ਦਾਦ ਤੋਂ ਕਿਤੇ ਜ਼ਿਆਦਾ ਸਿਫਤ ਯੋਗ ਸੀ। ਪਿਛੋਂ ਉਸਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸ਼ੁਰੂ ਕਰ ਦਿਤੇ। ਤੇ ਮਾਸਟਰ ਰਤਨ ਕਹਿਣ ਲਗੇ "ਉਸ ਮਹਾਨ ਵਿਅਕਤੀ ਦਾ ਘਾਟਾ ਸ਼ਾਇਦ ਹੀ ਪੂਰਾ ਹੋਵੇ, ਤੇ ਜੇ ਮੈਂ ਇਹ ਵੀ ਕਹਿ ਦਿਆਂ ਕਿ ਸਿਖਾਂ ਵਿਚੋਂ ਰਾਗ ਦੇ ਪਾਰਖੂ ਖਤਮ ਹੋ ਗਏ ਨੇ ਤਾਂ ਕੋਈ ਅਤਿ ਕਥਨੀ ਨਹੀਂ। ਹਰ ਕਲਾਕਾਰ ਨੂੰ ਉਸਦੀ ਯੋਗਤਾ ਦੇ ਮੁਤਾਬਕ ਮਾਣ ਬਖਸ਼ਣਾ, ਇਹ ਉਨ੍ਹਾਂ ਵਿਚ ਹੀ ਵਸਫ ਸੀ।"

ਮਾਸਟਰ ਰਤਨ ਦੇ ਸ਼ਬਦਾਂ ਵਿਚ ਕਿੰਨੀ ਸ਼ਰਧਾ ਭਾਵਨਾ ਹੈ ਤੇ ਕਿੰਨਾਂ ਪਿਆਰ ਹੈ ਉਨ੍ਹਾਂ ਖਾਤਰ। ਮੈਂ ਇਸ ਲੇਖ ਨੂੰ ਪ੍ਰਭਾਤ ਅਖਬਾਰ ਦੇ ੨੫ ਅਗਸਤ ੧੯੫੯ ਦੇ ਲੀਡਿੰਗ ਆਰਟੀਕਲ ਦਾ ਹਵਾਲਾ ਦੇਕੇ ਖਤਮ ਕਰਦਾ ਹਾਂ।

"ਮਹਾਰਾਜ ਪ੍ਰਤਾਪ ਸਿੰਘ ਜੀ ਨੇ ਪ੍ਰਚਾਰ ਕੀ ਤਮਾਮ ਜ਼ੁਮੇਵਾਰੀ ਆਪਣੇ ਕੰਧੋਂ ਪਰ ਲੀ। ਉਨਕੇ ਸੁਰਗਬਾਸ ਹੋ ਜਾਣੇ ਸੇ ਏਕ ਮਹਾਨ ਧਾਰਮਿਕ ਸ਼ਖਸੀਅਤ ਹੀ ਹਮ ਸੇ ਜੁਦਾ ਨਹੀਂ ਹੁਈ, ਬਲਕਿ ਗੁਰਮਤ ਪ੍ਰਚਾਰ, ਗੁਰਮਤ ਸੰਗੀਤ ਔਰ ਗੁਰਮਤ ਆਚਾਰ ਵਾ ਬਿਉਹਾਰ ਕਾ ਸਰਪ੍ਰਸਤ ਭੀ ਹਮ ਸੇ ਛਿਨ ਗਿਆ।"

ਅੱਜ ਉਨ੍ਹਾਂ ਦੀ ਯਾਦਹਜ਼ਾਰਾਂਮਸਤਾਨਿਆਂ ਦੀਆਂ ਅਖਾਂ ਵਿਚੋਂ ਆਪਣਾ ਵਖਾਵਾ ਕਰ ਰਹੀ ਏ, ਉਨ੍ਹਾਂ ਦੇ ਨਾਮ ਵਿਚ ਹੀ ਏਨੀ ਆਕਰਸ਼ਨ ਸ਼ਕਤੀ ਹੈ ਕਿ ਧਕੇ ਨਾਲ ਅਥਰੂ ਇਕ ਇਕ ਕਰਕੇ ਡੁਲ੍ਹ ਪੈਂਦੇ ਹਨ। ਤੇ ਠੀਕ ਅੱਜ ਇਹ ਅਥਰੂ ਹੀ ਜੀਵਨ ਦਾ ਸਹਾਰਾ ਹਨ:

ਸੋਚ ਕਰ ਹਾਥ ਡਾਲਨਾ ਐ ਗੁੰਚੀ
ਯਹ ਗੁੰਚੇ ਨਹੀਂ ਸ਼ਰਾਰੇ ਹੈਂ।
ਜਿਨੇਂ ਤੁਮ ਆਂਸੂ ਸਮਝਤੇ ਹੋ ਸ਼ਕੀਲ
ਯਿਹ ਜ਼ਿੰਦਗੀ ਕੇ ਸਹਾਰੇ ਹੈਂ।

---

ਸੁਣਕੇ ਟੇਪ ਰੀਕਾਰਡ ਤੋਂ ਬਚਨ ਤੇਰੇ, ਠੰਢ ਨਹੀਂ ਪੈਂਦੀ ਅੱਗ ਲਗਦੀ ਏ।
ਪਿਛਾ ਯਾਦ ਆਵੇ, ਸੀਨਾ ਪਿਘਲ ਜਾਵੇ, ਨ੍ਹੇਰੀ ਹਉਕਿਆਂ ਦੀ ਤਦੋਂ ਵਗਦੀ ਏ।
ਭਜਨ ਕਰਦਿਆਂ ਸੁਰਤ ਨ ਰਤੀ ਟਿਕਦੀ, ਮਾਲਾ ਨਾਲ ਦਿਸਦੀ ਤਦੋਂ ਵਗਦੀ ਏ।
ਸਾਨੂੰ ਗਿਆਨ ਧਿਆਨ ਕੁਝ ਸੁਝਦਾ ਨਹੀਂ, ਹਾਸੀ ਹੁੰਦੇ ਨਿਤ ਸੁਣਦੇ ਆਂ ਜਗਦੀ ਏ।
ਨਸ਼ਾ ਤੇਰੇ ਪਿਆਰ ਦਾ ਜਿਹਾ ਚੜ੍ਹਿਆ, ਮੈਨੂੰ ਭੁਲਿਐ ਕਾਰ ਵਿਹਾਰ ਮੇਰਾ।
ਕੱਲਾ ਮੈਂ ਨਹੀਂ ਕਹਿਣ ਬੇਅੰਤ ਕੂਕੇ, ਯਾਦ ਰਹੇਗਾ ਸਦਾ ਪਿਆਰ ਤੇਰਾ।
ਨਾਮਧਾਰੀਆਂ ਨੂੰ ਕਰ ਉਪਦੇਸ਼ ਸਤਿਗੁਰ, ਪਾਠ ਵਰਨੀਆਂ ਲਖਾਂ ਕਰਵਾ ਦਿਤੇ।
ਲਖਾਂ ਜਾਪ ਜਪਾਏ ਭਗੌਤੀਆਂ ਦੇ, ਢਾਈ ਲਖ ਤਕ ਪਾਠ ਕਰਵਾ ਦਿਤੇ।
ਯਾਦ ਦੇ ਕੇ ਸਾਰਿਆਂ ਕੂਕਿਆਂ ਨੂੰ, ਨਿਤਨੇਮ ਦੇ ਸਬਕ ਪੜ੍ਹਾ ਦਿਤੇ।
ਬਚਾ, ਬਾਪ, ਦਾਦਾ, ਮਾਂ, ਭੈਣ, ਪਤਨੀ, ਸਾਰੇ, ਸ਼ਬਦ ਦੀ ਰੱਟ ਵਿਚ ਲਾ ਦਿਤੇ।
ਦੁਨੀਆਂ ਵਿਚ ਮਿਸਾਲ ਹੈ ਨਵੀਂ ਅਸਲੋਂ, ਐਸਾ ਖਿਲਰਿਆ ਦਾਤਾ ਖਿਲਾਰ ਤੇਰਾ।
ਸਿਰ ਨਿਵਾ ਬਿਅੰਤ ਸਭ ਕਹਿਣ ਕੂਕੇ, ਯਾਦ ਰਹੇਗਾ ਸਦਾ ਪਿਆਰ ਤੇਰਾ।

[ਕਾਕਾ ਬਿਅੰਤ ਸਿੰਘ ਜੀ ਸੋਖਲ ਸੰਤ ਨਗਰ

# ਮਹਿਕ ਵਾਂਗ ਫ਼ਿਜ਼ਾ ਵਿੱਚ ਘੁਲ ਗਿਆ ਏਂ

[ਪ੍ਰੀਤਮ ਸਿੰਘ ਕਵੀ

ਦੂਰ ਪਰੇ ਗਗਨਾਂ ਦੀ ਹਦੀਂ ਬੱਦਲ ਧੂੰਆਂ ਧਾਰ।
ਵਿਚਦੀ ਖੰਭ ਖਿਲਾਰੀ ਜਾਏ ਕੂੰਜਾਂ ਦੀ ਇਕ ਡਾਰ।
ਕੀ ਹੋਵੇ ਜੇ ਸਧਰਾਂ ਮੇਰੀਆਂ ਚਿਟੇ ਖੰਭੀਂ ਬਹਿਕੇ :
ਜਾ ਪਹੁੰਚਣ ਜਿਥੇ ਤੂੰ ਹੋਵੇਂ ਲੈ ਕੇ ਮੇਰਾ ਪਿਆਰ।

ਪਹਿਲਾ ਚਰਨ ਜਾਂ ਜਗਤ ਦੇ ਵਿਚ ਧਰਿਆ ਕੈਦ ਕੜਕ ਗਈ ਕੰਸ ਜਰਵਾਣਿਆਂ ਦੀ।
ਸਰਘੀ ਮੁਸਕਣੀ ਨੇ ਜਦੋਂ ਰੰਗ ਡੁਹਲੇ, ਸ੍ਰਿਸ਼ਟੀ ਹਸ ਪਈ ਭਰੀ ਦੀਵਾਨਿਆਂ ਦੀ।
ਕਰਵਟ ਪਹਿਲੀ ਨੇ, ਲਹਿਰ ਨੂੰ ਤੇਜ਼ ਕੀਤਾ, ਚਲੀ ਐਂਦੀ ਜੋ ਦੇਸ਼-ਪਰਵਾਨਿਆਂ ਦੀ।
ਪਹਿਲੇ ਬੋਲ ਨੇ ਗੁਰੂ ਜੀ ਤੋਲ ਦਿਤੀ, ਸ਼ਕਤੀ ਆਪਣੇ ਅਤੇ ਬੇਗਾਨਿਆਂ ਦੀ।
ਸੁਣੀ ਗਈ ਫਰਿਆਦ ਤਦ ਕੂਕਿਆਂ ਦੀ ਦੁਸ਼ਮਨ ਦਹਿਲਿਆ, ਤੱਕ ਜਦ ਵਾਰ ਤੇਰਾ।
ਤਾਂ ਹੀ ਭਾਰਤ ਦੀ ਆਤਮਾ ਆਖ ਉਠੀ ਯਾਦ ਰਹੇਗਾ ਸਦਾ ਪਿਆਰ ਤੇਰਾ।

ਜਿਉਂ ਜਿਉਂ ਰਿੜ੍ਹਿਓਂ ਤੇ ਖੇਡ ਜੁਆਨ ਹੋਇਓਂ ਤਿਓਂ ੨ ਦੇਸ਼ ਵੀ ਰੰਗ ਵਟਾਏ ਸੁਹਣੇ।
ਦੁਸ਼ਮਨ ਪਕੜ ਤੇਰੀ ਨਿਤ ਰਿਹਾ ਚਾਂਹਦਾ ਪਰ ਤੂੰ ਓਸਦੇ ਹੋਸ਼ ਭੁਲਾਏ ਸੁਹਣੇ।
ਸਦਾ ਕੌਮੀ ਤਹਿਰੀਕ ਦੇ ਨਾਲ ਰਹਿਕੇ ਗੀਤ ਮਿਠੀ ਆਜ਼ਾਦੀ ਦੇ ਗਾਏ ਸੁਹਣੇ।
ਸਮਾ ਆਇਆ ਤਾਂ ਵੰਡੀਆਂ ਪੈਣ ਲਗੀਆਂ ਨੀਤੀਵਾਨ ਤੂੰ ਰੁੜ੍ਹੇ ਵਖਾਏ ਸੁਹਣੇ।
ਮੰਨਣ ਵਾਲਿਆਂ ਤਾਈਂ ਸੁਰਜੀਤ ਰਖਣਾ ਏਹ ਸੀ ਕੂਕਿਆਂ ਉਤੇ ਉਪਕਾਰ ਤੇਰਾ।
ਹੁਣ ਤਾਂ ਦੂਜੇ ਵੀ ਇੰਜ ਪੈ ਆਖਦੇ ਨੇ ਯਾਦ ਰਹੇਗਾ ਸਦਾ ਪਿਆਰ ਤੇਰਾ।

ਸਦਾ ਏਕਤਾ ਰਹੇ ਧਰੂ ਤੇਰਾ ਮੁਸਲਿਮ, ਸਿਖ, ਹਿੰਦੂ ਲਈ ਤੂੰ ਜ਼ੋਰ ਲਾਇਆ।
ਹਿੰਦੂ ਸਿਖ ਵਿਚ ਪੁਲ ਜੇਹੀ ਸਾਂਝ ਰਖੀ ਸਿਖਾਂ ਵਿਚ ਵੀ ਪਿਆਰ ਨੂੰ ਜਗਮਗਾਇਆ।
ਬਹੁੜੀ ਸੁਣੀ ਤੂੰ ਸ਼ੁਧ ਸੰਗੀਤ ਦੀ ਵੀ ਤੇ ਗੁਰਬਾਣੀ ਦਾ ਗਾਣ ਵੀ ਤੂੰ ਸਿਖਾਇਆ।
ਆਗੂ ਧਰਮ ਦਾ ਰਹਿ ਵਰਨੀ ਪਾਠ ਕਰ ਕਰ ਵਿਸ਼ਵ ਸ਼ਾਂਤੀ ਦਾ ਸਦਾ ਤੂੰ ਨਾਦਵਾਇਆ।
ਐਪਰ ਕੌਮੀ ਉਸਾਰੀ ਵੀ ਸਦਾ ਕੀਤੀ ਗਊ ਪਾਲ ਬਣਨਾ ਸੀ ਉਪਕਾਰ ਤੇਰਾ।
ਜਾਕੇ ਸਰਸੇ ਦੇ ਬੰਜਰ ਗੁਲਜ਼ਾਰ ਕੀਤੇ ਯਾਦ ਰਹੇਗਾ ਸਦਾ ਪਿਆਰ ਤੇਰਾ।

ਮਹਿਕ ਵਾਂਗ ਖ਼ਲਾ ਵਿਚ ਘੁਲ ਗਿਆ ਏਂ ਮੁੜਕੇ ਲਭਣੀ ਨਹੀਂ ਨੁਹਾਰ ਓਹੋ।
ਕਲੀ ਕਲੀ ਨੂੰ ਬੁਲਬੁਲੇ! ਛੇੜਦੀ ਸੈਂ ਹਿਰਦਾ ਲੋਚਦੈ ਲਿਆਵੇਂ ਬਹਾਰ ਓਹੋ।
ਤੇਰੀ ਆਸ ਜਗਜੀਤ ਚੋਂ ਝਾਕਦੀਏ ਸਾਡੇ ਲਈ ਵੀ ਦੇਥੋਂ ਪਿਆਰ ਓਹੋ।
ਤੇਰਾ ਰੂਪ ਅਰੂਪਤਾ ਵਿਚ ਰਲਿਆ ਨੈਣਾਂ ਏਦਿਆਂ ਚੋਂ ਚਮਤਕਾਰ ਓਹੋ।
ਸਾਨੂੰ ਬਚਿਆਂ ਵਾਂਗਰਾਂ ਪਾਲਿਆ ਸਈ ਅੱਜ ਵੀ ਏਸ ਚੋਂ ਹੋਵੇ ਦੀਦਾਰ ਤੇਰਾ।
ਏਹਨੂੰ ਸੀਸ ਨਿਵਾਂਦਿਆਂ ਕਹੁ ਪ੍ਰੀਤਮ ਯਾਦ ਰਹੇਗਾ ਸਦਾ ਪਿਆਰ ਤੇਰਾ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਮਾਜਕ ਦੇਣ

[ਸ੍ਰੀ ਬੂਟਾ ਸਿੰਘ ਜੀ ਐਮ. ਏ. ਦਿਲੀ



ਸ੍ਰ. ਬੂਟਾ ਸਿੰਘ ਜੀ ਐਮ. ਏ. ਦਿਲੀ ਰੇਲਵੇ ਦੇ ਮਹਿਕਮੇ ਵਿਚ ਕੰਮ ਕਰਦੇ ਉਤਸ਼ਾਹੀ ਤੇ ਅਗਾਂਹ ਵਧੂ ਨਾਮਧਾਰੀ ਨੌਜਵਾਨ ਹਨ। ਕਦਰਾਂ ਕੀਮਤਾਂ ਦੀ ਪਰਖ ਵਿਚ ਆਪ ਸਿਆਣੇ ਹਨ ਤੇ ਪੰਜਾਬੀ ਸਾਹਿਤ ਵਿਚ ਮਿੰਟੋਵਾਦੀ ਮੁਹਾਣ ਦੀ ਪ੍ਰਤੀਨਿਧਤਾ ਕਰਦੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਨਾਮਧਾਰੀ ਇਤਹਾਸ ਉਤੇ ਲਿਖਣ ਲਗਿਆਂ ਆਪ ਸਹਿਜ ਭਾਵਨਾਵਾਂ ਤੋਂ ਉਚਾ ਉਠ ਹਕੀਕਤਾਂ ਨੂੰ ਹਾਲਾਤ ਦੇ ਜਾਨਣ ਤੇ ਜਨਾਣ ਦੇ ਮਰਮੱਗ ਹਨ। ਪਾਠਕਾਂ ਨੇ ਬੂਟਾ ਸਿੰਘ ਜੀ ਦੀਆਂ ਮੁਦੱਬਰਾਨਾਂ ਤਕਰੀਰਾਂ ਵੀ ਸੁਣੀਆਂ ਹੋਣਗੀਆਂ। ਇਹ ਸਜਨ ਰਸਿਕ, ਵਿਚਾਰਵਾਨ, ਬੁਲਾਰੇ, ਲੇਖਕ ਤੇ ਕਹਾਣੀ-ਕਾਰ ਹਨ। ਐਨ ਮੁਮਕਿਨ ਹੈ ਕਦੇ ਕਵੀ ਦੇ ਤੌਰ ਤੇ ਵੀ ਸਾਹਮਣੇ ਆ ਜਾਣ। [ਪ. ਸ. ਕ.

ਸਮਾਜ ਜ਼ਿੰਦਗੀ ਦੀ ਉਹ ਪਧਰ ਹੈ, ਜਿਸ ਦੇ ਹਰ ਕਾਨੂਨ ਵਿਚ ਬਧਾ ਮਨੁਖ ਸਟਾਂ ਵੀ ਖਾਂਦਾ ਹੈ, ਪਰ ਉਸਨੂੰ ਨਾ ਤਾਂ ਬਦਲ ਸਕਦਾ ਹੈ, ਤੇ ਨਾ ਹੀ ਉਸਦੇ ਬਣਿਆਂ ਨਿਯਮਾਂ ਨੂੰ ਤੋੜ ਮੁਕਤੀ ਪ੍ਰਾਪਤ ਕਰ ਸਕਦਾ ਹੈ। ਮਨੁਖ ਆਪਣੀ ਤਕਦੀਰ ਨੂੰ ਤਾਂ ਬਦਲ ਲੈਂਦਾ ਹੈ ਪਰ ਸਮਾਜ ਵਿਚ ਕਿਸੇ ਨਵੀਂ ਲੀਹ ਪਾਣ ਤੋਂ ਅਸਮਰਥ ਹੁੰਦਾ ਹੈ। ਇਸੇ ਲਈ ਸਿਆਣਿਆਂ ਨੇ ਮਨੁਖ ਨੂੰ ਸਮਾਜਕ ਜਾਨ-ਵਰ ਕਿਹਾ ਹੈ। ਸਮਾਜ ਦਾ ਤਾਣਾ ਪੇਟਾ ਇਕ ਦਿਨ ਵਿਚ ਤਿਆਰ ਨਹੀਂ ਹੁੰਦਾ ਤੇ ਨਾ ਹੀ ਇਸਦੀ ਬਣਤਰ ਇਕ ਮਨੁਖ ਦੀ ਬਣਾਈ ਹੋਈ ਹੁੰਦੀ ਹੈ। ਸਾਡਾ ਸਮਾਜ ਸਦੀਆਂ ਦਾ ਬੁਢਾ ਹੈ ਤੇ ਇਸ ਵਿਚ ਪਈਆਂ ਕਈ ਤਰੇੜਾਂ ਦਾ ਅਨੁਭਵ ਹਰ ਪਰਾਣੀ ਮਾਤਰ ਨੂੰ ਨਹੀਂ ਹੁੰਦਾ, ਤੇ ਜੇ ਹੁੰਦਾ ਵੀ ਹੈ ਤਾਂ ਇਹ ਗਲ ਉਸਦੇ ਵਸੋਂ ਬਾਹਰ ਹੁੰਦੀ ਹੈ ਕਿ ਉਹ ਏਡੇ ਵਡੇ ਸਮਾਜ ਅੰਦਰ ਪਈਆਂ ਇਨ੍ਹਾਂ ਵਡੀਆਂ ਦਰਾੜਾਂ ਨੂੰ ਅਕੱਲਾ ਹੀ ਠੀਕ ਕਰ ਸਕੇ ਜਾਂ ਇਸ ਡਾਵਾਂ ਡੋਲ ਹੋਈ ਬੇੜੀ ਨੂੰ ਕਿਸੇ ਕੰਢੇ ਲਾ ਸਕੇ। ਹਰ ਪੈਗੰਬਰ ਨੇ ਸਭ ਤੋਂ ਪਹਿਲਾਂ ਆਪਣੇ ਸਮਾਜ ਦੀ ਹਰ ਕੜੀ ਦੀ ਚੰਗੀਤਰਾਂ ਪੜਤਾਲ ਕੀਤੀ। ਤੇ ਉਸ ਵਿਚੋਂ ਭੁਗੀਆਂ ਅਤੇ ਪੁਰਾਣੀਆਂ ਉਹਨਾਂ ਕੜੀਆਂ ਨੂੰ ਕਢਣ ਦਾ ਜਤਨ ਕੀਤਾ, ਜਿਨ੍ਹਾਂ ਥਲੇ ਇਹ ਸਮਾਜੀ ਜੀਵ ਠੁੰਮਣੇ ਲਾ ਲਾ ਡੰਗ ਟਪਾਊ ਕੰਮ ਕਰਦੇ ਨੇ। ਉਹ ਇਹ ਨਹੀਂ ਜਾਣਦੇ ਕਿ ਇਹ ਘੁਣ ਖਾਧੀਆਂ ਥੰਮ੍ਹੀਆਂ ਸਾਰੇ ਸਮਾਜ ਦੀ ਮੌਤ ਕਰ ਰਹੀਆਂ ਨੇ। ਇਸ ਲਈ ਹਰ ਵਡੀ ਸ਼ਖਸੀਅਤ ਇਨ੍ਹਾਂ ਪੁਰਾਣੇ ਠੁੰਮਣਿਆਂ ਨੂੰ ਕੱਢਕੇ ਕਿਸੇ ਨਵੇਂ ਸਮਾਜ ਦੀ ਸਿਰਜਨਾ ਕਰਦੀ ਹੈ। ਜਦ ਨਵੇ ਸਮਾਜ ਦੀ ਸਿਰਜਨਾ ਹੁੰਦੀ ਹੈ ਤਾਂ ਇਨ੍ਹਾਂ ਥੰਮ੍ਹਾਂ ਨਾਲ ਪੁਰਾਣੀਆਂ ਚੰਬੜੀਆਂ ਜੋਕਾਂ ਰੌਲਾ ਪਾ ਦੇਂਦੀਆਂ ਨੇ। ਉਹ ਨਵੇਂ ਉਸੱਰੀਆਂ ਉਤੇ ਊਜਾਂ ਲਾਉਂਦੀਆਂ ਨੇ, ਤੇ ਇਥੋਂ ਤਕ ਵੀ ਕਹਿ ਦੇਂਦੀਆਂ ਨੇ ਕਿ ਇਹ ਸਮਾਜ ਦੇ ਦੁਸ਼ਮਨ ਹਨ। ਪਰ ਹਕੀਕਤ ਇਸਦੇ ਉਲਟ ਹੁੰਦੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਦੀਆਂ ਪਾਈਆਂ ਲੀਹਾਂ ਨੂੰ ਅਗੇ ਤੋਰਿਆ।

ਤੇ ਸਭ ਤੋਂ ਪਹਿਲਾਂ ਉਹਨਾਂ ਨੇ ਇਹ ਅਨੁਭਵ ਕੀਤਾ ਕਿ ਦੇਸ਼ ਤੇ ਸਮਾਜ ਦੇ ਆਰਥਕ ਢਾਂਚੇ ਵਿਚ ਵਿਆਹ ਵੰਗ ਉਹ ਸਬਮਰਾਇਨ ਹਨ ਜਿਹੜੇ ਜ਼ਿੰਦਗੀ ਨੂੰ ਤਾਰ ਪੀਡੋ ਕਰਕੇ, ਨਾਕਾਰਾ ਬਣਾ ਦੇਂਦੇ ਨੇ। ਫਿਰ ਨਾਕਾਰਾ ਹੋਇਆ ਆਦਮੀ ਕਿਸੇ ਗਲ ਜੋਗਾ ਨਹੀਂ ਰਹਿੰਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜ਼ਿੰਦਗੀ ਤੋਂ ਇਹ ਵਖਾਵੇ ਦਾ ਜਾਲ ਲਾਹਣ ਦੀ ਕੋਸ਼ਸ਼ ਕੀਤੀ। ਇਹ ਗਲ ਕਈਆਂ ਲੋਕਾਂ ਨੂੰ ਯਾਦ ਹੈ ਕਿ ਅਜ ਤੋਂ ਕੁਝ ਦਹਾਕੇ ਪਹਿਲਾਂ ਜਦ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀਆਂ ਨੂੰ ਹੋਲੇ ਮੇਲਿਆਂ ਵਿਚ ਆਪਣੇ ਬਚਿਆਂ ਦੇ ਅਨੰਦ ਕਰਨ ਲਈ ਕਿਹਾ ਤਾਂ ਕਿੰਨਾਂ ਰੌਲਾ ਪਿਆ ਸੀ। ਤੇ ਲੋਕਾਂ ਨੇ ਇਸ ਗੱਲ ਦੀ ਕਿੰਨੀ ਮੁਖਾਲਫਤ ਕੀਤੀ ਤੇ ਬੇਨਤੀਆਂ ਕੀਤੀਆਂ "ਗਰੀਬ ਨਿਵਾਜ਼ ਜੀ, ਸਾਡੀਆਂ ਰੀਝਾਂ ਨਹੀਂ ਲਹਿੰਦੀਆਂ" ਪਰ ਸ੍ਰੀ ਸਤਿਗੁਰੂ ਜੀ ਜਾਣਦੇ ਸਨ ਕਿ ਇਨ੍ਹਾਂ ਰੀਝਾਂ ਪਿਛੇ ਇਕ ਵਡੀ ਤੇ ਤਬਾਹਕੁਨ ਬੀਮਾਰੀ ਲੁਕੀ ਹੋਈ ਹੈ। ਜਿਹੜੀ ਨਾ ਸਿਰਫ ਕੁੜਿਆਂ ਨੂੰ ਹੀ ਬਰਬਾਦ ਕਰ ਦੇਵੇਗੀ, ਸਗੋਂ ਸਾਰੇ ਦੇਸ਼ ਦਾ ਨਾਸ ਕਰ ਦੇਵੇਗੀ। ਸਤਿਗੁਰੂਜੀ ਮਹਾਰਾਜ ਨੇ ਆਖਰਵਿਆਹ ਸ਼ਾਦੀਆਂ ਨੂੰ ਕਾਨੂਨੀ ਤੋਰ ਤੇ ਮੇਲਿਆਂਵਿਚ ਕਰਨ ਦੀ ਪਰਥਾ ਚਲਾਈ। ਤੇ ਇਸ ਪਰਥਾ ਦੇ ਪ੍ਰਤੀ-ਕਰਮ ਦਾ ਅਜ ਉਹਨਾਂ ਲੋਕਾਂ ਨੂੰ ਅਹਿਸਾਸਹੋ ਰਿਹਾ ਹੈ ਜਿਹੜੇ ਕਦੇ ਇਸਦੀ ਵਿਰੋਧਤਾ ਕਰਦੇਹੁੰਦੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜਾਣਦੇ ਸਨ ਕਿ ਵਿਆਹ ਜ਼ਿੰਦਗੀ ਦਾ ਇਕ ਸੁਹਣਾ ਦਿਨ ਹੁੰਦਾ ਹੈ, ਜਿਸ ਵਿਚ ਅੰਗਾਂ ਸਾਕਾਂ ਦੇ ਵੀ ਚਾਅ ਮੌਲਦੇ ਹਨ। ਪਰ ਸਵਾਲ ਇਹ ਉਠਦਾ ਹੈ ਕਿ ਉਹ ਚਾਅ ਤੇ ਖੁਸ਼ੀ ਕਿਸ ਗੁਣ ਜਿਸ ਦੀਆਂ ਪੀੜਾਂ ਸਾਰੀ ਜ਼ਿੰਦਗੀ ਜਾਗਦੀਆਂ ਰਹਿਣ। ਅਜ ਇਸ ਗਲ ਦਾ ਅਹਿਸਾਸ ਉਹਨਾਂ ਗੈਰ ਨਾਮਧਾਰੀਆਂ ਤੋਂ ਪਤਾ ਕਰੋ, ਜਿਨ੍ਹਾਂ ਦੀਆਂ ਬਚੀਆਂ ਇਹਨਾਂ ਵਿਆਹਵਾਂ ਦੀਆਂ ਭੈੜੀਆਂ ਰਸਮਾਂ ਕਰਕੇ ਬੁਢੀਆਂ ਹੋ ਚਲੀਆਂ ਨੇ, ਪਰ ਉਹਨਾਂ ਨੂੰ ਕੋਈ ਲੈਂਦਾ ਨਹੀਂ, ਇਸ ਲਈ ਕਿ ਲਾਲਚੀਆਂ ਦੇ ਢਿਡ ਭਰਨ ਲਈ ਮਾਂ ਪਿਓ ਕੋਲ ਪੈਸੇ ਨਹੀਂ ਹੁੰਦੇ। ਦੁਖੀ ਲੋਕ ਇਸ ਬੁਰਾਈ ਨੂੰ ਦੂਰ ਕਰਨ ਲਈ ਗੌਰਮਿੰਟ ਅਗੇ ਹਾੜੇ ਕਢਦੇ ਹਨ ਕਿ ਕੋਈ ਅਜੇਹਾ ਕਾਨੂਨ ਬਣਾਇਆ ਜਾਏ ਜਿਸ ਨਾਲ ਇਹ ਲਾਹ-ਨਤਾਂ ਦੂਰ ਹੋਣ। (ਹੁਣ ਇਕ ਅਜੇਹਾ ਕਾਨੂਨ ਬਣ ਗਿਆ ਹੈ ਜੋ ਦੁਖੀ ਲੋਕਾਂ ਦੀਆਂ ਅਖਾਂ ਪੂੰਝਣ ਲਈ ਕਾਫ਼ੀ ਸਮਝਿਆ ਗਿਆ ਹੈ -ਸੰਪਾਦਕ।)

ਅਜ ਨਾਮਧਾਰੀ ਸਮਾਜ ਕਿੰਨਾ ਸੌਖਾ ਹੈ। ਤੇ ਹਰ ਨਾਮਧਾਰੀ ਜਦ ਚਾਹਵੇ ਜਿਸ ਵੇਲੇ ਚਾਹੇ ਆਪਣੇ ਬਚਿਆਂ ਦੀ ਸ਼ਾਦੀ ਕਰ ਸਕਦਾ ਹੈ। ਨਾ ਸਾਲ ਸਾਲ ਪਹਿਲਾਂ ਤਿਆਰੀ ਕਰਨ ਦੀ ਲੋੜ ਪੈਂਦੀ ਹੈ ਨਾ ਘਰ ਵਾਲੇ ਟੁਟ ੨ ਪੈਂਦੇ ਨੇ। ਨਹੀਂ ਤਾਂ ਵਿਆਹ ਤੋਂ ਪਿਛੋਂ ਕੁੜੀ ਵਾਲੇ ਚੂਰ ਹੋਏ ਰਹਿੰਦੇ ਨੇ। ਤੇ ਕਰਜ਼ੇ ਡੂੰਗੇ ਵਿਚ ਚੜ੍ਹ ਜਾਂਦੇ ਨੇ।

ਮੈਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਦਿਨ ਯਾਦ ਆਏ ਜਦ ਕਿ ਲਾਲਾ ਅਚਿੰਤ ਰਾਮ ਮੈਂਬਰ ਪਾਰਲੀਮਿੰਟ ਦੀ ਬਚੀ ਦੀ ਸ਼ਾਦੀ ਸੀ। ਲਾਲਾ ਜੀ ਨੇ ਕੋਈ ਵਾਜਾ ਨਹੀਂ ਵਜਣ ਦਿਤਾ। ਕੋਈ ਬਤੀਆਂ ਨਹੀਂ ਜਗਾਈਆਂ। ਬਰਾਤ ਦੇ ਪੰਜ ਬੰਦੇ ਸਣੇ ਲਾੜੇ ਆਏ ਤਾਂ ਲਾਲਾ ਜੀ ਨੇ ਬਚੀ ਦਾ ਇਕ ਘੰਟੇ ਵਿਚ ਵਿਆਹ ਕਰਕੇ ਸਹੁਰੇ ਭੇਜ ਦਿਤੀ ਤੇ ਆਏ ਮਹਿਮਾਨਾਂ ਨੂੰ ਪੱਤਲਾਂ ਉਤੇ ਹੀ ਜ਼ਮੀਨ ਤੇ ਬਠਾ ਖਾਣਾ ਖੁਆ ਦਿਤਾ। ਪ੍ਰੋਫੈਸਰ ਰਾਮ ਸਿੰਘ, ਪ੍ਰੋਫੈਸਰ ਕਿਸ਼ਨ ਸਿੰਘ ਤੇ ਆਰ. ਕੇ. ਨਹਿਰੂ ਆਦਿ ਲਾਲਾ ਜੀ ਦੀ ਤਾਰੀਫ ਕਰਦੇ ਨਹੀਂ ਸਨ ਥਕਦੇ ਤੇ ਅਖਬਾਰਾਂ ਵਾਲਿਆਂ ਇਸ ਸਾਦਾ ਵਿਆਹ ਦੀ ਬੜੀ ਤਾਰੀਫ ਕੀਤੀ ਪਰ ਉਹ ਨਹੀਂ ਸਨ ਜਾਣਦੇ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਆਪਣੇ ਸਿਖਾਂ ਉਤੇ ਅਪਾਰ ਕਿਰਪਾ ਕਰਕੇ ਅਜੇਹੀ ਮਰਯਾਦਾ ਪਹਿਲਾਂ ਤੋਂ ਹੀ ਤੋਰੀ ਹੋਈ ਹੈ ਕਿ ਮੇਰਾ ਸਿਖ ਇਨ੍ਹਾਂ ਝੂਠੀਆਂ ਰਸਮਾਂ ਵਿਚ ਗਰਸਿਆ ਦੁਖੀ ਨ ਹੋਵੇ।

ਹਰ ਆਰਥਕ, ਜਾਂ ਧਾਰਮਕ ਲਹਿਰ ਰਾਜਸੀ

ਲਹਿਰ ਦਾ ਪੇਸ਼-ਖੇਮਾ ਹੁੰਦੀ ਹੈ। ਸਤਿਗੁਰੂ ਜੀ ਮਹਾਰਾਜ ਨੇ ਆਪਣੇ ਸਮਾਜ ਵਿਚ ਨਵੀਂ ਦ੍ਰਿੜਤਾ ਲਿਆਉਣ ਲਈ ਨਾਮ ਬਾਣੀ ਦਾ ਇਕ ਨਵਾਂ ਪਰਵਾਹ ਚਲਾਇਆ। ਜਿਵੇਂ ਹਜ਼ਰਤ ਮੁਹੰਮਦ ਸਾਹਿਬ ਨੇ ਆਪਣੇ ਮੋਮਨਾਂ ਨੂੰ ਸ਼ੁਰੂ ਵਿਚ ਦਸਿਆ ਸੀ ਕਿ ਅੱਲਾ ਇਕ ਜਾਬਰ ਹਾਕਮ ਹੈ। ਜਿਹੜਾ ਇਨ੍ਹਾਂ ਰਾਜਿਆਂ ਮਹਰਾਜਿਆਂ ਤੋਂ ਕਿਤੇ ਵਡਾ ਹੈ ਤੇ ਉਸਦੇ ਦਰਬਾਰ ਵਿਚ ਕਿੰਨੇ ਹੀ ਫਰਿਸ਼ਤੇ ਉਸਦੇ ਹੁਕਮ ਦੇ ਮੁੰਤਜ਼ਿਰ ਰਹਿੰਦੇ ਹਨ। ਐ ਮੁਸਲਮਾਨੋਂ! ਉਠੋ ਤੇ ਉਸ ਵਡੇ ਸ਼ਹਿਨਸ਼ਾਹ ਦੀ ਓਟ ਲੈ ਅਗੇ ਵਧੋ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਆਪਣੇ ਸਿਖਾਂ ਅਤੇ ਆਪਣੇ ਸਮਾਜ ਵਿਚ ਇਹਨਾਂ ਲੀਹਾਂ ਨੂੰ ਫਿਰ ਉਜਾਗਰ ਕੀਤਾ ਜਿਹੜੀਆਂ ਗੁਰੂ ਨਾਨਕ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਪਾਈਆਂ ਸਨ। ਤੇ ਸਾਡਾ ਸਮਾਜ ਉਹਨਾਂ ਨੂੰ ਭੁਲ ਚੁਕਾ ਸੀ। ਨਾਮ ਜ਼ਿੰਦਗੀ ਦੀ ਸਭ ਤੋਂ ਵਡੀ ਤਸੱਲੀ ਹੈ। ਹੋ ਸਕਦਾ ਹੈ ਕਿ ਕੁਝ ਲੋਕ ਆਪਣੀ ਦਲੀਲ ਨਾਲ ਇਸਨੂੰ ਥੋਥਾ ਕਹਿਣ, ਪਰ ਕੀ ਉਹ ਲੋਕ ਦਸ ਸਕਦੇ ਹਨ, ਕਿ ਜਦ ਮਨੁਖ ਡੋਲ ਜਾਂਦਾ ਹੈ ਤਾਂ ਅਕਾਲ ਪੁਰਖ ਦੀ ਕਿਉਂ ਓਟ ਲਈ ਜਾਂਦੀ ਹੈ। ਜਾਂ ਨਾਮ ਜਪਣ ਨਾਲ ਕਿਉਂ ਕਿਸੇ ਨਵੇਂ ਸਵਾਦ ਦਾ ਅਹਿਸਾਸ ਹੁੰਦਾ ਹੈ।...... ਜਦ ਮਨੁਖ ਨਾਮ ਵਿਚ ਯਕੀਨ ਰਖ ਉਸਦੀ ਉਪਾਸ਼ਨਾਂ ਕਰਦਾ ਹੈ ਤਾਂ ਉਸ ਅੰਦਰ ਇਕ ਫੌਲਾਦੀ ਆਚਰਨ ਦੀ ਸਿਰਜਨਾ ਹੁੰਦੀ ਹੈ। ਉਹ ਫੌਲਾਦੀ ਆਚਰਨ ਉਸਨੂੰ ਵਡੀ ਤੋਂ ਵਡੀ ਟੱਕਰ ਲੈਣ ਲਈ ਤਿਆਰ ਕਰਦਾ ਹੈ।

ਨਾਮਧਾਰੀ ਲਹਿਰ ਨਰੋਲ ਪੁਲੀਟੀਕਲ ਸੀ। ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਅਤੇ ਬਾਣੀ ਦੀ ਮਹਤਤਾ ਦਸ, ਬੁਜ਼ਦਿਲ ਸਿਖਾਂ ਵਿਚ ਨਵਾਂ ਅਹਿਸਾਸ ਪੈਦਾ ਕੀਤਾ। ਤੇ ਉਹ ਸਿਖ ਜਿਹੜੇ ਪਿੰਡ ਵਿਚ ਆਏ ਸਿਪਾਹੀਆਂ ਕੋਲੋਂ ਡਰਦੇ ਹੁੰਦੇ ਸਨ, ਕਾਵਨ ਦੀਆਂ ਤੋਪਾਂ ਅਗੇ ਹਸ ਹਸ ਖਲੋ ਗਏ। ਇਸੇ ਹੀ ਤਰਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਿਖਾਂ ਵਿਚ ਉਸ ਜਵਾਲਾ ਨੂੰ ਪਰਚੰਡ ਕਰੀ ਰਖਿਆ ਜਿਸਦਾ ਅਰੰਭ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ, ਫਿਰ ਪੁਰਸ਼ ਜਿੰਨੇ ਅਧਿਕਾਰ ਇਸਤ੍ਰੀ ਨੂੰ ਦੇਣ ਦਾ ਜਤਨ ਕੀਤਾ। ਦੇਸ਼ ਵੰਡ ਤੋਂ ਪਹਿਲਾਂ ਬਹੁਤ ਸਾਰੇ ਲੋਕ ਇਸਤ੍ਰੀ ਵਿਦਿਆ ਦੇ ਖਿਲਾਫ਼ ਸਨ, ਪਰ ਸਤਿ-ਗੁਰੂ ਜੀ ਨੇ ਮਰਯਾਦਾ ਤੋਰੀ ਕਿ ਜਦ ਤਕ ਕੁੜੀ ਮੁੰਡਾ ਪੜ੍ਹੇ ਲਿਖੇ ਨਾ ਹੋਣ ਉਹਨਾਂ ਦਾ ਅਨੰਦ ਕਾਰਜ ਨਾ ਕੀਤਾ ਜਾਏ। ਖਾਸ ਕਰਕੇ ਪੰਜਾਬੀ ਜਾਨਣਾ ਬੜਾ ਜ਼ਰੂਰੀ ਹੈ। ਮੈਨੂੰ ਯਾਦ ਹੈ ਕਿ ਸਤਿ-ਗੁਰੂ ਸਚੇ ਪਾਤਸ਼ਾਹ ਨੇ ਕਈ ਉਹਨਾਂ ਮੁੰਡੇ ਕੁੜੀਆਂ ਦੇ ਅਨੰਦ ਕਾਰਜ ਕਰਨੋਂ ਇਨਕਾਰ ਕਰ ਦਿਤਾ ਜਿਹੜੇ ਪੰਜਾਬੀ ਨਹੀਂ ਸਨ ਜਾਣਦੇ। ਚਾਹੇ ਉਹ ਬੀ. ਏ. ਐਮ. ਏ. ਵੀ ਸਨ। ਸਤਿਗੁਰ ਸਚੇ ਪਾਤਸ਼ਾਹ ਜੀ ਦਾ ਇਹ ਭਾਵ ਨਹੀਂ ਸੀ ਉਹ ਲੋਕ ਦੂਜੀਆਂ ਜ਼ਬਾਨਾਂ ਨਾ ਪੜ੍ਹਨ ਬਲਕਿ ਉਹ ਚਾਹੁੰਦੇ ਸਨ ਕਿ ਮਾਤ ਭਾਸ਼ਾ ਪੰਜਾਬੀ ਵੀ ਓਨੀ ਉਨਤੀ ਕਰੇ ਜਿੰਨੀਆਂ ਕਿ ਦੂਜੀਆਂ ਬੋਲੀਆਂ ਉਨਤੀ ਕਰ ਰਹੀਆਂ ਨੇ।

ਸਤਿਗੁਰੂ ਜੀ ਨੂੰ ਮਾਤ ਭਾਸ਼ਾ ਦੀ ਉਨਤੀ ਦੀ ਉਸ ਵੇਲੇ ਵੀ ਲੋੜ ਭਾਸੀ ਜਿਸ ਵੇਲੇ ਉਰਦੂ ਅੰਗਰੇਜ਼ੀ ਦਾ ਡੰਕਾ ਵਜਦਾ ਸੀ। ਉਹ ਜਾਣਦੇ ਸਨ ਕਿ ਪਛਮੀ ਬੋਲੀ ਦੇ ਨਾਲ ਉਹਨਾਂ ਦੀ ਸਭਿਅਤਾ ਨੂੰ ਵੀ ਉਹ ਸੱਟ ਵਜੇਗੀ ਜਿਸ ਨਾਲ ਉਹ ਕਦੇ ਵੀ ਉਠ ਨਾ ਸਕੇਗੀ।...... ਅਜ ਕੁਝ ਲੋਕ ਪੰਜਾਬੀ ਦੇ ਰਖਵਾਲੇ ਬਣ ਗਏ ਹਨ ਪਰ ਉਹ ਇਹ ਨਹੀਂ ਜਾਣਦੇ ਕਿ ਪੰਜਾਬੀ ਰਖਿਆ ਦੀ ਲਹਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੀ ਚਲਾਈ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਆਮ ਜਜ਼ਬਾਤੀ ਲੋਕਾਂ ਵਰਗੇ ਨਹੀਂ ਸਨ ਕਿ ਉਹ ਹਰ ਉਠਦੀ ਲਹਿਰ ਵਿਚ ਆਪਣੇ ਸਿਖਾਂ ਦੀਆਂ ਅਹੂ-ਤੀਆਂ ਪਾ ਪੰਥ ਨੂੰ ਦੂਜੀਆਂ ਲਹਿਰਾਂ ਵਾਂਗ ਖਤਮ

ਕਰਵਾ ਦੇਂਦੇ। ਜ਼ਿੰਦਗੀ ਇਕਵਾਸੇ ਪਨ ਨੂੰ ਕਦੇ ਨਹੀਂ ਕਬੂਲ ਕਰਦੀ। ਜਿਹੜੀ ਸ਼ਖਸੀਅਤ ਕੌਮ ਤੇ ਮੁਲਕ ਨੂੰ ਖਤਰਿਆਂ ਵਿਚੋਂ ਬਚਾਕੇ ਲੈ ਜਾਏ ਉਹੀ ਹੀ ਮਹਾਨ ਹੁੰਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਵਿਚ ਨਵੀਂ ਚੇਤੰਨਤਾ ਪੈਦਾ ਕੀਤੀ। ਤੇ ਸਿਖਾਂ ਨੂੰ ਹਰ ਸਮੇ ਤਿਆਰ ਰਹਿਣ ਦਾ ਹੁਕਮ ਕੀਤਾ। ਹੋ ਸਕਦਾ ਹੈ ਕਿ ਕਿਸੇ ਵੇਲੇ ਵੀ ਕੋਈ ਅਜੇਹੀ ਮੁਸੀਬਤ ਆ ਪਵੇ ਜਿਹੜੀ ਸਾਰੇ ਸਮਾਜ ਨੂੰ ਝੁਲਸ ਦੇਵੇ। ਨਾਮਧਾਰੀ ਪੰਥ ਨੂੰ ਸਤਿਗੁਰੂ ਜੀ ਨੇ ਸਦਾ ਜਗਾਈ ਰਖਿਆ ਹੈ ਤੇ ਉਹਨਾਂ ਇਕ ਚੰਗੇ ਪਹਿਰੂਏ ਦਾ ਕੰਮ ਕੀਤਾ ਹੈ।

ਅਜ ਸਿਖ ਕੌਮ ਵਿਚ ਉਹ ਪਾਟੋ ਧਾੜ ਪਈ ਹੋਈ ਹੈ, ਜਿਹੜੀ ਕਦੇ ਸਿਖ ਰਾਜ ਤੋਂ ਬਾਦ ਪਈ ਸੀ। ਉਸ ਵੇਲੇ ਵੀ ਸਤਿਗੁਰੂ ਰਾਮ ਸਿੰਘ ਨੇ ਸਿਖਾਂ ਨੂੰ ਇਕ ਕੇਂਦਰ ਉਤੇ ਲਿਆਂਦਾ। ਤੇ ਇਸ ਹੀ ਤਰਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਈ ਵਾਰੀ ਸਰਬ ਸਿਖ ਪਾਰਟੀਆਂ ਦੀਆਂ ਕਾਨਫ਼ਰੰਸਾਂ ਸ੍ਰੀ ਭੈਣੀ ਸਾਹਿਬ ਤੇ ਹੋਰ ਥਾਈਂ ਕਰਵਾਈਆਂ। ਚਾਹੇ ਸਤਿਗੁਰੂ ਜੀ ਨੂੰ ਸਾਰੇ ਸਿਖਾਂ ਦੀ ਏਕਤਾ ਵਾਸਤੇ ਆਪਣੇ ਪਿਆਰੇ ਅਸੂਲਾਂ ਨੂੰ ਤਿਲਾਂਜਲੀ ਦੇਣੀ ਪਈ। ਜ਼ਬਾਨੀ ਹਮਦਰਦੀ ਕਿਸ ਗੁਣ ਹੈ ਜਦ ਕਿ ਉਸ ਵਿਚ ਅਮਲ ਦੀ ਘਾਟ ਹੈ। ਸਤਿਗੁਰੂ ਜੀ ਮਹਾਰਾਜ ਨੇ ਸਮਾਜ ਨੂੰ ਇਕ ਮੁਠ ਕਰਨ ਲਈ ਅਮਲੀ ਸਬੂਤ ਦਿਤੇ। ਤੇ ਉਹਨਾਂ ਦੇ ਅਕਾਲ ਚਲਾਣੇ ਤੋਂ ਬਾਦ ਉਹ ਕਿਹੜੀ ਸਿਖ ਸੰਪ੍ਰਦਾ ਸੀ ਜਿਸਨੇ ਉਸ ਮਹਾਨ ਆਗੂ ਦੇ ਅਲੋਪ ਹੋਣ ਉਤੇ ਆਹ ਦਾ ਨਾਅਰਾ ਨਾ ਮਾਰਿਆ,ਤੇ ਉਸਦਿਨਸਮੁਚੇ ਸਿਖ ਜਗਤ ਨੂੰ ਅਹਿਸਾਸ ਹੋਇਆ ਕਿ ਅੱਜ ਸਿਖ ਕੌਮ ਦਾ ਬੰਨ੍ਹ ਖੁਲ੍ਹ ਗਿਆ ਹੈ।

ਅਜ ਦੇਸ਼ ਦੇ ਵਡੇ ਨੇਤਾ ਕਾਟਜ ਇੰਡਸਟਰੀ ਉਤੇ ਆਪਣਾ ਪੂਰਾ ਤਾਣ ਲਾ ਰਹੇ ਹਨ. ਤੇ ਚਾਹੁੰਦੇ ਹਨ ਕਿ ਇਹ ਘਰੇਲੂ ਦਸਤਕਾਰੀ ਏਨੀ ਤਰਕੀ ਕਰੇ ਕਿ ਸਾਡਾ ਦੇਸ਼ ਵਦੇਸ਼ੀ ਚੀਜ਼ਾਂ ਦਾ ਮੁਕਾਬਲਾ ਕਰ ਸਕੇ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅੱਜ ਤੋਂ ਕਈ ਦਹਾਕੇ ਪਹਿਲਾਂ ਕਾਟਜ ਇੰਡਸ-ਟਰੀ ਦੀ ਦਾਗ ਬੇਲ ਪਾਈ। ਤੇ ਲੋਕਾਂ ਨੂੰ ਆਪਣੇ ਪੈਰਾਂ ਉਤੇ ਆਪ ਖਲੋਣਾ ਦਸਿਆ। ਜੀਵਨ ਵਿਚ ਹਰ ਵਸਤ ਦੀ ਲੋੜ ਹੈ। ਜੇ ਹਰ ਚੀਜ਼ ਦੀ ਲੋੜ ਹੈ ਤਾਂ ਕਿਉਂ ਨਾ ਉਸਦੀ ਪਰਾਪਤੀ ਘਰ ਵਿਚੋਂ ਹੀ ਕੀਤੀ ਜਾਵੇ। ਇਸਦਾ ਸਭ ਤੋਂ ਵਡਾ ਲਾਭ ਇਹ ਸੀ ਕਿ ਇਕ ਤਾਂ ਲੋਕਾਂ ਨੂੰ ਕੰਮ ਜ਼ਿਆਦਾ ਮਿਲੇਗਾ ਤੇ ਮਜ਼ਦੂਰੀ ਵਧ ਜਾਣ ਨਾਲ ਆਮ ਪਧਰ ਦੇ ਲੋਕ ਸੁਖ ਦੀ ਰੋਟੀ ਖਾਣਗੇ ਤੇ ਦੂਜਾ ਪੈਸੇ ਦਾ ਇਕ ਨਵਾਂ ਚਕਰ ਬਝ ਜਾਏਗਾ ਜਿਹੜਾ ਅਗੇ ਬਾਹਰ ਜਾਂਦਾ ਹੈ, ਜਾਂ ਧਨਾਢਾਂ ਦੀਆਂ ਤਜੌ-ਰੀਆਂ ਵਿਚੋਂ ਨਹੀਂ ਨਿਕਲ ਸਕਦਾ ਤੇ ਸਮਾਜ ਦੇ ਆਮ ਜੀਵ ਇਸਦੇ ਲਾਭ ਤੋਂ ਵਾਂਜੇ ਰਹਿੰਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਸਮਾਜ ਦੀ ਹਰ ਉਸ ਕੜੀ ਵਲ ਧਿਆਨ ਦਿਤਾ ਜਿਹੜੀ ਸਮਾਜ ਲਈ ਇਕ ਵਬਾ ਬਣੀ ਹੋਈ ਸੀ। ਉਹ ਜਾਣਦੇ ਸਨ ਕਿ ਜਦ ਸਮਾਜੀ ਤੌਰ ਤੇ ਮਨੁਖ ਅਗਾਂਹ ਵਧੂ ਹੋ ਜਾਂਦਾ ਹੈ ਤਾਂ ਉਸਦੀ ਜਿੰਦਗੀ ਆਪਣੇ ਆਪ ਪਾਸਾ ਪਰਤਦੀ ਹੈ। ਇਹ ਸੀ ਸਭ ਤੋਂ ਵਡੀ ਵਜ੍ਹਾ ਕਿ ਸਤਿਗੁਰੂ ਜੀ ਨੇ ਹਰ ਨਾਮ-ਧਾਰੀ ਨੂੰ ਆਪਣੀ ਵਖਰੀ ਹੋਂਦ ਰਖਣ ਦੀ ਤਲ-ਕੀਨ ਕੀਤੀ। ਵਖਰੀ ਹੋਂਦ ਕੀ ਹੈ? ਵਖਰੀ ਹੋਂਦ ਦਾ ਇਹ ਅਰਥ ਨਹੀਂ ਕਿ ਹਰ ਨਾਮਧਾਰੀ ਆਪਣੀ ਡੇਢ ਇਟ ਦਾ ਵਖਰਾ ਅਡੰਬਰ ਬਣਾਕੇ ਰਖੇ। ਵਖਰੀ ਹੋਂਦ ਦਾ ਇਹ ਅਰਥ ਹੈ ਕਿ ਨਾਮਧਾਰੀ ਪੰਥ ਦੇ ਪੈਰੋਕਾਰ ਆਪਣੇ ਆਪਨੂੰ ਦੂਜਿਆਂ ਵਿਚ ਖਲਤ ਮਲਤ ਨਾ ਕਰ ਦੇਣ। ਸਗੋਂ ਅਲਹਿਦਾ ਇਕ ਜੀਉਂਦੀ ਜਾਗਦੀ ਕੌਮ ਦਿਸਣ। ਅਜ ਉਹਨਾਂ ਕੌਮਾਂ ਦੇ ਨਿਸ਼ਾਨ ਵੀ ਨਹੀਂ ਮਿਲਦੇ ਜਿਨਾਂ ਆਪਣੀ ਹੋਂਦ ਨੂੰ ਬਰਕਰਾਰ ਨਹੀਂ ਰਖਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਉਹ ਹਸਤੀ ਸਨ ਜਿਨ੍ਹਾਂ ਨੇ ਸਾਰੇ ਸਮਾਜ ਨੂੰ ਸ਼ਾਂਤਮਈ ਤੇ ਪਿਆਰ ਨਾਲ ਨਵੀਆਂ ਲੀਹਾਂ ਪਾ ਅਗੇ ਤੋਰਿਆ ਤੇ ਨਾਮ-ਧਾਰੀਆਂ ਨੂੰ ਹਰ ਔਕੜ ਤੋਂ ਬਚਾਈ ਰਖਿਆ।

# ਜਦੋਂ ਤੇਰੀ ਤਸਵੀਰ ਤੇ ਨਜ਼ਰ ਪੈਂਦੀ

[ਗੁਰਮੇਲ ਸਿੰਘ ਜੀ 'ਦੀਪਕ' ਸੰਤ ਨਗਰ

ਜਦੋਂ ਤੇਰੀ ਤਸਵੀਰ ਤੇ ਨਜ਼ਰ ਪੈਂਦੀ ਮੇਰੇ ਨੈਣਾਂ ਚੋਂ ਡੁਲ੍ਹਦਾ ਪਿਆਰ ਜਾਪੇ।
ਸੋਮੇਂ ਖੁਲ੍ਹ ਪੈਂਦੇ ਕੋਈ ਬਿਰਹੜਾ ਦੇ ਹੋ ਅਧੀਰ ਵਹਿੰਦੀ ਜਲ ਦੀ ਧਾਰ ਜਾਪੇ।
ਚੰਦ ਸੂਰਜ ਤਾਂ ਭਾਵੇਂ ਪੈ ਚਮਕਦੇ ਨੇ ਤੇਰੇ ਬਾਝ ਪਰ ਅੰਧ ਗੁਬਾਰ ਜਾਪੇ।
ਨਿਤ ਰੋਂਦਾ ਸੈਂ ਰਾਮ ਨੂੰ ਯਾਦ ਕਰਕੇ ਅੱਜ ਰੋਂਵਦਾ ਸਾਰਾ ਸੰਸਾਰ ਜਾਪੇ।
ਭਾਰਤ ਗਊ ਮਾਤਾ ਇਕ ਦਿਨ ਕਹਿਣ ਲਗੀ ਕਿਥੇ ਤੁਰ ਗਿਆ ਕ੍ਰਿਸ਼ਨ ਮੁਰਾਰ ਮੇਰਾ।
ਏਧਰ ਹੰਝੂਆਂ ਮੇਰਿਆਂ ਕਿਹਾ ਸਤਿਗੁਰ, ਯਾਦ ਰਹੇਗਾ ਸਦਾ ਪਿਆਰ ਤੇਰਾ।
ਸੁਖ ਅਰਾਮ ਵਿਚ ਕਸਰ ਨ ਰਤੀ ਭਾਵੇਂ ਭਾਵੇਂ ਬਾਗਾਂ ਵਿਚ ਬੁਲਬੁਲਾਂ ਗਾਂਦੀਆਂ ਨੇ।
ਪੀਆ ਪੀਆ ਪਪੀਹਾ ਵੀ ਕੂਕਦਾ ਏ ਕਮਲੀਆਂ ਕੋਇਲਾਂ ਗੀਤ ਸੁਣਾਂਦੀਆਂ ਨੇ।
ਖਿੜੇ ਬਾਗਾਂ ਦੇ ਫੁਲ ਨਹੀਂ ਮੋਹ ਸਕੇ ਅੰਦਰੋਂ ਆਖ਼ਰਾਂ ਜਹੀਆਂ ਕੋਈ ਆਂਦੀਆਂ ਨੇ।
ਸਾਵਣ ਮਾਂਹ ਦੀਆਂ ਝੜੀਆਂ ਵਿਚ ਸਤ ਕੋਈ ਨ ਅੱਗ ਬਾਲਕੇ ਸਗੋਂ ਜਲਾਂਦੀਆਂ ਨੇ।
ਅੱਜ ਉਹ ਸੁਪਨਿਆਂ ਵਿਚੋਂ ਹੀ ਲਭਦਾ ਏ ਮਨ ਮੋਹਨਾ ਸੁਚਾ ਦੀਦਾਰ ਤੇਰਾ।
ਮੇਰੇ ਅੰਦਰਲਾ ਪਿਘਲਦਾ ਕਹਿ ਰਿਹਾ ਏ ਯਾਦ ਰਹੇਗਾ ਸਦਾ ਪਿਆਰ ਤੇਰਾ।
ਤੇਰੀ ਇਕੋ ਪਿਆਰ ਦੀ ਤਕਣੀ ਨੇ ਦਿਲ ਸ਼ਾਂਤ ਕਰ ਰੋਗ ਗਵਾ ਦਿਤੇ।
ਪਾਰਸ ਨਿਗਾਹ ਨੇ ਕਰੇ ਮਨੂਰ ਪਾਰਸ ਫਰਸ਼ੋਂ ਚੁਕ ਕੇ ਅਰਸ਼ ਪੁਚਾ ਦਿਤੇ।
ਜਿੰਨ੍ਹਾਂ ਕੰਨਾਂ ਨੇ ਸੁਣੀ ਆਵਾਜ਼ ਤੇਰੀ ਉਹਨਾਂ ਹੋਰ ਸਰੋਤ ਸੁਕਾ ਦਿਤੇ।
ਜਿੰਨ੍ਹਾਂ ਇਕ ਵਾਰੀਂ ਚਰਨੀਂ ਸੀਸ ਧਰਿਆ ਦੁਖ ਦਰਦ ਤੂੰ ਉਹਨਾਂ ਦੇ ਲਾਹ ਦਿਤੇ।
ਦੁਖੀ ਸੁਖੀ ਕੀਤੇ ਪਾਪੀ ਸੰਤ ਕੀਤੇ ਸਾਨੂੰ ਆਇਆ ਨ ਅੰਤ ਸ਼ੁਮਾਰ ਤੇਰਾ।
ਬੇੜੀ ਨਾਮ ਦੀ ਚਾੜ੍ਹਕੇ ਪਾਰ ਕੀਤੋ ਈ ਯਾਦ ਰਹੇਗਾ ਸਦਾ ਪਿਆਰ ਤੇਰਾ।
ਲੈਕੇ ਭੈਣੀ ਵਿਚ ਜਨਮ-ਪਰਕਾਸ਼ ਸੁਹਣੇ ਚਮਨ ਆਪਣਾ ਆਪ ਸ਼ਿੰਗਾਰਿਆ ਸਈ।
ਲਾਏ ਬਾਗ਼ ਬਹਿਸ਼ਤ ਜਹੇ ਧਰਤ ਉਤੇ ਬੰਜਰ ਧਰਤੀਆਂ ਨੂੰ ਦਾਤਾ ਤਾਰਿਆ ਸਈ।
ਘੋੜੇ ਘੋੜੀਆਂ ਗਊਆਂ ਤੇ ਮਹੀਆਂ ਵੱਲੇ ਡੂੰਘਾ ਧਿਆਨ ਦੇ ਦੇਸ਼ ਉਸਾਰਿਆ ਸਈ।
ਲਖਾਂ ਸੋਇਆਂ ਨੂੰ ਭੈਜਲੋਂ ਪਾਰ ਕੀਤਾ ਹਥੀਂ ਆਪਣੀ ਤੂੰ ਚਪੂ ਮਾਰਿਆ ਸਈ।
ਅੱਜ ਉਹ ਚਮਨ ਤੇ ਪਸ਼ੂ ਪਏ ਸਹਿਕਦੇ ਨੇ ਜਿਨ੍ਹਾਂ ਕੀਤਾ ਸਪਰਸ਼ ਅਪਾਰ ਤੇਰਾ।
ਹਿਰਦੇ ਧੜਕਦੇ ਤੇ ਅੱਖਾਂ ਰੋਂਦੀਆਂ ਨੇ ਯਾਦ ਰਹੇਗਾ ਸਦਾ ਪਿਆਰ ਤੇਰਾ।
ਤੇਰੀ ਮੁਸਕਣੀ, ਡੁਸਕਣੀ ਬੱਸ ਕੀਤੀ, ਕੀਤੀ ਕੁਸਕਣੀ ਮਾਤ ਅਭਿਮਾਨੀਆਂ ਦੀ।
ਕੋਮਲ ਫੁਲਾਂ ਜਹੇ ਬੁਲ੍ਹਾਂ ਨੇ ਦੇ ਖੁਲ੍ਹਾਂ ਜਿਤੀ ਆਤਮਾ ਖਾਲਸ ਸ਼ੈਤਾਨੀਆਂ ਦੀ।
ਅੰਮ੍ਰਿਤ ਚੋਂਦਾ ਸੀ ਬਚਨਾਂ ਤੇ ਹਾਸਿਆਂ ਚੋਂ ਮਿਟਦੀ ਭੁਖ ਸੀ ਅੰਬਰੀ ਬਾਨੀਆਂ ਦੀ।
ਤੇਰੇ ਚਰਨਾਂ ਦੇ ਹੇਠ ਸੀ ਦਿਲ ਸਾਡੇ ਤ੍ਰਿਪਤੀ ਹੁੰਦੀ ਸੀ ਰੂਹਾਂ ਮਸਤਾਨੀਆਂ ਦੀ।
ਹਾਇ! ਅੱਜ ਵਿਛੋੜੇ ਨੇ ਮਾਰ ਦਿਤਾ 'ਦੀਪਕ' ਦਮੋਂ ਹੋਇਆ ਤਾਬੇਦਾਰ ਤੇਰਾ।
ਅਸੀਂ ਆਪਾ ਤਾਂ ਬੇਸ਼ਕਾਂ ਭੁਲ ਜਾਈਏ ਯਾਦ ਰਹੇਗਾ ਸਦਾ ਪਿਆਰ ਤੇਰਾ।

# ਖਾ..ਨ ਦਾ ਪੀਰ

[ਮਾਸਟ੍ਰ ਨਿਹਾਲ ਸਿੰਘ ਜੀ ਸ੍ਰੀ ਜੀਵਨ ਨਗਰ



ਨਾਮਧਾਰੀ ਮਹਾ ਵਿਦਿਆਲਾ ਸ੍ਰੀ ਜੀਵਨ ਨਗਰ (ਹਿਸਾਰ) ਦੇ ਏਹ ਮੁਖ ਅਧਿਆਪਕ ਸ਼ਰਧਾ ਤੇ ਪਿਆਰ ਦੇ ਪੁਤਲੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਖਿੱਚ ਤੇ ਪ੍ਰੇਮ ਨੇ ਸ਼ਹਿਰਾਂ ਦੇ ਸਰਕਾਰੀ ਸਕੂਲਾਂ ਨੂੰ ਲੱਤ ਮਰਵਾ ਪਿੰਡਾਂ ਦੇ ਪੰਥਕ ਸਕੂਲ ਵਿੱਚ ਲੈ ਆਂਦਾ। ਆਪ ਜਿਸ ਲਗਨ ਤੇ ਉਤਸਾਹ ਨਾਲ ਕੰਮ ਕਰ ਰਹੇ ਹਨ, ਉਸਦੀ ਝਲਕ ਆਪਦੇ ਹੋਣਹਾਰ ਵਿਦਿਆਰਥੀਆਂ ਵਿਚੋਂ ਮਿਲਦੀ ਹੈ, ਜਿਹੜੇ ਨਾਮਧਾਰੀ ਪੰਥ ਦੀ ਅਗਲੀ ਪਨੀਰੀ ਹਨ। ਆਪ ਦੇ ਕਥਨ ਵਿੱਚ ਰਸ ਤੇ ਲਿਖਣ ਵਿੱਚ ਸੁਆਦ ਹੈ। ਜਿਸ ਰਉਂ ਵਿੱਚ ਆਪਨੇ ਇਹ ਸੱਚੀ ਵਾਰਤਾ ਲਿਖੀ ਹੈ, ਇਸ ਨੂੰ ਪੜ੍ਹਿਆਂ ਪਾਠਕ ਮੇਰੇ ਵਿਚਾਰਾਂ ਨਾਲ ਸਹਿਮਤ ਹੋ ਜਾਣਗੇ।

[ਪ. ਸ. ਕ.

ਸੂਰਜ ਦਿਨ ਦਾ ਪੈਂਡਾ ਚੂਰ ਕਰਦਾ, ਅੱਧੀ ਮੰਜ਼ਿਲ ਮਾਰ, ਪੱਛਮ ਦੇ ਪੜਾਂ ਵਲ ਤੇਜੀ ਨਾਲ ਵਧ ਰਿਹਾ ਸੀ। ਕਿਸੇ ਕਿਸੇ ਵੇਲੇ ਟਾਵਾਂ ਟਾਵਾਂ ਬਦਲੀ ਦਾ ਪੱਚਰਾ, ਉਸਦੇ ਰਾਹ ਵਿਚ ਆ, ਉਸਦੀਚਾਲਵਿਚ ਫਰਕ ਪਾਉਣਾ ਚਾਹੁੰਦਾ, ਮਗਰ ਆਸ਼ਕਾਂ ਦੇ ਰਾਹ ਵਿਚ ਰੋਕ ਕਾਹਦੀ? ਉਹ ਅਗੇ ਹੀ ਅਗੇ ਟੁਰਦੇ ਜਾਂਦੇ ਨੇ, ਅਤੇ ਜਿਹੜਾ ਪੈਰ ਇਕ ਵੇਰ ਅਗੇ ਪੁਟਦੇ ਨੇ, ਉਹ ਪਿਛਾਂਹ ਨਹੀਂ ਮੁੜਦਾ। ਪੁਰੇ ਦੀ ਪੌਣ ਵੀ ਕਿਸੇ ਸੁਹਾਵਣੇ ਸਮੇ ਦਾ ਸੁਨੇਹਾ ਸੁਨਾ ਰਹੀ ਸੀ।

ਇਸ ਵੇਲੇ ਇਕ ਨੌਕਾ, ਜਿਸ ਵਿਚ ਇਕ ਡਾਜ ਗਡੀ, ਤੇ ਪੰਜ ਸੱਤ ਸਰੀਰ, ਜਿਨ੍ਹਾਂ ਦਾ ਚਿਹਰਾ ਰਬੀ ਜਲਾਲ ਨਾਲ ਨੂਰੋ ਨੂਰ ਸੀ ਤੇ ਜਿਨ੍ਹਾਂ ਵਿਚੋਂ ਸ਼੍ਰੋਮਣੀ ਪਾਂਧੀ ਦੇ ਚਰਨਾਂ ਨੂੰ ਪਰਸਨ ਲਈ ਦਿਨ ਦਾ ਈਸ਼ਰ, ਬੜੇ ਪ੍ਰੇਮ ਨਾਲ ਨੌਕਾ ਵਿਚ ਪ੍ਰਵੇਸ਼ ਕਰ ਧੀਰੇ ਧੀਰੇ ਉਨ੍ਹਾਂ ਨੂੰ ਦਬਾ ਰਿਹਾ ਸੀ। ਭਾਗਾਂ ਭਰੀ ਕਿਸ਼ਤੀ ਲੰਡੇ ਤੇ ਸਿੰਧੂ ਨੂੰ ਚੀਰਦੀ ਕਿਸੇ ਦੇ ਭਾਗ ਜਗਾਉਣ ਹਿਤ ਵਾਹੋ ਦਾਹੀ ਅਗ੍ਹਾਂ ਨੂੰ ਵਧ ਰਹੀ ਸੀ।

ਸਿੰਧੂ ਨਦੀ ਅਜ ਆਪਣੇ ਆਪਨੂੰ ਸੁਭਾਗਾ ਸਮਝ ਰਹੀ ਸੀ, ਕਿਉਂਕਿ ਉਸਨੂੰ ਉਹ ਦਿਨ ਯਾਦ ਆਇਆ ਕਰਦੇ ਸਨ, ਜਦੋਂ ਜਰਵਾਣੇ ਪਛੌਂ ਦੀਆਂ ਪਹਾੜੀਆਂ ਵਿਚੋਂ ਨਿਕਲ ਇਸ ਗਰੀਬ ਦੀ ਹਿਕ ਲਤਾੜ, ਭਾਰਤ ਭੂਮੀ ਦੀਆਂ ਹਜ਼ਾਰਾਂ ਸਤੀਆਂ ਦੇ ਸਤਾਂ ਨੂੰ ਮਿਟੀ ਵਿਚ ਰੋਲ ਖੁਸ਼ੀਆਂ ਮਨਾਇਆ ਕਰਦੇ ਸਨ। ਅਣਗਿਣਤ ਮਾਸੂਮਾਂ ਦੇ ਲਹੂ ਦੀ ਹੋਲੀ ਖੇਡ ਲੁਡੀ ਪਾਇਆ ਕਰਦੇ ਸਨ, ਲੱਖਾਂ ਦਿਲਾਂ ਦੀਆਂ ਧੜਕਦੀਆਂ ਲਹਿਰਾਂ ਨੂੰ ਵਲੂੰਧਰ ਖਿਲੀ ਮਚਾਇਆ ਕਰਦੇ ਸਨ ਅਤੇ ਹਜ਼ਾਰਾਂ ਮੰਦਰਾਂ ਨੂੰ ਲੁਟ ਪੁਟ, ਢਹਿ ਢੇਰੀ ਕਰ ਗਿਧਾ ਪਾਇਆ ਕਰਦੇ ਸਨ, ਮਗਰ ਅਜ ਦਿਸਦੇ ਪਾਣੀਆਂ ਤੇ ਉਹ ਮਹਾਨ ਸ਼ਕਤੀ, ਜਿਸਦੇ ਨਿਕੇ ਨਿਕੇ ਚਰਨਾਂ ਨੂੰ ਚੁੰਮਣ ਵਾਸਤੇ, ਦੁਆਪਰ ਵਿਚ ਜਮਨਾ ਮਾਈ ਦੀਆਂ ਲਹਿਰਾਂ ਹੰਭਲੀਆਂ ਮਾਰ

ਉਠੀਆਂ ਸਨ, ਅਤੇ ਤ੍ਰੇਤੇ ਵਿਚ ਏਸੇ ਮਾਹੀ ਦੀ ਚਰਨ ਛੂਹ ਪ੍ਰਾਪਤ ਕਰ ਇਕ ਭਾਰੀ ਪੱਥਰ, ਹੌਲਾ ਫੁਲ ਹੋ ਪੌਣ ਦਾ ਰੂਪ ਧਾਰ ਅਕਾਸ਼ ਨੂੰ ਉਡ ਗਿਆ ਸੀ, ਅਜ ਵੀ ਉਹੀ ਕਿਸੇ ਪਿਆਰੇ ਦੀਆਂ ਤੜਪ ਦੀਆਂ ਅਖਾਂ ਨੂੰ ਠਾਰਨ, ਪਾਰੇ ਵਾਂਗੂੰ ਤੜਪਦੇ ਦਿਲ ਨੂੰ ਧਰਵਾਸ ਪਹੁੰਚਾਣ ਹਿਤ, ਇਸ ਗਰਮੀ ਦੀ ਰੁਤੇ, ਸਿਖਰ ਦੁਪਹਿਰਾਂ ਝਾਗਦਾ ਉਛਲਦੀਆਂ ਨਦੀਆਂ ਨੂੰ ਪਾਰ ਕਰ. ਕੋਹ ਕਾਫਾਂ ਦਾ ਪੈਂਡਾ ਚੀਰ, ਜੰਗਲਾਂ ਉਜਾੜਾਂ ਨੂੰ ਜੀਅ ਦਾਨ ਦੇਂਦਾ ਇਸ ਸਿੰਧੂ ਨਦੀ ਦੇ ਪਾਣੀਆਂ ਨੂੰ ਪਾਰ ਕਰਦਾ, ਸੇਵਕਾਂ ਸਮੇਤ ਲੰਘ ਰਿਹਾ ਸੀ। ਕਿਧਰ? ਇਹ ਉਹ ਹੀ ਜਾਣਦਾ ਹੈ, ਜਿਸਦੀ ਉਂਗਲੀ ਦੇ ਇਸ਼ਾਰੇ ਤੇ ਕਰੋੜਾਂ ਰੂਹਾਂ ਖਿੜ ਖਿੜਾ ਉਠਦੀਆਂ ਹਨ, ਅਤੇ ਦੂਜੇ ਇਸ਼ਾਰੇ ਤੇ ਬੇਅੰਤ ਬੁਲ੍ਹੀਆਂ ਚੁਪ ਸਾਧ ਲੈਂਦੀਆਂ ਹਨ।

ਖ਼ੈਰ ਕਿਸ਼ਤੀ ਚਲਦੀ ਗਈ, ਚਲਦੀ ਗਈ। ਨੌਕਾ ਵੀ ਇਹੋ ਲੋਚਦੀ ਸੀ ਕਿ ਸ਼ਾਲਾ, ਅੱਜ ਦਾ ਪੂਰ ਸਵਾਰ ਹੀ ਰਹੇ, ਅਤੇ ਮਲਾਹ ਚਾਹੁੰਦਾ ਸੀ ਕਿ ਕਿਨਾਰਾ ਨਾ ਹੀ ਆਵੇ ਤਾਂ ਚੰਗਾ ਹੋਵੇ, ਕਿਉਂਕਿ ਉਹ ਆਪਣੇ ਆਪਨੂੰ ਇਉਂ ਜਾਣ ਰਿਹਾ ਸੀ ਜਿਵੇਂ ਜੰਨਤੀ ਪੌਣਾਂ ਦੀ ਸੁਗੰਧੀ ਵਿਚ ਮੌਜ ਨਾਲ ਤਾਰੀਆਂ ਲਾ ਰਿਹਾ ਹੈ। ਚਪੂ ਉਸ ਦੀਵਾਨੇ ਕੀ ਚਲਾਉਣਾ ਸੀ, ਵਜਦ ਵਿਚ ਆਇਆ ਮਖ਼ਮੂਰ ਤੇ ਨੂਰੀ ਮੁਖੜੇ ਨੂੰ ਤੱਕ ਤੱਕ ਖੀਵਾ ਹੋ ਕੰਧੀ ਵਲ ਝਾਕ ਰਿਹਾ ਸੀ। ਡੇਢ ਘੰਟੇ ਪਿਛੋਂ ਉਸਦੀ ਕਿਸ਼ਤੀ ਕੰਢੇ ਲਗੀ, ਅਤੇ ਗ਼ਰੀਬ ਨਿਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਸੰਤ ਰਾਜਿੰਦਰ ਸਿੰਘ ਜੀ, ਜਿਸਨੂੰ ਸਤਿਗੁਰੂ ਹਰੀ ਸਿੰਘ ਜੀ 'ਬਗਾ ਤੋਤਾ' ਆਖਿਆ ਕਰਦੇ ਸਨ, ਅਤੇ ਸੰਤ ਉਤਮ ਸਿੰਘ ਜੀ 'ਮਲੰਗ' ਬੇੜੀਓਂ ਉਤਰੇ ਅਤੇ ਰਾਤ 'ਡੇਹਰਾ ਗਾਜ਼ੀ ਖਾਂ' ਗੁਜ਼ਾਰੀ।

ਏਥੇ ਇਕ ਪ੍ਰੇਮੀ ਸਹਿਜਧਾਰੀ ਸਿਖ ਡਾਕਟਰ ਵੈਟਨਰੀ ਹਸਪਤਾਲ ਵਿਚ ਸੀ, ਉਸਨੂੰ ਜਾ ਦਰਸ਼ਨ ਦਿਤੇ। ਡਾਕਟਰ ਤੇ ਡਾਕਟਰ ਦੇ ਪ੍ਰਵਾਰ ਨੂੰ ਗੜ੍ਹ ਗੜ੍ਹ ਲਾਲੀਆ ਚੜ੍ਹ ਗਈਆਂ। ਏਥੇ ਇਕ ਅਨੋਖੀ ਘਟਨਾ ਵਾਪਰੀ। ਜਦ ਸੰਤ ਰਤਨ ਸਿੰਘ ਜੀ ਖੂਹ ਤੋਂ ਜਲ ਲੈਣ ਗਏ ਤਾਂ ਗਊ ਸ਼ਾਲਾ ਦੇ ਪਾਂਡਿਆਂ ਰੋਕ ਦਿਤਾ। ਉਹਨਾਂ ਜਾਣਿਆਂ ਇਹ ਕੋਈ ਪਠਾਣ ਬੱਚਾ ਪਾਣੀ ਭਰਨ ਆ ਗਿਆ ਏ। ਸੂਹੱਦੀ ਵਲ ਹਿੰਦੂ ਭਾਈ ਤਾਂ ਰੋਡ ਮੋਡ ਰਹਿੰਦੇ ਹਨ ਮਗਰ ਪਠਾਣ ਦਾਹੜੀ ਮੁਛ ਕਾਇਮ ਰਖਦੇ ਹਨ। ਰਤਨ ਸਿੰਘ ਜੀ ਖਾਲੀ ਵਾਪਸ ਮੁੜ ਆਏ। ਡਾਕਟਰ ਜੀ ਨੇ ਆਪਣਾ ਨੌਕਰ ਨਾਲ ਘਲਿਆ, ਉਸ ਪਾਂਡਿਆਂ ਨੂੰ ਸਮਝਾਇਆ ਕਿ ਇਹ ਤਾਂ ਬ੍ਰਾਹਮਣਾਂ ਨਾਲੋਂ ਵੀ ਵਧੇਰੇ ਬ੍ਰਹਿਮਣ ਹਨ ਅਤੇ ਇਹਨਾਂ ਦੇ ਵਡੇ ਵਡੇਰੇ ਇਹਨਾਂ ਜਰਵਾਣਿਆਂ ਤੋਂ, ਜਿਨ੍ਹਾਂ ਵਿਚ ਤੁਸੀਂ ਦਿਨ ਕਟੀ ਕਰ ਰਹੇ ਹੋ ਬਹੂ ਬੇਟੀਆਂ ਛੁਡਾਇਆ ਕਰਦੇ ਸਨ। ਇਹ ਤਾਂ ਧਰਮੀ ਬੰਦੇ ਹਨ, ਲੋਕ ਇਹਨਾਂ ਨੂੰ ਨਮਸਕਾਰ ਕਰਦੇ ਹਨ। ਉਹਨਾਂ ਪਾਂਡਿਆਂ ਭੁਲ ਬਖਸ਼ਾਈ ਤੇ ਸੰਤ ਜੀ ਨੇ ਜਲ ਲਿਆਂਦਾ। ਰਾਤ ਬੰਗਲੇ ਗੁਜ਼ਾਰੀ ਅਤੇ ਸਵੇਰ ਸਾਰ ਗਰੀਬ ਨਿਵਾਜ ਖੁਸ਼ੀਆਂ ਬਖਸ਼ਦੇ ਅਗੇ ਟੁਰਨ ਦਾ ਹੁਕਮ ਦੇ ਦਿਤਾ।

ਸੰਤ ਰਾਜਿੰਦਰ ਸਿੰਘ ਜੀ ਨੇ ਸਟੀਅਰਿੰਗ ਨੂੰ ਸੰਭਾਲਿਆ, ਗਰੀਬ ਨਿਵਾਜ ਜੀ ਕਾਰ ਵਿਚ ਬੈਠ ਗਏ। ਬਾਕੀ ਸਰੀਰਾਂ ਬਹਿੰਦਿਆਂ ਮਾਲ੍ਹਾਂ ਤੇ ਹਥ ਰਖ ਲਏ। ਮੋਟਰ ਹਵਾ ਨਾਲ ਗਲਾਂ ਕਰਨ ਲਗ ਪਈ। ਕਿਥੇ ਸ੍ਰੀ ਭੈਣੀ ਸਾਹਿਬ? ਕਿਥੇ ਸਰਹੱਦੀ ਸੂਬਾ? ਕਿਥੇ ਪਖਤੂਨਾਂ ਤੇ ਬਲੋਚਾਂ ਦੀ ਧਰਤੀ। ਸਤਿਗੁਰਾਂ ਦੇ ਨਿੱਜੀ ਸੇਵਕ ਅਤੇ ਫਰਿਸ਼ਤਾ ਜੀ ਸਮਝ ਰਹੇ ਸਨ, ਕਿ ਪਾਤਸ਼ਾਹ ਕੇਵਲ ਘੋੜੇ ਤੇ ਘੋੜੀਆਂ ਨੂੰ ਵੇਖਣ ਜਾ ਰਹੇ ਹਨ। ਮਗਰ ਉਹਨਾਂ ਨੂੰ ਜਾਨਣ ਦਾ ਦਮ ਭਰਨਾਂ ਬੜਾ ਕਠਨ ਹੈ। ਇਕ ਸਧਾਰਨ ਮਨੁਖ ਦੇ ਅੰਦਰਲੇ ਨੂੰ ਜਾਨਣਾ ਹੀ ਔਖਾ ਹੈ ਮਗਰ ਸਤਿਗੁਰ ਨੂੰ ਕੌਣ ਲਖ ਸਕੇ। ਉਹ ਕਿਥੇ ਜਾ ਰਿਹਾ ਹੈ? ਕਿਉਂ ਜਾ ਰਿਹਾ ਹੈ? ਇਸ ਦਾ ਭੇਦ ਕੇਵਲ ਉਸੇ ਨੂੰ ਸੀ।

ਖੈਰ ਗਡੀ ਚਲਦੀ ਗਈ, ਚਲਦੀ ਗਈ। ਧੂੜ ਪਿਛੇ ਛਡਦੀ। ਆਲੇ ਦੁਆਲੇ ਦੇ ਪ੍ਰਬਤ ਤੇ ਪ੍ਰਬਤੀਆਂ ਤੱਪਸੀਆਂ ਦਾ ਰੂਪ ਧਾਰੀ ਬ੍ਰਿਹਣਾਂ ਦਾ ਵੇਸ ਲਾਈ ਦਿਖਾਈ ਦੇ ਰਹੀਆਂ ਸਨ। ਟਾਵੇਂ ਟਾਵੇਂ ਰੁਖ ਅਤੇ ਉਨਾਂ ਤੇ ਟਾਵੇਂ ਟਾਵੇਂ ਪੰਖੇਰੂ ਕਲੋਲਾਂ ਕਰਦੇ ਇਸੇ ਮਾਹੀ ਦੀਆਂ ਗਲਾਂ ਕਰਦੇ ਸਨ। ਭੇਡਾਂ ਦੇ ਇਜੜਾਂ ਦੇ ਇਜੜ ਗੱਡੀ ਵਲ ਤਕ ਬੂਥੀਆਂ ਜੋੜ ਕੁਝ ਸੈਨਤਾਂ ਨਾਲ ਇਕ ਦੂਜੇ ਨੂੰ ਸਮਝਾ ਰਹੇ ਸਨ, ਕਿ ਇਸ ਗਡੀ ਵਿਚ ਉਹੀ ਜਾ ਰਿਹਾ ਹੈ, ਜਿਹੜਾ ਕਦੀ ਕਦਾਈਂ ਸਾਂਵਲੇ ਸਲੋਨੇ ਰੂਪ ਵਿਚ ਬਿੰਦਰਾਬਨ ਵਿਚ ਸਖੀਆਂ ਨਾਲ ਰਾਸ ਰਚਾਇਆ ਕਰਦਾ ਸੀ, ਤੇ ਅਸਾਂ ਨਿਕਾਰੀਆਂ ਦੀ ਰੋਮਾਵਲੀ ਓੜ੍ਹ ਬੰਸੀ ਵਜਾ ਰੁਖਾਂ ਵਿਚੋਂ ਰਸ ਚੁਆ ਦਿਆ ਕਰਦਾ ਸੀ।

ਡਾਜ ਸਵੇਰ ਤੋਂ ਚੱਲ ਸੌ ਮੀਲ ਦਾ ਪਟਰੋਲ ਖਾ ਗਈ। ਆਖਿਰ ਉਹ ਭਾਗਾਂ ਵਾਲਾ ਥਾਂ ਆ ਗਿਆ ਜਿਥੇ ਇਸਦੀਆਂ ਔਂਸੀਆਂ ਪੈਂਦੀਆਂ ਸਨ। ਜਿਥੇ ਕਾਵਾਂ ਨੂੰ ਚੂਰੀਆਂ ਦੇ ਲਾਰੇ ਲਾ ਲਾ ਬਨੇਰਿਆਂ ਤੋਂ ਉਡਾਇਆ ਜਾਂਦਾ ਸੀ, ਅਤੇ ਪੁਛਿਆ ਜਾਂਦਾ ਸੀ ਕਿ ਕਰਮਾਂ ਵਾਲਿਆ! ਕਦੇ ਸਾਨੂੰ ਸੱਜਨ ਦਾ ਸੁਖ ਸਨੇਹੁੜਾ ਲਿਆਕੇ ਦਸੇਂਗਾ, ਕਿ ਮੇਰਾ ਮਹਿਬੂਬ ਕਦ ਆ ਰਿਹਾ ਹੈ? ਸਾਡੇ ਭਾਗ ਕਦੋਂ ਪਾਸਾ ਪਰਤ ਰਹੇ ਹਨ?

ਅਚਨਚੇਤ ਰਾਜਿੰਦਰ ਸਿੰਘ ਜੀ ਨੂੰ ਰੁਕ ਜਾਣ ਦਾ ਇਸ਼ਾਰਾ ਹੋਇਆ, ਗਡੀ ਰੁਕ ਗਈ। ਗ੍ਰੀਬ ਨਿਵਾਜਜੀ ਮੁਸਕ੍ਰਾਉਂਦੇਹੋਏਗਡੀ ਤੋਂਬਾਹਰ ਚਰਨ ਰਖੇ। ਸਾਹਮਣੇ ਇਕ ਦੇਵ ਕਦ, ਸਫੈਦ ਰੀਸ਼ ਲਬਾਂ ਕਤਰੀਆਂ, ਮੋਟੇ ਨੇਤਰ, ਜੀਵਨ ਦੀਆਂ ਕਈ ਬਹਾਰਾਂ ਤੱਕ ਚੁਕਿਆ ਚਿਹਰਾ, ਸਿਰ ਤੇ ਕੀਮਤੀ ਦੁਸ਼ਾਲਾ ਬੰਨ੍ਹੀ ਖੜਾ ਤਕਿਆ। ਮੋਟਰ ਨੂੰ ਰੁਕਦਿਆਂ ਵੇਖ ਉਸਦੇ ਪੈਰ ਵੀ ਅਗੇ ਵਧਣੋਂ ਰੁਕ ਗਏ। ਜਦ ਸਾਮ੍ਹਣੇ ਸੁੰਦਰ ਸਡੋਲ, ਹਸੂੰ ਹਸੂੰ ਕਰਦਾ ਸੁੰਦਰ ਚਿਹਰਾ, ਅਰਸ਼ੀ ਰੰਗ ਵਿਚ ਗੜੂੰਦੇ ਨੇਤਰਾਂ ਦੇ ਦੀਦਾਰੇ ਹੋਏ ਤਾਂ ਖਾਨ ਦੀ ਸੁਰਤ ਇਕ ਦਮ ਫਰਸ਼ਾਂ ਤੋਂ ਉਠ ਅਰਸ਼ਾਂ ਤੇ ਚਲੀ ਗਈ। ਇਹ ਭੁਲ ਹੀ ਗਿਆ ਕਿ ਮੈਂ ਕੀ ਹਾਂ? ਕਿਥੇ ਹਾਂ? ਕਿਸ ਕੰਮ ਜਾ ਰਿਹਾ ਹਾਂ? ਸਭ ਵਿਸਰ ਗਿਆ। ਪ੍ਰੇਮ ਭਰੇ ਦਿਲ ਨੇ ਉਛਾਲਾ ਖਾਧਾ, ਨੈਣ ਛਲਕ ਪਏ, ਨੀਰ ਦੀਆਂ ਧਾਰਾਂ ਨਦੀਆਂ ਨਿਆਈਂ ਵਹਿ ਤੁਰੀਆਂ। ਚਰਨਾਂ ਤੇ ਢਹਿ ਪਿਆ। ਹੁਣ ਉਠਾਏ ਕੌਣ? ਸੁਰਤ ਮਨਚਲੇ ਮਨਚਲੀ ਚੌਦਾਂ ਤਬਕਾਂ ਤੋਂ ਉਪਰ ਚਲੀ ਗਈ। ਖਾਨ ਸਾਹਿਬ ਤਾਂ ਚਰਨਾਂ ਤੇ ਪਏ, ਮਗਰ ਖਾਨ ਸਾਹਿਬ ਨੂੰ ਹਰਕਤ ਦੇਣ ਵਾਲਾ ਵਿਹਲਾ ਨਹੀਂ ਸੀ। ਖਾਂ ਆਏ ਦੇ ਸੁਆ-ਗਤ ਵਿਚ ਗੁਆਚ ਗਿਆ, ਆਲਾ ਦੁਆਲਾ ਇਕਠਾ ਹੋ ਗਿਆ। ਪਠਾਣ ਤੇ ਪਠਾਣੀਆਂ ਦਾ ਝੁਰਮਟ ਪੈ ਗਿਆ। ਸਭ ਸੋਚ ਰਹੇ ਸਨ। ਇਹ ਕੌਣ ਹਨ? ਕਿਥੋਂ ਆਏ ਹਨ? ਸਰਦਾਰ ਦੇ ਕੀ ਲਗਦੇ ਹਨ? ਇਹਨਾਂ ਪ੍ਰਸ਼ਨਾਂ ਨੇ ਸਾਰਿਆਂ ਦੇ ਦਿਲਾਂ ਨੂੰ ਘੇਰ ਲਿਆ। ਸਰਦਾਰ ਨੇ ਹੰਝੂਆਂ ਨਾਲ ਪਿਆਰੇ ਮਹਿਬੂਬ ਤੇ ਮਾਬੂਦ ਦੇ ਚਰਨ ਧੋਤੇ। ਗ੍ਰੀਬ ਨਿਵਾਜ ਜੀ ਨੇ ਖਾਨ ਦੀ ਪਿੱਠ ਤੇ ਮਿਹਰ ਭਰਿਆ ਹਥ ਧਰਿਆ ਤੇ ਬਚਨ ਕੀਤਾ, "ਸਰ-ਦਾਰਾ! ਬੱਸ" ਬੱਸ ਕਹਿਣ ਦੀ ਲੋੜ ਸੀ ਸਰਦਾਰ ਨੇ ਮਥਾ ਚੁਕਿਆ ਤੇ ਸਤਿਗੁਰਾਂ ਨੂੰ ਜਫੇ ਵਿਚ ਲੈ ਲਿਆ ਤੇ ਰੱਜਕੇ ਘੁਟਿਆ। ਆਲੇ ਦੁਆਲੇ ਦੇ ਦਰਸ਼ਕ ਇਸ ਦ੍ਰਿਸ਼ ਨੂੰ ਤਕ ਵਿਸਮਾਦਤਾ ਵਿਚ ਚਲੇ ਗਏ। ਉਨ੍ਹਾਂ ਦੇ ਦਿਲਾਂ ਦੇ ਬੁਲ੍ਹ ਹਿਲ ਰਹੇ ਸਨ। ਜੋ ਕਹਿ ਰਹੇ ਸਨ, "ਇਸ ਵਿਚ ਕੋਈ ਰਾਜ਼ ਹੈ।" ਅੰਦਰਖਾਨੇ ਤਾਂ ਭਾਵੇਂ ਪੁਛ ਗਿਛ ਹੋ ਰਹੀ ਸੀ ਮਗਰ ਬਾਹਰਲੇ ਬੁਲ੍ਹਾਂ ਤੇ ਚੁਪ ਦੀ ਮੁਹਰ ਲਗੀ ਹੋਈ ਸੀ, ਸਭ ਨਰ ਨਾਰੀ ਮੂਰਤੀਆਂ ਬਣੇ ਖਲੋਤੇ ਸਨ। ਓਭੜ ਪਠਾਣਾਂ ਦੀ ਤਾਂ ਇਹ ਹਾਲਤ ਹੋਣੀ ਹੀਸੀ ਮਗਰ ਇਸਮਿਲਣੀ ਨੂੰ ਤਕਕੇ ਨਾਲ ਆਏ ਵੀ ਹੈਰਾਨੀ ਦੇ ਸਮੁੰਦਰ ਵਿਚ ਗੋਤੇ ਖਾ ਰਹੇ ਸਨ।

ਖਾਨ ਦੀਆਂ ਬਾਹਵਾਂ ਕੁਝ ਢਿਲੀਆਂ ਹੋਈਆਂ ਤਾਂ ਇਕ ਦਮ ਮੂੰਹੋਂ ਨਿਕਲਿਆ "ਹਜ਼ਰਤ ਬਾਬਾ ਨਾਨਕ!" ਇਹ ਕਹਿ ਸਿਰ ਤੋਂ ਦੁਸ਼ਾਲਾ ਲਾਹ

ਧਰਤੀ ਤੇ ਪਟਕਾ ਮਾਰਿਆ ਤੇ ਫੇਰ ਅਦਬ ਨਾਲ ਵਿਛਾ ਦਿਤਾ। ਸਤਿਗੁਰਾਂ ਨੂੰ ਚਰਨ ਰਖਣ ਵਾਸਤੇ ਅਰਜ ਕੀਤੀ। ਸਤਿਗੁਰਾਂ ਚਰਨ ਰਖੇ ਅਤੇ ਕਦਮ ਪੁਟੇ। ਖਾਨ ਨੇ ਫੇਰ ਦੁਸ਼ਾਲਾ ਚੁਕਿਆ ਤੇ ਵਿਛਾ ਦਿਤਾ। ਸੂਦਾਰ ਬੇਖ਼ੁਦੀ ਦਾ ਜਾਮ ਪੀ ਵਿਛਾਈ ਗਿਆ ਤੇ ਚੁਕੀ ਗਿਆ, ਵਿਛਾਈ ਗਿਆ ਤੇ ਚੁਕੀ ਗਿਆ। ਹੌਲੀ ਹੌਲੀ ਸਾਰਾ ਨਗਰ ਇਕਠਾ ਹੋ ਗਿਆ, ਖਾਸਾ ਜਲੂਸ ਬਣ ਗਿਆ। ਧੀਰੇ ਧੀਰੇ ਗ਼ਰੀਬ ਨਿਵਾਜ ਜੀ ਸੂ. ਬਹਾਦਰ ਖਾਂ ਦੇ ਘਰ ਪੁਜ ਗਏ।

ਵਿਹੜੇ ਵਿਚ ਵਡਾ ਪਲੰਘ ਵਿਛ ਗਿਆ। ਖਾਨ ਵੀ ਕਦੀ ਇਧਰ ਜਾਏ ਕਦੀ ਓਧਰ ਜਾਏ। ਬੌਰਾ ਹੋਇਆ ਵਾਜਾਂ ਮਾਰੀ ਜਾਏ "ਚਲੋ ਭਾਗਾਂ ਵਾਲਿਓ! ਚਲੋ ਨਢਿਓ। ਚਲੋ ਨਢੀਓ। ਹਜ਼ਰਤ ਨਾਨਕ ਆਇਆ ਜੇ, ਦੀਦਾਰੇ ਕਰ ਲਓ। ਗੁਨਾਹ ਬਖਸ਼ਵਾ ਲਓ। ਆਂਢੀਆਂ ਗੁਆਂਢੀਆਂ ਨੂੰ ਵਾਜਾਂ ਮਾਰੀ ਜਾਏ "ਕਿਸਮਤ ਵਾਲਿਓ ਸਰਦਾਰੋ ਤੇ ਸਰਦਾਰਨੀਓ! ਤੁਸੀਂ ਵੀ ਆਓ ਰਜ ਰਜ ਦੀਦਾਰੇ ਕਰ ਲਵੋ ਤੇ ਗੁਨਾਹਾਂ ਤੋਂ ਛੁਟਕਾਰਾ ਪਵਾ ਲਓ।" ਫੇਰ ਆਪ ਮੁਹਾਰੇ ਬੋਲੀ ਗਿਆ ਜਦ ਤੋਂ ਪੰਜਾਬੋਂ ਆਇਆ ਸਾਂ ਭਟਕਣਾਂ ਲਗੀ ਹੋਈ ਸੀ ਕਿ ਹਜ਼ਰਤ ਨਾਨਕ ਦੇ ਮੁੜ ਵੀ ਦਰਸ਼ਨ ਹੋਣਗੇ? ਏਡੀ ਕਿਸਮਤ ਕਿਥੇ? ਏਡੇ ਭਾਗ ਕਿਵੇਂ ਕਿਥੇ ਪੰਜਾਬ, ਕਿਥੇ ਲੁਦਿਹਾਣਾ, ਕਿਥੇ ਸ੍ਰੀ ਭੈਣੀ ਸਾਹਿਬ, ਕੋਹਾਂ ਕਾਵਾਂ ਦਾ ਪੈਂਡਾ। ਜਿਊਂਦਿਆਂ ਦੇ ਮੇਲੇ ਕਿਥੇ! ਰੂਹਾਂ ਦੇ ਮੇਲੇ ਭਾਵੇਂ ਹੋ ਜਾਣ। ਮਗਰ ਇਹ ਤਾਂ ਅੰਦਰ ਦੀਆਂ ਜਾਨਣ ਵਾਲਾ ਹੈ। ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ। ਭੁਲੀਏ ਲੁਕਾਈਏ ਕਿਤੇ ਭੁਲੇਖੇ ਵਿਚ ਨ ਰਹਿਓ, ਇਹ ਵੇਲੇ ਦਾ ਰਸੂਲ ਹੈ। ਅੱਲਾ ਪਾਕ ਦਾ ਰਹਿਬਰ ਹੈ, ਪੈਗੰਬਰ ਹੈ, ਹਜ਼ਰਤ ਨਾਨਕ, ਨਾਨਕ। ਚੁੰਮ ਲਓ ਚਰਣਾਂ ਨੂੰ, ਰਗੜ ਲਓ ਮਥੇ, ਬਦਲਵਾ ਲਓ ਕਿਸਮਤਾਂ ਨੂੰ। ਜ਼ਰਾ ਅਸਮਾਨ ਵਲ ਤਕੋ ਕਿਵੇਂ ਫਰਿਸ਼ਤੇ ਸਜਦੇ ਕਰ ਰਹੇ ਹਨ। ਜਨਤ ਦੀਆਂ ਹੂਰਾਂ ਕਿਵੇਂ ਰਸ਼ਕ ਕਰ ਰਹੀਆਂ ਨੇ। ਅਜਰਾਈਲ ਤੇ ਜਬਰਾਈਲ ਹਥ ਬੰਨ੍ਹੀ ਖੜੇ ਨੇ। ਤੁਸੀਂ ਵੀ ਘਰ ਆਏ ਖ਼ੁਦਾ ਤੋਂ ਰਹਿਮਤਾਂ ਦੀਆਂ ਝੋਲੀਆਂ ਭਰਵਾ ਲਓ।"

ਸਤਿਗੁਰਾਂ ਨੇ ਹਸਕੇ ਬਚਨ ਕੀਤਾ 'ਸਰਦਾਰਾ ਅਸੀਂ ਤਾਂ ਘੋੜੇ ਵੇਖਣ ਆਏ ਹਾਂ।' ਸੂਦਾਰ ਫਿਰ ਉਠਿਆ 'ਤੈਨੂੰ ਘੋੜਿਆਂ ਦਾ ਘਾਟਾ ਏ। ਤੇਰੇ ਤਬੇਲੇ ਵਿਚ ਅਰਬੀ ਘੋੜੇ, ਵਲੈਤੀ ਘੋੜੀਆਂ। ਤੈਨੂੰ ਘੋੜਿਆਂ ਦੀ ਤਾਂ ਕੀ ਪ੍ਰਵਾਹ। ਤੂੰ ਤਾਂ ਮੈਂ ਆਜਿਜ਼, ਮੈਂ ਮਸਕੀਨ, ਮੈਂ ਗੁਲਾਮ ਦੀਆਂ ਅਰਜਾਂ ਕਬੂਲ ਕਰ ਏਥੇ ਆਇਆ ਹੈਂ। ਮੈਂ ਚਿਰਾਂ ਤੋਂ, ਸੁਬਹ ਸ਼ਾਮ ਤੇਰੇ ਦੀਦਾਰਿਆਂ ਖਾਤਰ ਦੁਆ ਕਰਿਆ ਕਰਦਾ ਸਾਂ। ਮੈਂ ਕਦ ਤੋਂ ਰਾਹ ਤਕ ਰਿਹਾ ਸਾਂ ਕਿ ਮੇਰੇ ਵੀ ਭਾਗ ਜਾਗਣਗੇ। ਅਜ ਮੈਂ ਠੀਕ ਖ਼ੁਸ਼ ਕਿਸਮਤ ਹਾਂ ਕਿ ਇਨ੍ਹਾਂ ਚਸ਼ਮਾਂ ਨਾਲ ਹਜ਼ੂਰ ਦੇ ਦਰਸ਼ਨ ਕਰ ਰਿਹਾ ਹਾਂ।'

ਖੈਰ ਸੂਦਾਰ ਬਚਨ ਮੰਨ ਘੋੜੇ ਵਿਖਾਣ ਲਈ ਤਿਆਰ ਹੋਇਆ। ਇਕ ਸੁੰਦਰ ਭਰਵਾਂ ਊਠ ਸੁਨਹਿਰੀ ਕਾਠੀ ਨਾਲ ਸ਼ਿੰਗਾਰਿਆ ਗਿਆ। ਆਪ ਘੋੜੀ ਤੇ ਕਾਠੀ ਪਾਈ ਹਥ ਵਿਚ ਛਤਰ ਫੜਿਆ। ਅਗੇ ਅਗੇ ਸਤਿਗੁਰ, ਨਾਲ ਨਾਲ ਸੂਦਾਰ ਛਤਰ ਫੜੀ, ਪਿਛੇ ਭਾਈ ਵਜ਼ੀਰ ਸਿੰਘ. ਸੰਤ ਰਤਨ ਸਿੰਘ, ਫਰਿਸ਼ਤਾ ਜੀ, ਸੰਤ ਰਜਿੰਦਰ ਸਿੰਘ ਤੇ ਮਲੰਗ ਹੋਰੀਂ ਬਾਹਰ ਗਏ। ਸਤਿਗੁਰ ਘੋੜੇ ਵੇਖ ਬੜੇ ਪ੍ਰਸੰਨ ਹੋਏ। ਵਾਪਸੀ ਟੁਰਨ ਲਗਿਆਂ ਸੂਦਾਰ ਨੇ ਪ੍ਰਵਾਰ ਸਮੇਤ ਇਕ ਕੀਮਤੀ ਦੁਸ਼ਾਲਾ ਚਰਨਾਂ ਤੇ ਰਖ ਮੱਥਾ ਟੇਕਿਆ ਤੇ ਬੇਨਤੀ ਕੀਤੀ 'ਹਜ਼ਰਤ! ਬਖਸ਼ੋਂ ਭੁਲਾਇਓ ਨਾ। ਫੇਰ ਵੀ ਕਦਮ ਰੰਜਾ ਫੁਰਮਾਇਓ।'

ਏਧਰ ਸੂਦਾਰ ਅਪਣੇ ਲੋਰ ਵਿਚ ਜੋਦੜੀਆਂ ਕਰੀ ਜਾ ਰਿਹਾ ਸੀ। ਦੂਜੇ ਬੰਨੇ ਭਾਈ ਵਜ਼ੀਰ ਸਿੰਘ ਤੇ ਸੰਤ ਮੰਗਲ ਸਿੰਘ ਜੀ ਆਪਣੀ ਆਪਣੀ ਥਾਂ ਗੀਟੀਆਂ ਗਿਣ ਰਹੇ ਸਨ। ਭਾਈ ਜੀ ਕਹਿ ਰਹੇ ਸਨ, ਸੰਤ ਜੀ ਮੈਂ ਤਾਂ ਸਮਝਦਾ ਸਾਂ ਇਹ

# ਗੀਤ

[ਬੀਬੀ ਹਰਮੀਤ ਕੌਰ ਜੀ, ਬੈਂਕੌਕ (ਸਿਆਮ)

ਭਾਦੋਂ ਦਾ ਮਹੀਨਾ ਸਾਡੇ ਕਾਲਜੇ ਨੂੰ ਖਾਵੇ।
ਸਤਿਗੁਰ ਬਾਝੋਂ ਬਹੁ ਤੜਪਾਵੇ ਬਹੁ ਤੜਪਾਵੇ।

ਸਤਿਗੁਰ ਛਡ ਗਏ ਸੰਗਤ ਸਾਰੀ, ਸੀਨੇ ਲਾਕੇ ਬ੍ਰਿਹੋਂ ਕਟਾਰੀ,
ਮਰੀਏ ਹਾਵੇ ਨੀਂਦ ਨ ਆਵੇ, ਨੀਂਦ ਨਾ ਆਵੇ। ਭਾਦੋਂ........

ਭਾਦੋਂ ਭਾਗ ਅਸਾਡੇ ਫੁਟ ਗਏ, ਡਾਲੀ ਨਾਲੋਂ ਪੱਤੇ ਟੁਟ ਗਏ,
ਚੈਨ ਨ ਆਵੇ, ਕਛੁ ਨ ਸੁਹਾਵੇ, ਕਛੁ ਨ ਸੁਹਾਵੇ। ਭਾਦੋਂ........

ਗੁਰੂ ਪ੍ਰਤਾਪ ਸਿੰਘ ਵਿਛੁੜੇ ਜਦਦੇ,ਭਾਗ ਅਸਾਡੇਸੜ ਗਏਤੱਦਦੇ,
ਅੰਨ ਨਾ ਭਾਵੇ,ਗਮ ਨਿਤ ਖਾਵੇ,ਗਮ ਨਿਤ ਖਾਵੇ। ਭਾਦੋਂ........

ਅਖੀਓਂ ਹੰਝੂ ਛਮ ਛਮ ਵਗਦੇ, ਬਲ ੨ ਉਠਦੇ ਲਾਂਬੂ ਅਗਦੇ,
ਦਿਲ ਘਬਰਾਵੇ, ਜਦੋਂ ਯਾਦ ਆਵੇ, ਜਦੋਂ ਯਾਦ ਆਵੇ। ਭਾਦੋਂ...........

ਜਿਸ ਤਨ ਲੱਗੇ ਸੋ ਤਨ ਜਾਨੇ, ਦੁਖੀਆ ਦਿਲ ਦੇ ਸੂਲ ਤਰਾਨੇ,
ਹਿਜਰ ਸਤਾਵੇ, ਜਿਗਰ ਜਲਾਵੇ, ਜਿਗਰ ਜਲਾਵੇ। ਭਾਦੋਂ...........

ਅੱਗੇ ਸੀ ਜਿੰਦ ਦੁਖਾਂ ਦੀ ਮਾਰੀ, ਚੀਨੀ ਵਾਲੇ ਦੀ ਯਾਦ ਉਸਾਰੀ,
ਕੌਣ ਜੁੜਾਵੇ, ਮੋੜ ਲਿਆਵੇ ਮੋੜ ਲਿਆਵੇ। ਭਾਦੋਂ ...........

ਕਹਿਰ ਵਿਛੁੜਾ ਕੀਕੂੰ ਜਰੀਏ, ਦਿਲ ਕਹਿੰਦਾ ਖਾ ਮਹੁਰਾ ਮਰੀਏ,
ਗੁਰੂ ਪ੍ਰਤਾਪ ਪ੍ਰਲੋਕ ਸਿਧਾਵੇ ਪ੍ਰਲੋਕ ਸਿਧਾਵੇ। ਭਾਦੋਂ...........

ਗੁਰੂ ਜਗਜੀਤ ਜੀ ਹਾਲ ਅਸਾਡਾ, ਵੇਖੋ ਜੀਉਣ ਮੁਹਾਲ ਅਸਾਡਾ,
ਫੁਲਿਆਂ ਦਿਲਾਂ ਨੂੰ ਆ ਗਲ ਲਾਵੋਂ ਭਾਦੋ ਦਾ ਮਹੀਨਾ...........

---

ਕੇਵਲ ਸਾਡਾ ਏ। ਇਹ ਦਾ ਕੋਈ ਪਤਾ ਨਹੀਂ ਲਗਦਾ ਏਥੇ ਅੱਜ ਇਹ ਜਾਣਿਆ ਕਿ ਇਹ ਕੇਵਲ ਸਾਡਾ ਹੀ ਨਹੀਂ, ਇਹ ਖਾਨ ਖਾਨੀਆਂ ਦਾ ਵੀ ਪੀਰ ਏ।' ਸੰਤ ਮੰਗਲ ਸਿੰਘ ਨੇ ਸਹਿਜੇ ਹੀ ਕਹਿ ਦਿਤਾ 'ਭਾਈ! ਜੋ ਤੂੰ ਕਹਿੰਦਾ ਹੁੰਨਾ ਏ, ਬਿਲਕੁਲ ਹੀ ਠੀਕ ਏ। ਜੇ ਮੈਂ ਨਾਲ ਨਾ ਹੁੰਦਾ ਤਾਂ ਮੈਂ ਮੰਨਣਾਂ ਹੀ ਨਹੀਂ ਸੀ, ਮੈਨੂੰ ਭੁਲੇਖਾ ਹੀ ਰਹਿਣਾ ਸੀ। ਜੇ ਇਹ ਸਮਝਾਂ ਸਤਿਗੁਰ ਏ, ਤਾਂ ਖਾਨ ਖਾਨਾਂ ਦਾ ਵੀ ਪੀਰ ਏ ਤੇ ਹੁਣ ਮੈਂ ਏਹ ਆਖਾਂਗਾ ਕਿ ਇਹ ਕੁਲ ਆਲਿਮ ਦਾ ਹਰਤਾ ਕਰਤਾ ਏ।"

---

# ਇਕ ਯਾਦ ਇਕ ਤਰਲਾ

[ਬਲਦੇਵ

ਸੁਲਖਣੀ ਦੁਆਬੇ ਦੀ ਧਰਤੀ ਦੇ ਇਕ ਪਿੰਡ ਲੁਹਾਰ ਪ੍ਰਤਾਪਰੇ ਦਾ ਇਹ ਹੋਣਹਾਰ ਨੌਜਵਾਨ ਜੋ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਤੋਂ ਪ੍ਰਭਾਵਤ ਹੋਇਆ, ਆਪਣੇ ਵਿਚਾਰ ਅੰਕਿਤ ਕਰਦਿਆਂ ਸੰਸਾਰ ਅਮਨ ਨਾਲ ਕੇਡਾ ਓਤ-ਪ੍ਰੋਤ ਲਗਦਾ ਹੈ: [ਸੰਪਾਦਕ

ਪੰਜਾਬੀ ਤੇ ਹਿੰਦੀ ਦੀ ਖਿਚੋਤਾਣ ਵਿਚ ਪੰਜਾਬ ਦਾ ਹੁਸਨ ਓਦੋਂ ਰੋਲਿਆ ਜਾ ਰਿਹਾ ਸੀ। ਵਿਦਵਾਨ ਬੜੇ ਚਿੰਤਾਤੁਰ ਸਨ ਕਿ ਸਵਾਰਥੀ ਆਗੂ ਭਰਾਵਾਂ ਵਿਚ ਫੁਟ ਪਾਕੇ ਖੂਨ ਦੀ ਹੋਲੀ ਹੀ ਨਾ ਖਿਡਾ ਦੇਣ। ਦਿਨੋ ਦਿਨ ਫੈਲ ਰਹੀ ਜ਼ਹਿਰੀਲੀ ਹਵਾ ਨੂੰ ਸੁਗੰਧਤ ਬਨਾਉਣ ਲਈ, ਸਾਰੇ ਮਨੁਖ ਸਨੇਹੀ ਆਪਣਾ ਪੂਰਾ ਤਾਣ ਲਾ ਰਹੇ ਸਨ। ਇਸੇ ਸੰਬੰਧ ਵਿਚ ਜਲੰਧਰ ਟਾਉਨ ਹਾਲ ਵਿਚ ਇਕ ਜਲਸਾ ਹੋ ਰਿਹਾ ਸੀ। ਪੰਡਤ ਸੁੰਦਰ ਲਾਲ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਭੀ ਓਥੇ ਆਏ ਸਨ।

ਅਮਰ ਸਿੰਘ ਦੁਸਾਂਝ ਲੈਕਚਰ ਕਰ ਰਹੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਰਧਾਨਗੀ ਦੀ ਕੁਰਸੀ ਤੇ ਬਿਰਾਜਮਾਨ ਸਨ। ਹਾਲ ਖਚਾ ਖਚ ਭਰਿਆ ਹੋਇਆ ਸੀ। ਇਕ ਦਰਵਾਜ਼ੇ ਵਿਚ ਖੜਾ ਮੈਂ ਲੈਕਚਰ ਸੁਣ ਰਿਹਾ ਸਾਂ। ਪਰ ਮੇਰਾ ਬਹੁਤਾ ਧਿਆਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲ ਸੀ। ਅਜੀਬ ਤਰਾਂ ਦੀ ਪ੍ਰਸੰਨਤਾਉਹਨਾਂ ਦੇ ਚੁਫੇਰੇ ਖਿੰਡੀ ਹੋਈ ਸੀ। ਇਕ ਜਾਦੂ ਸੀ ਉਹਨਾਂ ਦੀ ਪੂਜਯ ਸ਼ਖਸੀਅਤ ਵਿਚ, ਜਿਹੜਾ ਹਰ ਦਰਸ਼ਨ-ਅਭਿਲਾਸ਼ੀ ਨੂੰ ਮੁਗਧ ਕਰ ਲੈਂਦਾ ਸੀ। ਮੇਰੀਆਂ ਬਾਲ ਅਖੀਆਂ ਨੇ ਤਾਂ ਭਾਵੇਂ ਉਹਨਾਂ ਦੇ ਪਹਿਲੇ ਭੀ ਕਈ ਵਾਰ ਦਰਸ਼ਨ ਕੀਤੇ ਹੋਏ ਸਨ, ਪਰ ਜਵਾਨ ਅਖੀਆਂ ਦੀ ਇਹ ਪਹਿਲੀ ਤਕਣੀ ਸੀ।

ਦੁਸਾਂਝ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਸੰਖੇਪ ਜਹੀ ਤਕਰੀਰ ਕੀਤੀ। ਹਿੰਦੂ ਸਿਖ ਏਕਤਾ ਦੀ ਮਹੱਤਤਾ ਦਸਣ ਤੋਂ ਬਾਅਦ ਉਹਨਾਂ "ਲਾਈਫ" ਵਿਚਲੀ ਇਕ ਤਸਵੀਰ ਜਿਸ ਵਿਚ ਇਕ ਮੁਟਿਆਰ ਇਕ ਨਾਗ ਨੂੰ ਪ੍ਰੇਮ ਸਹਿਤ ਆਪਣੀਆਂ ਗੱਲ੍ਹਾਂ ਨਾਲ ਲਾਈ ਖਲੋਤੀ ਸੀ, ਦਾ ਜ਼ਿਕਰ ਕਰਦੇ ਹੋਏ ਪਿਆਰ ਦੀ ਬਹੁਤ ਸੋਹਣੀ ਵਿਆਖਿਆ ਕੀਤੀ। ਮੈਂ ਸੋਚ ਰਿਹਾ ਸਾਂ ਕਿ ਉਹਨਾਂ ਕਿੰਨੇ ਥੋਹੜੇ ਸ਼ਬਦਾਂ ਵਿਚ ਕੇਡੀ ਵਡੀ ਗਲ ਆਖ ਦਿਤੀ ਸੀ।

ਸਚ ਮੁਚ ਉਹਨਾਂ ਦੇ ਦਿਲ ਵਿਚ ਅਥਾਹ ਪਿਆਰ ਸੀ। ਉਹ ਸੰਸਾਰ-ਅਮਨ ਲਈ ਹਮੇਸ਼ਾਂ ਤਾਂਘਦੇ ਰਹਿੰਦੇ ਸਨ ਅਤੇ ਵਿਸ਼ਵ-ਪਿਆਰ ਲਈ ਤੜਪਦੇ ਰਹਿੰਦੇ ਸਨ। ਸਾਦਗੀ, ਨਿਮ੍ਰਤਾ ਅਤੇ ਪ੍ਰੇਮ ਦੇ ਤਾਂ ਉਹ ਪੁੰਜ ਸਨ। ਉਹਨਾਂ ਦੇ ਚਰਨਾਂ ਤੇ ਸੀਸ ਝੁਕਾਇਆਂ ਨਿਰਮਾਣ ਜਿਹਾ ਹੰਕਾਰ ਦਿਲ ਵਿਚ ਪੈਦਾ ਹੁੰਦਾ ਸੀ। ਤਨ ਮਨ ਵਿਚ ਟਿਕਾ ਜਿਹਾ ਆ ਜਾਂਦਾ ਸੀ ਅਤੇ ਉਹਨਾਂ ਦੇ ਦਰਸ਼ਨ ਕਰਕੇ ਅਖੀਆਂ ਲਿਸ਼ਕ ਪੈਂਦੀਆਂ ਸਨ। ਇੰਜ ਜਾਪਦਾ ਹੁੰਦਾ ਸੀ ਜਿਵੇਂ ਸਾਲ ਹਾ ਸਾਲ ਦੇ ਸੁਕੇ ਸੜੇ ਬ੍ਰਿਛਾਂ ਨੂੰ ਲਗਰਾਂ ਫੁਟ ਪਈਆਂ ਹੋਣ।

ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਥੇ ਨਾਮ-ਖ਼ੁਮਾਰੀ ਵਿਚ ਲੀਨ ਰਹਿੰਦੇ ਸਨ, ਓਥੇ ਉਹ ਹਮੇਸ਼ਾਂ ਪ੍ਰੇਮ ਭਰਿਆ ਸ਼ਾਂਤ ਵਾਯੂ ਮੰਡਲ ਲੋੜਦੇ ਸਨ। ਸ਼ਾਇਦ ਇਸ ਕਰਕੇ ਹੀ ਅਜ ਜਦ ਮੈਂ ਤੀਸਰੀ ਵਡੀ ਜੰਗ ਦੇ ਆਸਾਰ ਬਣਦੇ ਵੇਖਦਾ ਹਾਂ ਤਾਂ ਆਪਣੇ ਆਪ ਮੇਰਾ ਸਿਰ ਉਹਨਾਂ ਦੇ ਚਰਨਾਂ ਤੇ ਢਹਿ ਪੈਂਦਾ ਹੈ ਅਤੇ ਦਿਲੋਂ ਇਕ ਤਰਲਾ ਜਿਹਾ ਉਠਦਾ ਹੈ "ਹੇ ਸਵਾਮੀ, ਇਹਨਾਂ ਕੋਕੜੂਆਂ ਨੂੰ ਸੁਮੱਤ ਬਖਸ਼। ਇਹ ਇਸ ਸ੍ਰਿਸ਼ਟੀ ਨੂੰ ਤਬਾਹ ਕਰਨ ਦੀ ਬਜਾਏ, ਇਸਦੇ ਸੁਹਪਣ ਦੀ ਦਿਲਕਸ਼ੀ ਨੂੰ ਮਾਨਣ ਅਤੇ ਇਸਦੀ ਸੁੰਦਰਤਾ ਨੂੰ ਚਾਰ ਚੰਦ ਲਾਉਣ।"

# ਸਚੀ ਸਰਕਾਰ ਦੀ ਯਾਦ

[ਸ੍ਰੀ ਖੜਕ ਸਿੰਘ ਜੀ ਭਮਰਾ, ਕੰਪਾਲਾ, ਯੂਗੰਡਾ



ਸ੍ਰ. ਖੜਕ ਸਿੰਘ ਜੀ ਭਮਰਾ ਨਾਮਧਾਰੀ ਸੰਗਤ ਯੂਗੰਡਾ (ਕੰਪਾਲਾ-ਅਫਰੀਕਾ) ਦੇ ਸਨਮਾਨਿਤ ਨੌਜਵਾਨ ਸਕੱਤ੍ਰ ਹਨ। ਸਤਿਗੁਰੂ ਜੀ ਦੇ ਚਰਨਾਂ ਨਾਲ ਆਪਦਾ ਅਗਾਧ ਪ੍ਰੇਮ ਹੈ ਤੇ ਪੰਥ ਪ੍ਰਤੀ ਅਪਾਰਪਿਆਰ ਵੀ। ਆਪ ਦੀਆਂ ਲਿਖੀਆਂਰੀਪੋਰਟਾਂ ਤਾਂ ਪਾਠਕਾਂ ਨੇ ਪੜ੍ਹੀਆਂ ਹੋਣਗੀਆਂ, ਪਰ ਕਵਿਤਾ ਜੋ ਸਤਿਗੁਰੂ ਦੀ ਯਾਦ ਵਿੱਚ ਚਸ਼ਮੇ ਵਾਂਗ ਫੁੱਟ ਉਠੀ, ਉਹ ਵੀ ਪੜ੍ਹਨ ਯੋਗ ਹੈ। [ਪ. ਸ. ਕ.

ਭੈਣੀ ਵਾਲਿਆ ਭਾਣੇ ਦਿਆ ਮਾਲਕਾ ਵੇ,
ਕਦੇ ਆਪ ਆਕੇ ਕਰਦਾ ਪਿਆਰ ਹੈ ਸੀ।
ਦਰਸ਼ਨ, ਰਤਨ, ਵਜ਼ੀਰ ਨੂੰ ਨਾਲ ਲੈਕੇ,
ਲਾਉਂਦਾ ਪ੍ਰੀਤਮਾ ਆਸਾ ਦੀ ਵਾਰ ਹੈਸੀ।

ਵਾਧੂ ਖਪਦਿਆਂ ਨੂੰ, ਦਿਲਾਂ ਤਪਦਿਆਂ ਨੂੰ, ਠੰਢ ਪਾਂਵਦਾ ਤੇਰਾ ਦੀਦਾਰ ਹੈ ਸੀ।
ਸੁੰਦਰ ਨੈਣ ਤੇ ਮੁਖੜਾ ਚੰਦ ਵਰਗਾ, ਫੁੱਲ ਕੇਰਦੀ ਤੇਰੀ ਗੁਫਤਾਰ ਹੈ ਸੀ।
ਖਿੜੇ ਮਥੇ ਗੁਲਾਬ ਤੇ ਕਮਲ ਵਾਗੂੰ, ਗਊ ਗਰੀਬ ਦੀ ਸੁਣਦਾ ਪੁਕਾਰ ਹੈ ਸੀ।
ਜਿਨ੍ਹਾਂ ਤਕਿਆ ਨੂਰ ਹਜ਼ੂਰ ਵਾਲਾ, ਮੋਹਿਆ ਮਨਾਂ ਤੋਂ ਕਰਦਾ ਸਤਿਕਾਰ ਹੈ ਸੀ।
ਨਿਕੀ ਨਿਕੀ ਫੁਲਵਾੜੀ ਅਫਰੀਕਾ ਦੀ ਵਿਚ, ਸਦਾ ਸਦਾ ਤੇਰਾ ਇੰਤਜ਼ਾਰ ਹੈ ਸੀ।
ਚਹੁੰ ਕੁੰਟਾਂ ਦੇ ਵਿਚ ਪਰਚਾਰ ਕੀਤਾ, ਤੂੰ ਤੇ ਆਪ ਨਾਨਕ ਨਿਰੰਕਾਰ ਹੈ ਸੀ।
ਵਰਤੀ ਰਹਿਤ ਮਰਯਾਦਾ ਦਸਮੇਸ਼ ਵਾਲੀ, ਮਾਲਾ ਹੱਥ ਦੇ ਵਿਚ ਤਲਵਾਰ ਹੈ ਸੀ।
ਚੋਜੀ ਪ੍ਰੀਤਮਾ ਤੇਰੀ ਨ ਸਮਝ ਆਈ, ਰੋਮ ਰੋਮ ਵਿਚ ਚੀਨੀ ਅਸਵਾਰ ਹੈ ਸੀ।
ਮੈਂ ਤੇ ਸਮਝਿਆ ਅਜੇ ਮੈਂ ਕਰੂੰ ਦਰਸ਼ਨ, ਸਾਨੂੰ ਮਿਲੀ ਪਰ ਚੰਦਰੀ ਤਾਰ ਹੈ ਸੀ।
ਤੇਰੀਆਂ ਮਿਠੀਆਂ ਯਾਦਾਂ ਨੂੰ ਚੇਤਦਿਆਂ, ਬਿਰਹੋਂ ਹੰਝੂਆਂ ਲਾਈ ਬੁਹਾਰ ਹੈ ਸੀ।
ਤੂੰ ਤੇ ਆਪ ਜਗਜੀਤ ਦੇ ਸੀਸ ਉਤੇ, ਰਖਿਆ ਸਾਰੇ ਹੀ ਪੰਥ ਦਾ ਭਾਰ ਹੈ ਸੀ।
ਤੇਰੀ ਯਾਦ ਦੇ ਵਿੰਨ੍ਹੇ ਕਈ ਮਸਤ ਫਿਰਦੇ, ਕੂਕਾਂ ਮਾਰਦੇ ਲੱਖ ਹਜ਼ਾਰ ਹੈ ਸੀ।
'ਚੀਨੀ ਵਾਲੇ ਦੇ ਪੇਸ਼ ਮੈਂ ਆਪ ਕਰਨਾ', ਏਸੇ ਦੇਹ ਵਿਚ ਤੇਰਾ ਇਕਰਾਰ ਹੈ ਸੀ।
ਰਖਿਆ ਮੇਹਰ ਦਾ ਹੱਥ ਦੁਲਾਰਿਆਂ ਤੇ, ਪੰਥ ਸਾਰਾ ਹੀ ਤੇਰਾ ਪਰਵਾਰ ਹੈ ਸੀ।
ਜੀਵੇ ਜਾਗੇ ਜੁਗ-ਜੁਗ ਜਗਜੀਤ ਸਿੰਘ ਜੀ, ਪਿਤਾ ਪੁਰਖੀ ਦੀ ਬੰਨੀ ਦਸਤਾਰ ਹੈ ਸੀ।
ਭਾਰਤ ਵਿੱਚ ਹਕੂਮਤਾਂ ਲਖ ਹੋਈਆਂ, 'ਭਮਰਾ' ਆਪ ਪਰ ਸਚੀ ਸਰਕਾਰ ਹੈ ਸੀ।



# ਬਖਸ਼ੇ ਬਖਸ਼ਣ ਹਾਰ

[ਸ੍ਰੀ ਦਲਬੀਰ ਸਿੰਘ ਜੀ ਤਰਸ ਅਸਟ੍ਰੇਲੀਆ

"ਸਤਿਗੁਰੂ ਜੀ ਅਕਾਲ ਪੁਰਖ ਦੇ ਅਨੰਦੀ ਪ੍ਰੇਮ ਵਿਚ ਭਿਜੇ ਹੁੰਦੇ ਨੇ ਤੇ ਅਕਾਲ ਪੁਰਖ ਉਨ੍ਹਾਂ ਵਿਚ ਅਭੇਦ ਹੋ ਆਪਾ ਬਖਸ਼ਦੇ। ਸਤਿਗੁਰੂ ਦੀ ਕ੍ਰਿਪਾ ਦੁਆਰਾ ਸਿਖ ਸਤਿਗੁਰੂ ਚਰਨ ਭੌਰਾ ਬਣਦਾ ਤੇ ਸਤਿਗੁਰੂ ਆਪਣੇ ਸਿਖਾਂ ਦੀ ਪੈਜ ਰਖਦੇ, ਉਨ੍ਹਾਂ ਦੀ ਸਾਰ ਲੈਂਦੇ, ਤੇ ਆਪਣੇ ਸਿਖਾਂ ਨੂੰ ਉਂਗਲ ਲਾ ਸਹੀ ਮਾਰਗ ਵਲ ਪ੍ਰੇਰਦੇ ਨੇ। ਪਰ ਫੇਰ ਭੀ ਸਿਖ ਸਤਿਗੁਰੂ ਤੋਂ ਬੇ-ਮੁਖ ਕਿਉਂ ਹੋ ਜਾਂਦੇ ਬਾਬਾ ਜੀ? ਜਾਂ ਸਤਿਗੁਰੂ ਹੀ ਸਿਖਾਂ ਤੋਂ ਮੁਖ ਮੋੜਕੇ ਠੁਕਰਾ ਛਡਦੇ ਨੇ?"

"ਸਤਿਗੁਰੂ ਆਪਣੇ ਤੇ ਓਪਰੇ ਕਿਸੇ ਨੂੰ ਭੀ ਨਹੀਂ ਠੁਕਰਾਂਦੇ, ਉਹ ਭੁਲਣਹਾਰ ਨਹੀਂ। ਸਿਖਾਂ ਦੇ ਨਿਜ ਕਰਮ ਸਤਿਗੁਰੂ ਚਰਨਾਂ ਨਾਲ ਉਖੜਵੀਂ ਸਿਮਟ ਉਨ੍ਹਾਂ ਨੂੰ ਡੰਡੀਆਂ ਤੋਂ ਥਿੜਕਾ ਦੇਂਦੀ ਹੈ।"

"ਕਿਉਂ ਬਾਬਾ ਜੀ?"

"ਦਾਤੇ ਦੀਆਂ ਬਖਸ਼ਸ਼ਾਂ ਕਈ ਵਾਰ ਸਿਖ ਦੇ ਜਜ਼ਬਾਤ ਚੁੰਧਿਆ ਜਾਂਦੀਆਂ ਨੇ। ਦਾਤੇ ਤੋਂ ਉਖੜ ਉਨ੍ਹਾਂ ਬਖਸ਼ਸ਼ਾਂ ਵਲ ਉਸਨੂੰ ਖਿਚ ਜਾਪਦੀ ਹੈ ਜਿਸਨੂੰ ਉਹ ਆਪਣੀ ਸਫਲਤਾ ਦਾ ਆਖਰੀ ਤੁਪਕਾ ਸਮਝਦੇ।"

"ਫੇਰ?"

"ਇਸੇ ਨਿਕੇ ਜਹੇ ਦਾਣੇ ਤੋਂ ਹੌਮੈਂ ਦਾ ਰੁਖ ਵਧਦਾ ਤੇ ਫਲਦੈ। ਜਿਸਦੀ ਕਾਲੀ ਛਾਂ ਉਸਦੇ ਜੀਵਨ ਨੂੰ ਹਰ ਪਹਿਲੂ ਤੋਂ ਜ਼ਹਿਰਾ ਦੇਂਦੀ ਹੈ।"

ਬਾਬਾ ਜੀ ਨੇ ਆਪਣੇ ਸੁਭਾ ਅਨੁਸਾਰ ਹਰੀ... ਹਰ......ਹਰੀ......ਹ...ਰੀ... ਦੇ ਫੁਲ ਕੇਰੇ ਤੇ ਮੰਜੇ ਤੇ ਸਿਧੇ ਹੋ ਗਏ।

ਲੰਗਰ ਆਦ ਦੀ ਸਮਾਪਤੀ ਪਿਛੋਂ ਬੜਾ ਅਧ-ਭੁਤ ਜਿਹਾ ਖੇੜਾ ਹੁੰਦਾ ਸੀ, ਸਾਡੇ ਵਿਹੜੇ ਵਿਚ ਕੋਈ ਬਚਾ ਰੀਂ...ਰੀਂ ਦੀ ਰਾਗਣੀ ਛੇੜਦਾ, ਕੋਈ ਇਕ ਤੋਂ ਦੂਸਰੇ ਮੰਜੇ ਤੇ ਦੁਲਾਂਗਾਂ ਛਡਦਾ। ਕਈ ਸਾਡੇ ਘਰਾਂ ਚੋਂ ਬਾਬਾ ਜੀ ਪਾਸ ਆ ਝੁਰਮਟ ਪਾਂਦੇ ਤੇ ਬਾਬਾ ਜੀ ਬੜੇ ਰਾਂਗਲੇ ਅੰਦਾਜ਼ ਵਿਚ ਸ਼ਬਦ ਪੜ੍ਹਦੇ "ਗੁਰ ਮੰਤਰ ਹੀਣਸ੍ਯ ਜੋ ਪਰਾਣੀ ਧ੍ਰਿਗੰਤ ਜਨਮ ਭਰਿਸਟਣਹ।" ਪਲੋਂ ਪਲੀ ਵਿਚ ਵਿਹੜਾ ਮਸਤਾਨਾ ਹੋ ਜਾਂਦਾ।

ਕਦੇ ਕਦਾਈਂ ਹੀ ਬਾਬਾ ਜੀ ਮੇਰੀਆਂ ਗਲਾਂ ਵੱਲ ਧਿਆਨ ਦੇਂਦੇ, ਪਰ ਅੱਜ ਉਨ੍ਹਾਂ ਮੁਖ ਮੇਰੇ ਵਲ ਹੀ ਰਖਿਆ।

"ਇਕ ਮੂੜ੍ਹ ਦੀ ਅਕਲ ਸਿਰ ਸੈ ਪੜਦੇ ਬਾਬਾ ਜੀ! ਪਰ ਵਿਦਵਾਨ ਤੇ ਪੁਜ ਗਿਆਨੀ ਦਾ ਸਤਿ-ਗੁਰੂ ਤੋਂ ਬੇਮੁਖ ਹੋਣਾ ਕਿਵੇਂ ਸਮਝਿਆ ਜਾਏ?"

"ਸਿਮਰਨ ਵਿਚ ਅੰਮ੍ਰਿਤ ਗਿਆਨ ਦੀ ਪਰਾ-ਪਤੀ ਮੂੜ੍ਹ ਨੂੰ ਨੀਵੀਆਂ ਜਿਲ੍ਹਣਾਂ ਚੋਂ ਕਿਤੇ ਉਤ੍ਹਾਂ ਲੈ ਜਾਂਦੀ ਹੈ ਤੇ ਕਈ ਵਿਦਵਾਨ ਮੈਂ ਇਸੇ ਰਸਤੇ ਵਿਚ ਠੇਡੇ ਖਾ ਹਡੀਆਂ ਰਗੜਾਂਦੇ ਵੇਖੇ ਨੇ। ਡੂੰਘੇ ਜਾਇਆਂ ਯਕੀਨੀ ਇਨ੍ਹਾਂ ਦੀ ਵਿਦਿਆ ਹੀ ਇਨ੍ਹਾਂ ਦੀ ਦੁਸ਼ਮਣ ਬਣ ਜਾਂਦੀ ਹੈ ਤੇ ਇਹ ਗੁਰੂ ਦਰਬਾਰ ਦੇ ਬੰਦੀ ਬਣਜਾਣ ਤੋਂ ਬਿਨਾਂ ਵਿਦਿਆ ਅਭਿਮਾਨੀ ਰੰਗਾਂ ਵਿਚ ਹੰਕਾਰ ਦੀ ਘਣੀ ਛਾਉਂ ਹੇਠ ਗ਼ਹਿ-ਰਾਏ ਜਾਂਦੇ ਨੇ। ਸਤਿਗੁਰੂ ਦ੍ਰਿਸ਼ਟੀ ਕੋਮਲ ਹਿਰ-ਦਿਆਂ ਤੇ ਇਨ੍ਹਾਂ ਅਭਿਮਾਨੀਆਂ ਤੋਂ ਵਧੇਰੇ ਅਸਰ ਰਖਦੀ ਹੈ।"

"ਪਰ ਸ੍ਰੀ ਸਤਿਗੁਰੂ ਅਟਲ ਪ੍ਰਤਾਪੀ ਜੀ ਤਾਂ ਵਿਦਵਾਨਾਂ ਦੇ ਬੜੇ ਕਦਰਦਾਨ ਨੇ।"

"ਸਨਮੁਖ ਵਿਦਵਾਨ ਤੇ ਹੁਨਰੀ ਨੂੰ ਉਨ੍ਹਾਂ ਦੀਆਂ ਸੈਂਕੜੇ ਥਾਪੜਾਂ, ਪਰ ਵਿਗੜੇ ਵਿਦਵਾਨਾਂ ਲਈ ਸਤ ਫੁਟ ਖੂੰਡਾ ਹੈ।"

"ਮੈਨੂੰ ਤੇ ਬਾਬਾ ਜੀ ਗੁਰੂ ਜੀ ਦੇ ਸਨਮੁਖ ਹੋਇਆਂ ਡਰ ਲਗਣ ਲਗਦੈ, ਉਨ੍ਹਾਂ ਦੇ ਨੂਰ ਦੀ

ਤਾਬ ਨਹੀਂ ਝੱਲੀ ਜਾਂਦੀ। ਤੁਸਾਂ ਮੈਨੂੰ ਅਕਾਲ ਮੂਰਤੀ ਦੀ ਚੰਗਾ ਸਿਫਤ ਤੇ ਸੁਣਾਓ।"

"ਜਿਵੇਂ ਪ੍ਰਮੇਸ਼ਰ ਦੀ ਸਿਫ਼ਤ ਅਕਥ ਹੈ, ਗੁਰੂ ਕੇ ਗੁਣ ਭੀ ਲਿਖੇ ਆਖੇ ਜਾਂ ਵਰਨਣੇ ਨਹੀਂ ਜਾ ਸਕਦੇ। ਸੁਣ-- ਮੈਂ ਕੁਝ ਵਡੇਰਾ ਸਾਂ, ਜਦੋਂ ਉਹ ਬਾਲੜੇ ਸਨ। ਅਕਾਲ ਮੂਰਤੀ ਅਗੇ ਧਰਤੀ ਦਾ ਜ਼ੱਰਾ ਜ਼ੱਰਾ ਸਿਜਦੇ ਕਰਦਾ ਸੀ। ਜੁਆਨੀ ਫੜ-ਦਿਆਂ ਹੀ ਗੁਰੂ ਜੀ ਗਊ ਗਰੀਬ ਤੇ ਗੁਲਾਮ ਭਾਰਤ ਲਈ ਪੰਜਾਬ ਦੀ ਪੂਜਯ ਧਰਤੀ ਤੋਂ ਸਿਖਰ ਦੁਪ-ਹਿਰੀ ਸੂਰਜ ਵਾਂਙੂੰ ਪਰਕਾਸ਼ਮਾਨ ਹੋਏ। ਵਡੇ ਗੁਰੂਆਂ ਤੇ ਪਿਤਾ ਗੁਰੂਆਂ ਦੀ ਜਾਲੀ ਮਸਾਲ ਤੇ ਸਿਮਰਨ ਦੇ ਮੋਤੀ ਛਿੜਕੇ ਤੇ "ਅਸਾਂ ਹਾੜ ਨੂੰ ਭਾਜੜਾਂ ਪਾਣੀਆਂ ਨੇ।" ਦੇ ਵਾਕ ਨੂੰ ਨੇਪਰੇ ਚਾੜ੍ਹਨ ਲਈ ਸੰਗਰਾਮੀਂ ਜੁਟੇ। ਪੂਜਯ ਜੀ ਦੇ ਜਤਨੀਂ ਚਿਨ੍ਹਾਂ ਨੂੰ ਚੁੰਮ ਤਿਰੰਗੇ ਨੇ ਪਵਣ ਵਿਚ ਆਪਣੇ ਵਲ ਖੋਹਲੇ। ਇਕ ਮਾਤਾ ਦੀਆਂ ਚੀਸਾਂ ਪਾ ਦੂਸਰੀ ਲਈ ਲਲਕਾਰੇ "ਮੈਨੂੰ ਸਾਹ ਨਹੀਂ ਆਉਂਦਾ ਗਊ ਕਟੀਂਦੀ ਦੇਖਕੇ" ਉਨ੍ਹਾਂ ਇਸ ਲਈ ਘੋਲ ਅਰੰਭੇ, ਮੀਟਿੰਗਾਂ ਬੁਲਾਈਆਂ, ਡੇਰੀਆਂ ਖੋਹਲੀਆਂ ਤੇ ਨਵੀਂ ਨਸਲ ਤਿਆਰ ਕਰ ਨਾਮ-ਧਾਰੀ ਗਊਸ਼ਾਲਾ ਸਾਰੇ ਹਿੰਦੁਸਤਾਨ ਵਿਚ ਪ੍ਰਸਿਧ ਕੀਤੀ।

"ਹਸਦੇ ਬੁਲ੍ਹਾਂ ਚੋਂ ਫੁਲੀਆਂ ਕੇਰਨ ਵਾਲੇ, ਵਡਿਆਂ ਵਡਿਆਂ ਨੂੰ ਕਾਲਣ ਵਾਲ, ਉਨ੍ਹਾਂ ਦੀ ਸੰਗਤ ਵਿਚ ਅਗੰਮੀ ਖਿਚ ਹੈ। ਉਨ੍ਹਾਂ ਦੇ ਬਚਨਾਂ ਵਿਚ ਡਾਢਾ ਪਿਆਰ ਹੈ। ਉਨ੍ਹਾਂ ਦਾ ਸੰਗ ਦੁਖੜੇ ਹਰਦੇ। ਉਨ੍ਹਾਂ ਦੀ ਛੂਹ ਨਿਆਂ ਬਖਸ਼ਦੀ ਹੈ। ਆਪਣੇ ਤਾਊਸ ਵਿਚ ਘੁਲਕੇ ਜਦੋਂ ਉਹ ਪਿਘਲਦੇ ਨੇ ਪੌਣਾਂ ਦੇ ਸਾਹਾਂ ਵਿਚ ਬਾਣੀ ਦੀ ਸੁਗੰਧ ਭਰ ਜਾਂਦੀ ਹੈ। ਮੈਂ ਉਨ੍ਹਾਂ ਨੂੰ ਮਸਤੀ ਵਿਚ ਡਿਠੇ। ਮੈਂ ਉਨ੍ਹਾਂ ਨੂੰ ਵੈਰਾਗ ਵਿਚ ਨੀਰ ਵਸਾਂਦੇ ਦੇਖਿਐ।

"ਦਿਲਾਂਵਾਲੇ ਤਮਾਕੂਨੋਸ਼ਾਂ ਨੂੰ ਭੀ ਉਹ ਵਕੜੀ ਵਿਚ ਲੈ ਲੈਂਦੇ ਹਨ। ਕਈਆ ਨੂੰ ਉਨ੍ਹਾਂ ਦੀ ਇਕ ਥਾਪਣਾ ਨੇ ਕਿਤੇ ਦੀ ਕਿਤੇ ਪੁਚਾਇਐ। ਸਿਖਾਂ ਨੂੰ ਉਨ੍ਹਾਂ ਜੋੜਿਆ, ਹਿੰਦੂਆਂ ਨਾਲ ਪਿਆਰ-ਨਾਤਾ ਰਖਿਆ, ਪਾਕਿਸਤਾਨੀ ਦਲਾਵੇ ਵਿਚ ਪੜੀਂਦਿਆਂ ਨੂੰ ਢਾਰਸ ਬਖਸ਼ੀ। ਲੋਕਾਂ ਤੇ ਅਕਾਲ ਪੁਰਖ ਦੀ ਸੇਵਾ ਲਈ ਆਪ ਦੇਸੋਂ ਛੁਟ ਪ੍ਰਦੇਸਾਂ ਵਿਚ ਦਇਆ ਧਰਮ ਦਾ ਪ੍ਰਚਾਰ ਅਰੰਭਿਆ। ਨੀਵਿਆਂ ਨੂੰ ਉਚਿਆਇਆ।

"ਇਹ ਤੇ ਮੈਥੋਂ ਕੁਝ ਭੀ ਦਸਿਆ ਨਹੀਂਗਿਆ ਅਗਲੇ ਦੌਰੇ ਤੂੰ ਖੁਲ੍ਹਕੇ ਬਚਨ ਕਰੀਂ। ਉਗਦੇ ਬੂਟਿਆਂ ਨੂੰ ਉਹ ਮਿਹਰ-ਅੰਮ੍ਰਿਤ ਦੀ ਸੰਜਾਈ ਰਖਦੇ ਨੇ।

"ਹਾਂ ਹੁਣ ਤੂੰ ਆਪਣੀ ਗਲ ਵਲ ਆ।"

"ਕੀ ਸਤਿਗੁਰੂ ਜੀ ਆਪਣੇ ਬੇ-ਮੁਖ ਸਿਖਾਂ ਨੂੰ ਭੀ ਧਿਆਨ ਗੋਚਰੇ ਰਖਦੇ ਨੇ?"

"ਹਾਂ, ਹਾਂ, ਸਤਿਗੁਰੂ ਦ੍ਰਿਸ਼ਟੀ ਸਿਖਾਂ ਲਈ ਅਮੁਕ ਹੈ। ਪਿਤਾ ਆਪਣੇ ਬਚੇ ਨੂੰ ਕਦੋਂ ਭੁਲ ਸਕਦੈ। ਉਸਦੇ ਗੁਣ ਔਗੁਣ ਵੇਖਦੈ। ਸਿਖ ਨੂੰ ਮੰਦ ਕਰਮਾਂ ਤੋਂ ਸਦਾ ਵਰਜਦੈ। ਉਸਦੀ ਰਖਿਆ ਕਰਦੈ।"

"ਪਰ ਬੇ-ਮੁਖਤਾ ਦੀ ਭੀ ਤੇ ਅਤਿ ਹੁੰਦੀ ਹੈ, ਬਾਬਾ ਜੀ।"

"ਹਾਂ ਤੇਰਾ ਭਾਵ ਆਪਣੇ ਨਵਿਆਂ ਸਿਖਾਂ ਤੇ ਨਵੇਂ ਗੁਰੂਆਂ ਤੋਂ ਹੈ। ਇਹ ਦੋ ਚੇਲੇ ਜਿਹੜੇ ਇਸ ਗੁਰੂ ਦੇ ਹਨ, ਇਨ੍ਹਾਂ ਚੋਂ ਇਕ ਤੇ ਗੁਰੂ ਪਦ ਤੋਂ ਹੀ ਨਾਵਾਕਫ ਹੈ, ਦੂਸਰਾ ਆਪਣੇ ਗੁਰੂ ਦੀ ਕੂੜੀ ਵਿਦਿਆ ਤੋਂ ਉਸਦੀ ਮੁਠੀ ਚਾਪੀ ਕਰਦੈ। ਕਈ ਦੇਰ ਤੋਂ ਇਹ ਗੁਰੂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਚੰਗਾ ਵਿਦਵਾਨ ਗਿਣਿਆਂ ਜਾਂਦਾ ਸੀ। ਗੁਰੂ ਜੀ ਵਿਦਵਾਨਾਂ ਦੇ ਬੜੇ ਹੀ ਕਦਰਦਾਨ ਨੇ। ਉਨ੍ਹਾਂ ਇਸ ਉਤੇ ਮਿਹਰ ਦੀ ਨਿਗ੍ਹਾ ਰਖੀ ਤੇ ਇਸਦੇ ਗਿਆਨ ਵਿਗਿਆਨ ਦਾ ਪਸਾਰ ਹੁੰਦਾ। ਪਾਠੀ ਇਹ ਚੋਟੀ ਦਾ ਸੀ, ਬੋਲਣ ਚਲਣ ਵਿਚ ਪ੍ਰਸਿਧ। ਕੂਕਿਆਂ ਵਿਚ ਪਾਠੀ ਹੋਣ ਕਰਕੇ ਤੇ ਹੋਰ ਮਿਲਵਰਤਣੇ ਵਤੀਰੇ ਕਰਕੇ ਚੰਗੀ ਇਜ਼ਤ ਸੀ। ਸਾਰੀਆਂ ਗਲਾਂ ਨੂੰ ਮੁਖ ਰਖਦਿਆਂ ਸ੍ਰੀ ਸਤਿਗੁਰੂ

ਜੀ ਇਨ੍ਹਾਂ ਨੂੰ ਆਪਣੇ ਇਲਾਕੇ ਦ ਮੁਖੀ ਸਥਾਪਤ ਕੀਤਾ। ਇਸਦੀ ਵਿਦਿਆ ਦੀ ਦੂਣੀ ਕਦਰ ਤੇ ਇਸਦੇ ਗਿਆਨ ਦਾ ਪਰਭਾਵ ਲੋਕਾਂ ਤੇ ਤਿੱਗਣਾ ਹੋ ਹੋ ਗਿਆ। ਇਸਨੂੰ ਆਪਣੀ ਪਰਮੁਖਤਾ ਦੀ ਆੜ ਵਿਚ ਕੁਝ ਝੂਠੀਆਂ ਸਚੀਆਂ ਉਚੀਆਂ ਨੀਵੀਆਂ ਕਰਨ ਦੀ ਖੁਲ੍ਹ ਦਿਸੀ ਪਰ ਜਾਣੀ ਜਾਣ ਬਾਈਕਾਟ ਕਰ ਪੰਥ ਵਿਚੋਂ ਧਰੂ ਮਾਰਿਆ।

ਵਿਦਿਆ ਦੇ ਅਭਿਮਾਨ ਵਿਚ ਉਸ ਦਿਨ ਤੋਂ ਭੀ ਉਸਨੇ ਆਪਣੀ ਹੈਂਕੜਬਾਜ਼ੀ ਨੂੰ ਨਹੀਂ ਤਿਆਗਿਆ ਤੇ ਬੰਦੀ ਬਣ ਦਰਬਾਰ ਜਾ ਸਤਿਗੁਰੂ ਦੀ ਸ਼ਰਨ ਨਹੀਂ ਲਈ। 'ਪ੍ਰਮੇਸ਼ਰ ਤੇ ਭੁਲਿਆਂ ਵਿਆਪਨ ਸਭੇ ਰੋਗ।' ਗੁਰੂ ਵਿਸਾਰ ਪਤਾ ਨਹੀਂ ਇਹ ਕਿੰਨਿਆਂ ਕੁ ਰੋਗਾਂ ਵਿਚ ਗਰਸਿਆ ਪਿਐ।

ਰੋਗੀ ਨੂੰ ਅਕੱਲਾ-ਪਣ ਚੰਗਾ ਨ ਲਗਾ ਉਸ ਦੋ ਇਕ ਉਪਾਸ਼ਕ ਭੀ ਬਣਾ ਲਏ। ਮੈਂ ਆਪ ਸੁਣਿਆ ਹੈ ਤੇ ਉਨ੍ਹਾਂ ਦੋਵਾਂ ਮੈਨੂੰ ਆਖਿਆ ਸੀ "ਸਾਡਾ ਗੁਰੂ ਤੇ ਅਮਕਾ ਹੈ, (ਸਤਿਗੁਰੂ) ਪ੍ਰਤਾਪ ਸਿੰਘ ਤਰਖਾਣ ਹੈ।"

ਇਨ੍ਹਾਂ ਦੇ ਸਿਰ ਵਿਚ ਸਿਰਫ਼ ਕਾਲਖ ਵਿਛੀ ਪਈ ਹੈ। ਸਫੈਦ ਬਸਤਰ, ਸਕੇਸ਼ ਇਸ਼ਨਾਨ, ਬੰਦਗੀ ਬਾਣੀ ਭੀ ਇਨ੍ਹਾਂ ਦੀ ਆਤਮਾ ਚਿਟਿਆ ਨਹੀਂ ਸਕਦੀ।

"ਗਲ ਪਲਾ ਪਾ ਸੰਗਤ ਤੋਂ ਭੁਲ ਮੰਨਿਆਂ ਕੀ ਗੁਰੂ ਇਨ੍ਹਾਂ ਨੂੰ ਲੜ ਨਹੀਂ ਲਾਉਣਗੇ?"

"ਕਿਉਂ ਨਹੀਂ, ਉਹ ਬਖਸ਼ਣਗੇ, ਬਖਸ਼ੇ ਬਖਸ਼ਣਹਾਰ।"........

ਤੇ ਫੇਰ ਕੁਝ ਸਮਾ ਬਾਦ ਦੀਵਾਨ ਸਜਿਆ ਹੋਇਆ ਸੀ। ਗੁਰੂ ਨਾਨਕ ਦੀ ਹਾਜ਼ਰ ਨਾਜ਼ਰ ਜੋਤ ਗਦੀ ਤੇ ਸਥਾਪਤ ਸੀ। ਦੀਵਾਨ ਦੀ ਸਮਾਪਤੀ ਤੇ ਉਹ ਵਿਦਵਾਨ ਜੀ ਗਲ ਪਲਾ ਪਾਕੇ ਗੁਰੂ ਜੀ ਅਗੇ ਆਏ "ਗਰੀਬ ਨਿਵਾਜ ਮੇਰੀਆਂ ਭੁਲਾਂ ਸੰਗਤ ਜਾਣਦੀ ਹੀ ਹੈ। ਮੈਂ ਬੜਾ ਨੀਚ ਕਰਮੀ ਹਾਂ ਮੈਨੂੰ ਲੜ ਲਾਓ। ਆਪਣਾ ਬਣਾਓ ਤੇ ਸਦਾ ਲਈ ਆਪਣਾ ਰਖੋ।"

ਉਸਤੋਂ ਬਾਅਦ ਦੀਵਾਨ ਵਿਚ ਉਨ੍ਹਾਂ ਦੀ ਬਖਸ਼ਬੰਦੀ ਸੁਣਾ ਦਿਤੀ ਗਈ। ਆਖਰੀ ਉਮਰ ਇਨ੍ਹਾਂ ਨੂੰ ਬੀਮਾਰੀਆਂ ਘੇਰਿਆ ਤੇ ਸਤਿਗੁਰੂ ਜੀ ਉਨ੍ਹਾਂ ਦੀਆਂ ਖਬਰਾਂ ਲੈਂਦੇ ਰਹੇ, ਸ਼ਾਂਤੀ ਬਖਸ਼ਦੇ ਰਹੇ। ਆਖਰ ਇਨ੍ਹਾਂ ਦੇ ਅਕਾਲ ਚਲਾਣੇ ਬਾਅਦ ਘਰ ਵਾਲਿਆਂ ਮੇਲਾ ਕੀਤਾ ਤੇ ਸਤਿਗੁਰੂ ਜੀ ਨੇ ਦਰਸ਼ਨ ਦੇ ਉਸਦੀ ਆਤਮਾ ਤਾਰੀ।

---

## ਰੁਬਾਈਆਂ

ਸਤਿਗੁਰ ਜੀ ਏਹ ਮੂਰਤ ਆਪਣੀ ਮੰਨ-ਮੰਦਰ ਵਿਚ ਆਪ ਟਿਕਾਓ,
ਮੈਂ ਅਲਪਗ ਮੂੜ੍ਹ ਮਤ ਕਿਰਤਮ ਆਪਣਾ ਬਿਰਦ ਰਖਾਓ।
ਜਪ ਤਪ ਸੰਜਮ ਵਰਤ ਨੇਮ ਸੁੱਚ ਦਿਹ ਆਪਣੀ ਮਰਯਾਦਾ:
ਜੀਵਨ ਦੀ ਡੁੱਲਣੀ ਬੇੜੀ ਨੂੰ ਸਾਬਤ ਕੰਢੇ ਲਾਓ।

ਉਸ ਦੇ ਜਪ ਤਪ ਪੂਰਨ ਹੋਏ ਜਿਸ ਤੇ ਬਖਸ਼ਸ਼ ਤੇਰੀ,
ਜ਼ਿੰਦਗੀ ਉਸਦੀ ਲੇਖੇ ਲੱਗੀ ਪਾਪ-ਕੱਟਿ ਹੋਇ ਢੇਰੀ।
ਰੂਹਾਨੀ ਖੁਸ਼ਬੂਆਂ ਉਸਨੂੰ ਵਿਰਸੇ ਦੇ ਵਿੱਚ ਮਿਲੀਆਂ,
ਗੁਰ ਪ੍ਰਤਾਪ ਸਿੰਘ ਤੇਰੇ ਜਿਸਨੇ ਦਰਸ ਕਰੇ ਇਕ ਵੇਰੀ।

[ਪ. ਸ. ਕ.

## ਅਕਾਲ ਪੁਰਖ—

# ਜਦੋਂ ਸਰਗੁਣ ਬਣਕੇ ਆਉਂਦਾ ਹੈ।

[ਗਿਆਨੀ ਸੰਤੋਖ ਸਿੰਘ ਜੀ ਬੈਂਕੌਕ

ਗੁਰਬਾਣੀ ਵਿਚ ਲਿਖਿਆ ਹੈ:

ਨਿਰਗੁਣ ਆਪ ਸਰਗੁਣ ਭੀ ਓਹੀ।
ਕਲਾਧਾਰ ਜਿਨ ਸਗਲੀ ਮੋਹੀ।

ਅਕਾਲ ਪੁਰਖ ਦੇ ਦੋ ਸਰੂਪ ਮੰਨੇ ਗਏ ਹਨ। ਇਕ ਨਿਰਗੁਣ ਅਤੇ ਦੂਜਾ ਸਰਗੁਣ। ਨਿਰਗੁਣ ਸਰੂਪ ਦੇ ਪਰਥਾਇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਾਪ ਸਾਹਿਬ ਦੇ ਅਰੰਭ ਵਿਚ ਇਸਤਰਾਂ ਲਿਖਦੇ ਹਨ:

ਚਕ੍ਰ ਚਿਹਨ ਅਰੁ ਬਰਨ ਜਾਤਿ
ਅਰੁ ਪਾਤਿ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ
ਕੋਊ ਕਹਿ ਨ ਸਕਤਿ ਕਿਹ।

ਜਦੋਂ ਅਕਾਲ ਪੁਰਖ ਨਿਰਗੁਣ ਸਰੂਪ ਵਿਚ ਹੁੰਦਾ ਹੈ ਓਦੋਂ ਉਹ ਕਿਸੇ ਦਾ ਕੁਝ ਨਹੀਂ ਸਵਾਰਦਾ। ਨਾ ਕਿਸੇ ਨੂੰ ਦਰਸ਼ਨ ਦਿੰਦਾ ਹੈ ਅਤੇ ਨ ਹੀ ਕਿਸੇ ਦੀ ਲੋੜ ਨੂੰ ਪੂਰਾ ਕਰਦਾ ਹੈ। ਪਰ ਜਦੋਂ ਅਕਾਲ ਪੁਰਖ ਨਿਰਗੁਣ ਤੋਂ ਸਰਗੁਣ ਸਰੂਪ ਹੋਕੇ ਆਉਂਦਾ ਹੈ ਤਾਂ ਉਹ ਆਪਣਾ ਦਰਸ਼ਨ ਵੀ ਦਿੰਦਾ ਹੈ ਅਤੇ ਆਪਣੇ ਭਗਤਾਂ ਦੇ ਕਾਰਜ ਵੀ ਸਵਾਰਦਾ ਹੈ। ਜਦੋਂ ਅਕਾਲ ਪੁਰਖ ਸਰਗੁਣ ਸਰੂਪ ਵਿਚ ਹੁੰਦਾ ਹੈ ਓਦੋਂ ਉਸ ਦੀਆਂ ਇਹ ਛੇ ਨਿਸ਼ਾਨੀਆਂ ਹੁੰਦੀਆਂ ਹਨ:

ਸੰਪੂਰਨ ਜਸ, ਸੰਪੂਰਨ ਗਿਆਨ, ਸੰਪੂਰਨ ਵੈਰਾਗ, ਸੰਪੂਰਨ ਲਛਮੀ, ਸੰਪੂਰਨ ਐਸ਼ਵਰਜ ਅਤੇ ਸੰਪੂਰਨ ਸੁੰਦਰਤਾ।

(ਅਕਾਲ ਪੁਰਖ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭਾਵੇਂ ਕੋਈ ਕਿਸਤਰਾਂ ਮੰਨਦਾ ਹੈ ਪਰ ਉਹਨਾਂ ਵਿਚ ਅਕਾਲ ਪੁਰਖ ਹੋਣ ਦੀਆਂ ਇਹ ਛੀਏ ਹੀ ਨਿਸ਼ਾਨੀਆਂ ਪ੍ਰਤੱਖ ਸਨ।

ਪਹਿਲੀ— ਸੰਪੂਰਨ ਜਸ:

ਜਸ ਪਰਉਪਕਾਰ ਕਰਨ ਤੋਂ ਮਿਲਦਾ ਹੈ। ਸ੍ਰੀ ਸਤਿਗੁਰੂ ਜੀ ਪਰਉਪਕਾਰ ਦੀ ਮੂਰਤੀ ਸਨ। ਜਿਸ ਕਿਸੇ ਨੇ ਵੀ ਕੋਈ ਆਰਥਕ, ਪ੍ਰਮਾਰਥਕ ਜਾਂ ਸਾਰਥਕ ਅਰਜ਼ ਕੀਤੀ ਉਸਨੂੰ ਮੂੰਹ ਮੰਗਿਆ ਦਿਤਾ। ਆਪ ਜੀ ਨੇ ਕਿਸੇ ਵੀ ਮਜ਼ਬ ਜਾਂ ਪਾਰਟੀ ਦਾ ਵਿਤਕਰਾ ਕਰਨ ਤੋਂ ਬਿਨਾ ਹਰ ਇਕ ਨਾਲ ਪ੍ਰੇਮ ਪੂਰਵਕ ਸਲੂਕ ਕਰਕੇ ਉਸਦਾ ਮਨ ਮੋਹ ਲਿਆ। ਇਹੋ ਹੀ ਕਾਰਨ ਸੀ ਕਿ ਆਪ ਜੀ ਦੇ ਨਸਮੀਆ ਸਰੀਰਕ ਅੰਤਮ ਕਿਰਿਆ ਸਮੇ ਲਖਾਂ ਆਦਮੀਆਂ ਦੀ ਹਾਜ਼ਰੀ ਨੇ ਆਪ ਜੀ ਦੇ ਪਰਉਪਕਾਰ ਯਾਦ ਕਰਕੇ ਆਪ ਜੀ ਦਾ ਜਸ ਕੀਤਾ ਅਤੇ ਗੁਰਬਾਣੀ ਦੀ ਇਸ ਤੁਕ ਤੇ ਫੁਲ ਚੜ੍ਹਾਏ:

ਤੁਮਨ ਜਸ ਸਕਲ ਜਗਤ ਕਰਹੈ ਬਖਾਨੀ।

ਦੂਸਰੀ ਨਿਸ਼ਾਨੀ ਹੈ, ਸੰਪੂਰਨ ਗਿਆਨ:

ਗਿਆਨ ਦੇ ਅਰਥ ਹਨ ਵਾਕਫੀਅਤ। ਸੰਸਾਰ ਵਿਚ ਵੇਖਿਆ ਜਾਂਦਾ ਹੈ ਕਿ ਕਿਸੇ ਆਦਮੀ ਨੂੰ ਕਿਸੇ ਇਕਚੀਜ਼ ਦਾ ਗਿਆਨ ਹੈ ਅਤੇ ਦੂਜੇ ਨੂੰ ਕਿਸੇ ਦੂਜੀ ਚੀਜ਼ ਦਾ, ਪਰ ਹਰ ਇਕ ਚੀਜ਼ ਦਾ ਗਿਆਨ ਸਿਰਫ਼ ਅਕਾਲ ਪੁਰਖ ਨੂੰ ਹੀ ਹੋ ਸਕਦਾ ਹੈ। ਇਹ ਲਛਣ ਵੀ ਸ੍ਰੀ ਸਤਿਗੁਰੂ ਜੀ ਵਿਚ ਪ੍ਰਤੱਖ ਸੀ। ਆਪ ਜੀ ਦੇ ਕੋਲ ਜਦ ਵੀ ਕੋਈ ਕਿਸੇ ਕਿਸਮ ਦੀ ਸਲਾਹ ਲੈਣ ਗਿਆ, ਆਪ ਜੀ ਨੇ ਉਸਨੂੰ ਹਰ ਕੰਮ ਵਿਚ ਯੋਗ ਸਲਾਹ ਦਿਤੀ। 'ਆਪ ਜਪੈ ਅਵਰਾ ਨਾਮ ਜਪਾਵੈ।' ਅਨੁਸਾਰ ਕਦੀ ਤੇ ਆਪ ਜਗਿਆਸੂਆਂ ਨੂੰ ਨਾਮ ਸਿਮਰਨ ਦੀ ਸਿਖਿਆ ਦਿੰਦੇ ਸਨ ਅਤੇ ਕਦੀ ਰਾਗੀਆਂ ਦੀ ਮਹਿਫਲ

ਵਿਚ ਬੈਠਕੇ ਚੰਗੇ ਰਾਗ ਅਲਾਪਣ ਦੀ ਜਾਚ ਦਸ ਦੇ ਸਨ। ਕਦੀ ਡੰਗਰਾਂ ਦੀ ਨੁਮਾਇਸ਼ ਕਰਕੇ ਗਊਆਂ ਮੱਝਾਂ ਘੋੜਿਆਂ ਆਦਿਕ ਦੇ ਗੁਨ ਅਵ-ਗੁਨ ਦਸਦੇ ਸਨ ਅਤੇ ਕਦੀ ਬਾਗਾਂ ਵਿਚ ਜਾਕੇ ਫਲਾਂ ਫੁਲਾਂ ਅਤੇ ਬ੍ਰਿਛਾਂ ਦੇ ਬੀਜਾਂ ਬਾਰੇ ਬਹਿਸ ਕਰਦੇ ਸਨ। ਕਦੀ ਵੈਦਾਂ ਹਕੀਮਾਂ ਨੂੰ ਚੰਗੇ ਚੰਗੇ ਨੁਸਖੇ ਦਸਦੇ ਸਨ ਅਤੇ ਕਦੀ ਬਿਮਾਰੀ ਦੀ ਰੋਕ ਥਾਮ ਵਾਸਤੇ ਤੁਲਸੀ ਅਤੇ ਪਿਪਲ ਦੇ ਬ੍ਰਿਛ ਲਗ-ਵਾਉਂਦੇ ਸਨ। ਕਦੀ ਕਵੀਆਂ ਦੇ ਕਵੀ ਦਰਬਾਰ ਦੀ ਪ੍ਰਧਾਨਗੀ ਕਰਦੇ ਸਨ ਅਤੇ ਕਦੀ ਸਾਹਿਤ ਦੀ ਕਦਰ ਨੂੰ ਜਾਣਕੇ ਪੰਜਾਬੀ ਸਾਹਿਤ ਕਮੇਟੀ ਨੂੰ ਦਫਤਰ ਵਾਸਤੇ ਜਮੀਨ ਦਾਨ ਦਿੰਦੇ ਸਨ। ਕਦੀ ਪੰਥਕ ਬੋਰਡ ਵਿਚ ਹਾਜ਼ਰ ਹੁੰਦੇ ਸਨ ਅਤੇ ਕਦੀ ਕਾਂਗ੍ਰਸ ਵਿਚ ਲੀਡਰਾਂ ਨੂੰ ਚੰਗੀਆਂ ਤੇ ਦੇਸ਼ ਹਿਤੂ ਤਜਵੀਜਾਂ ਦਸਦੇ ਸਨ।

ਤੀਸਰੀ ਨਿਸ਼ਾਨੀ ਹੈ, ਸੰਪੂਰਨ ਵੈਰਾਗ।

ਗੁਰਬਾਣੀ ਵਿਚ ਲਿਖਿਆ ਹੈ :

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰ
ਨਹੀ ਤ ਕਰੁ ਬੈਰਾਗ ।
ਬੈਰਾਗੀ ਬੰਧਨ ਕਰੈ ਤਾਕੋ ਬਡੋ ਅਭਾਗੁ।

ਵੈਰਾਗ ਦੇ ਅਰਥ ਹਨ, ਤਿਆਗ।

ਸ੍ਰੀ ਸਤਿਗੁਰੂ ਜੀ ਤਿਆਗ ਦੀ ਵੀ ਇਕ ਮਿਸਾਲ ਸਨ, ਲੱਖਾਂ ਕਰੋੜਾਂ ਰੁਪੈ ਲੰਗਰ ਦੀ ਭੇਟ ਜਾਂਦੇ ਸਨ। ਕਈ ਕਿਸਮ ਦੇ ਕਪੜੇ; ਰੇਸ਼ਮੀ ਡੈਕਰੋਨ, ਸ਼ਨੀਲ ਆਦਿਕ ਸਿਖ ਆਪ ਜੀ ਨੂੰ ਮੱਥਾ ਟੇਕਦੇ ਸਨ ਪਰ ਆਪ ਜੀ ਨੇ ਆਪਣੇ ਨਿਜੀ ਵਰਤਣ ਵਾਸਤੇ ਸਫੈਦ ਸਵੱਛ ਖੱਦਰ ਨੂੰ ਹੀ ਮਾਣ ਦਿਤਾ ਅਤੇ ਹਿੰਸਾ ਰਹਿਤ ਸਾਦਾ ਖਾਣੇ ਦਾ ਪ੍ਰਚਾਰ ਕੀਤਾ। ਜਦੋਂ ਲੋੜ ਪਈ ਆਪ ਜੀ ਨੇ ਸਭ ਕੁਛ ਲੋੜਵੰਦਾਂ ਨੂੰ ਦਾਨ ਦੇਣ ਤੋਂ ਨਾਂਹ ਨ ਕੀਤੀ ਇਥੋਂ ਤਕ ਕਿ ਇਕ ਵਾਰ ਇਕ ਗ੍ਰੀਬ ਸਿਖ ਦੇ ਲੜਕੇ ਦੇ ਅਨੰਦ ਕਾਰਜ ਵਾਸਤੇ ਆਪਣੇ ਗਲ ਦੇ ਕਪੜੇ ਲਾਹਕੇ ਇਕ ਪੂਰਨ ਵੈਰਾਗੀ ਦਾ ਦ੍ਰਿਸ਼ ਪੇਸ਼ ਕੀਤਾ।

ਚੌਥੀ ਨਿਸ਼ਾਨੀ ਹੈ, ਸੰਪੂਰਨ ਲੱਛਮੀ।

ਸੰਪੂਰਨ ਲੱਛਮੀ ਦੀ ਪ੍ਰਤੱਖ ਝਲਕ ਸਤਿ-ਗੁਰੂ ਜੀ ਦੇ ਸਦਾ ਵਰਤ ਲੰਗਰ ਤੋਂ ਲਈ ਜਾ ਸਕੀਦੀ ਹੈ, ਇਸ ਲੰਗਰ ਵਿਚੋਂ ਲੱਖਾਂ ਨਹੀਂ ਕ੍ਰੋੜਾਂ ਆਦਮੀਆਂ ਨੇ ਪਰਸਾਦਾ ਛਕਿਆ ਹੋਵੇਗਾ ਪਰ ਹਾਲੀ ਤਕ ਲੰਗਰ ਅਤੁਟ ਵਰਤਦਾ ਹੈ ਅਤੇ ਵਰਤਦਾ ਰਹੇਗਾ। ਕਈ ਰਾਜਿਆਂ ਜਾਂ ਦਾਨੀ ਪੁਰਖਾਂ ਨੇ ਸਦਾਵਰਤ ਦੇ ਨਾਮ ਤੇ ਕੋਈ ਕੋਈ ਲੰਗਰ ਲਾਇਆ ਹੈ ਪਰ ਉਹ ਲੰਗਰ ਖੁਲ੍ਹਦਾ ਸਿਰਫ ਮੁਕਰੱਰ ਵਕਤ (ਨਿਸਚਿਤ ਸਮੇਂ) ਤਕ ਹੀ ਹੈ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾ-ਰਾਜ ਜੀ ਦੇ ਲੰਗਰ ਵਿਚੋਂ ਕੋਈ ਕਿਸੇ ਵਕਤ ਜਾਏ, ਰਾਤ ਨੂੰ ਜਾਇ ਜਾਂ ਦਿਨ ਨੂੰ ਜਾਇ, ਦੁਪ-ਹਿਰ ਨੂੰ ਜਾਏ ਜਾਂ ਸਾਮ ਨੂੰ, ਰੱਜਵਾਂ ਪ੍ਰਸਾਦਾ ਲੈ ਸਕਦਾ ਹੈ। ਕਾਲ ਹੋਵੇ ਜਾਂ ਅੰਨ ਦੀ ਮਹਿੰਗਾਈ ਹੋਵੇ, ਫਸਲਾਂ ਬਰਸਾਤ ਨਾਲ ਤਬਾਹ ਹੋ ਗਈਆਂ ਹੋਣ ਜਾਂ ਸ਼ਰਨਾਰਥੀਆਂ ਦੀ ਅਣਗਿਣਤੀ ਹੋਵੇ ਪਰਸ਼ਾਦਾ ਸਭ ਨੂੰ ਰਜਵਾਂ ਮੁਫਤ ਮਿਲਦਾ ਹੈ। ਇਹ ਅਤੁਟ ਲਛਮੀ ਦੀ ਹੀ ਨਿਸ਼ਾਨੀ ਹੈ।

ਪੰਜਵੀਂ ਨਿਸ਼ਾਨੀ ਹੈ, ਸੰਪੂਰਨ ਐਸ਼ਵਰਯ:

ਐਸ਼ਵਰਯ ਦੇ ਅਰਥ ਹਨ ਚਿੰਤਾ ਰਹਿਤ ਜਾਂ ਸ਼ੋਕ ਰਹਿਤ ਹੋ ਸੁਖ ਭੋਗਣਾ। ਇਹ ਲਛਣ ਵੀ ਆਪ ਜੀ ਵਿਚ ਪ੍ਰਤੱਖ ਸੀ, ਪਹਿਲਾਂ ਅੰਗਰੇਜ਼ੀ ਸਰਕਾਰ ਅਤੇ ਫਿਰ ਕਾਂਗਰਸੀ ਸਰਕਾਰ ਆਪ ਜੀ ਦਾ ਜਸ ਨ ਸਹਾਰਦੀ ਹੋਈ ਆਪ ਜੀ ਤੇ ਕਈ ਝੂਠੇ ਇਲਜ਼ਾਮ ਲਾਕੇ ਝੂਠੀਆਂ ਗਵਾਹੀਆਂ ਭੁਗ-ਤਾਕੇ ਝੂਠੇ ਮੁਕਦਮੇ ਚਲਾਏ। ਇਥੋਂ ਤਕ ਕਿ ਆਪ ਜੀ ਦੇ ਸਾਹਿਬਜ਼ਾਦੇ ਮਹਾਰਾਜ ਬੀਰ ਸਿੰਘ ਜੀ ਨੂੰ ਅਤੇ ਕਈ ਲਾਡਲੇ ਸਪੁਤ੍ਰ ਸਿਖਾਂ ਨੂੰ ਨਿਰਦੋਸ਼ ਜੇਲ੍ਹਾਂ ਵਿਚ ਰਖਿਆ, ਪਰ ਆਪ ਜੀ ਨੇ ਗੁਰਬਾਣੀ ਦੀ ਇਸ ਤੁਕ ਨੂੰ ਪੂਰਾ ਕੀਤਾ:

ਸਦਾ ਅਨੰਦ ਤਹਿ ਨਹੀਂ ਬਿਓਗ।

ਸਿਰਫ ਆਪ ਹੀ ਨਹੀਂ ਸਗੋਂ ਆਪਣੇ ਸਿਖਾਂ ਨੂੰ ਵੀ ਸਿਦਕ ਅਤੇ ਸਬਰ ਕਰਕੇ ਚਿੰਤਾ ਰਹਿਤ

ਹੋਣ ਦੀ ਸਿਖਿਆ ਦਿਤੀ। ਆਪਨੂੰ ਹਰ ਤਰਾਂ ਦਾ ਸੁਖ ਨਸੀਬ ਸੀ, ਪਰ ਆਪਨੇ ਓਸੇ ਸੁਖ ਨੂੰ ਅਪ-ਣਾਇਆ ਜਿਸਦੀ ਮਿਸਾਲ ਦੁਨੀਆਂ ਨੂੰ ਦੇਣੀ ਸੀ। ਐਸ਼ੋ ਇਸ਼ਰਤ ਦੇ ਸਾਰੇ ਸਾਮਾਨ ਪੈਦਾ ਕਰ ਸਕਦਿਆਂ ਪੂਰਣ ਸਾਦਗੀ ਨਾਲ ਨਿਸਚਿੰਤਤਾ ਭਰਿਆ ਜੀਵਨ ਬਿਤਾਇਆ।

ਛੇਵੀਂ ਨਿਸ਼ਾਨੀ ਹੈ, ਸੰਪੂਰਨ ਸੁੰਦਰਤਾ।

ਆਮ ਤੌਰ ਤੇ ਵੇਖਿਆ ਜਾਂਦਾ ਹੈ ਕਿ ਲੋਕ ਗੋਰੇ ਰੰਗ ਨੂੰ ਪਸੰਦ ਕਰਦੇ ਹਨ ਪਰ ਸਤਿਗੁਰੂ ਵਿਚ ਇਹ ਸਿਫਤ ਹੈ ਕਿ ਉਹ ਸਾਂਵਲਾ ਹੁੰਦਾ ਹੋਇਆ ਸੁੰਦਰ ਹੈ, ਜਿਸਤਰਾਂ ਗੁਰਬਾਣੀ ਵਿਚ ਲਿਖਿਆ ਹੈ:

ਬਲਿ ਬਲਿ ਜਾਉ ਸਿਆਮ ਸੁੰਦਰ ਕਉ
ਅਕਥ ਕਥਾ ਜਾਕੀ ਬਾਤ ਸੁਨੀ।

ਜਾਂ—

ਸਾਵਲ ਸੁੰਦਰ ਰਾਮਈਆ
ਮੇਰਾ ਮਨ ਲਾਗਾ ਤੋਹਿ।

ਕੋਈ ਕਹਿੰਦਾ ਹੈ ਕਿ ਫਲਾਣੇ ਦਾ ਨੱਕ ਬੜਾ ਸੁੰਦਰ ਹੈ ਅਤੇ ਫਲਾਣੇ ਦੇ ਨੇਤਰ ਬੜੇ ਸੋਹਣੇ ਹਨ ਅਤੇ ਫਲਾਣੇ ਦਾ ਚਿਹਰਾ ਬੜਾ ਸੁੰਦਰ ਹੈ। ਪਰ ਸੰਪੂਰਨ ਸੁੰਦਰਤਾ ਭਾਵ ਹਰ ਇਕ ਅੰਗ ਦੀ ਸੁੰਦ-ਰਤਾ ਅਤੇ ਹਰ ਇਕ ਗੁਣ ਦੀ ਸੁੰਦਰਤਾ ਸਿਰਫ਼ ਅਕਾਲ ਪੁਰਖ ਸਤਿਗੁਰੂ ਵਿਚ ਹੀ ਹੁੰਦੀ ਹੈ ਕਿਉਂਕਿ ਲਿਖਿਆ ਹੈ:

ਕੰਜਲਕ ਨੈਣ, ਕੰਬੂ ਗ੍ਰੀਵ
ਕਟਿ ਕੇਹਰ ਕੁੰਚਰ ਗਵਨ।
ਕਦਲੀ ਕੁਰੰਗ, ਕਪੂਰ ਗਤ
ਬਿਨ ਅਕਾਲ ਦੂਜੋ ਕਵਨ?

ਇਹ ਸੁੰਦਰਤਾ ਦੇ ਸਾਰੇ ਹੀ ਲੱਛਣ ਸ੍ਰੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਵਿਚ ਪ੍ਰਤੱਖ ਸਨ, ਇਹ ਹੀ ਕਾਰਨ ਸੀ ਕਿ ਕੋਈ ਕਿੰਨਾ ਹੀ ਚਿੰਤਾਵਾਨ ਹੋਵੇ, ਬੀਮਾਰ ਹੋਵੇ, ਦਲਿਦ੍ਰੀ ਹੋਵੇ ਆਪ ਜੀ ਦੇ ਆਕਰਸ਼ਕ ਚਿਹਰੇ ਦੇ ਦਰਸ਼ਨ ਕਰਕੇ ਮੋਹਿਆ ਜਾਂਦਾ ਸੀ ਅਤੇ ਆਪ ਜੀ ਦੇ ਦਰਸ਼ਨ ਕਰਦਿਆਂ ਹੀ ਕਲੇਜੇ ਵਿਚ ਠੰਢ ਪੈਦਾ ਹੋ ਜਾਂਦੀ ਸੀ।

ਸ਼ਾਸਤ੍ਰ ਅਨੁਸਾਰ ਸਰਗੁਨ ਅਕਾਲ ਪੁਰਖ ਦੀਆਂ ਛੀਏ ਹੀ ਨਿਸ਼ਾਨੀਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਵਿਚ ਪ੍ਰਤੱਖ ਸਨ।

---

## ਯਾਦ ਰਹੇਗਾ ਸਦਾ ਪਿਆਰ ਤੇਰਾ

[ਸੰਤ ਖੁਸ਼ਹਾਲ ਸਿੰਘ ਜੀ ਗੁਪਤ ਬਨਾਰਸ

ਸੋਹਣੇ ਚਰਨ ਤੇਰੇ ਸਦਾ ਰਹਿਣ ਵਸਦੇ, ਅਖਾਂ ਮੇਰੀਆਂ ਵਿਚ ਸ਼ਿੰਗਾਰ ਤੇਰਾ,
ਕਿਸੇ ਚਤਰ ਚਤੇਰੇ ਨੇ ਚਿਤ੍ਰਿਆ ਏ, ਸੀਨੇ ਮੇਰੇ ਤੇ ਫੋਟੂ ਤਿਆਰ ਤੇਰਾ।
ਜੇਹੜਾ ਇਕ ਵਾਰੀ ਤੇਰਾ ਕਰੇ ਦਰਸ਼ਨ, ਹਿਰਦੇ ਠੰਢ ਪੈਂਦੀ ਚਮਤਕਾਰ ਤੇਰਾ,
ਨਹੀਂ ਭੁਲਦਾ ਨੂਰ ਅਲਾਹੀ ਤੇਰਾ, ਬ੍ਰਿਹੋਂ ਤੀਰ ਵਜਾ ਬੇਸ਼ੁਮਾਰ ਤੇਰਾ।
ਸਿਖੀ ਮਹਲ ਉਸਾਰਦਿਆਂ ਉਮਰਗੁਜਰੀ, ਦੇਸ ਦੇਸ ਵਿਚ ਧਰਮ ਪ੍ਰਚਾਰ ਤੇਰਾ,
ਨਹੀਂ ਬੈਠਕੇ ਘਰ ਅਰਮਾਨ ਕੀਤਾ, ਦੌਰੇ ਕਰਦਿਆਂ ਸਮਾਂ ਗੁਜ਼ਾਰ ਤੇਰਾ।
ਨਉਂ ਨਿਧਾਂ ਤੇ ਸਿਧੀਆਂ ਬਖਸ਼ ਦਿਤੀਆਂ, ਸਾਰੇ ਸੁਖ ਤੇ ਮੁਕਤ ਭੰਡਾਰ ਤੇਰਾ
ਨਾਮ ਦਾਨ ਅਸ਼ਨਾਨ ਦੀਵੇਂ ਸਿਖਿਆ ਏ, ਸੁਚ ਸੋਧ ਪਰੇਮ ਅਧਾਰ ਤੇਰਾ।
ਗਊ ਗਰੀਬ ਦੀ ਸਦਾ ਹੀ ਕਰੇਂ ਰਾਖੀ, ਏਹ ਮੁਢ ਤੋਂ ਰਿਹਾ ਵਿਹਾਰ ਤੇਰਾ,
ਵਾਂਗ ਪੁਤਰਾਂ ਸਦਾ ਹੀ ਕਰੇਂ ਰਾਖੀ, ਯਾਦ ਰਹੇਗਾ ਸਦਾ ਪਿਆਰ ਤੇਰਾ।

# ਅੰਤਮ ਦਰਸ਼ਨ

[ਵਲੋਂ ਸ੍ਰੀਮਾਨ ਸੰਤ ਵਰਿਆਮ ਸਿੰਘ ਜੀ ਮੁਸੱਵਰ ਦਿੱਲੀ

ਕਿੰਨੇ ਦੁੱਖ ਦੀ ਗੱਲ ਏ ਕਿ ਦੂਜਿਆਂ ਦੀਆਂ ਤਸਵੀਰਾਂ ਦੇ ਬਲਾਕ ਬਣਵਾ ਬਣਵਾ ਦਿਲੀਓਂ ਭੇਜਣ ਵਾਲੇ, ਅਪਣੇ ਦਰਸ਼ਨ ਸਾਡੇ ਪਾਠਕਾਂ ਨੂੰ ਨਹੀਂ ਦੇ ਸਕਣਗੇ ! ਮੁਸੱਵਰ ਵਰਿਆਮ ਸਿੰਘ ਜੀ ਦੇ ਬੁਰਸ਼ ਨੇ ਨਾਮਧਾਰੀ ਇਤਿਹਾਸ ਦੇ ਅਨੇਕਾਂ ਚਿਤਰ ਉਲੀਕੇ। ਪਿਆਰੇ ਸਤਿਗੁਰੂ ਜੀ ਦੀਆਂ ਵਖ ਵਖ ਮੂਰਤਾਂ ਵਾਹੀਆਂ, ਪਰ ਅਸੀਂ ਇਹਨਾਂ ਦੇ ਅੰਦਰਲੇ ਦੇ ਕਿਵੇਂ ਵਾਕਫ਼ ਹੋਈਏ, ਜਦ ਤਕ ਏਹ ਮੂੰਹੋਂ ਨ ਬੋਲਣ। ਸਾਡੇ ਵਿਚੋਂ ਕੌਣ ਹੈ ਜਿਸ ਨੇ ਹੌਲੇ ਤੇ ਮੇਲੇ ਦੇ ਦੀਵਾਨਾਂ ਵਿੱਚ ਇਕ ਦਰਦ ਕੁੱਠੀ ਹੂਕ ਤੇ ਕੂਕ ਨਹੀਂ ਸੁਣੀ ਤੇ ਇਕ ਪਤਲੀ ਪਤੰਗ ਕਾਇਆਂ ਵਾਲੇ ਨੂੰ ਸ਼ਬਦ ਦੀ ਧੁਨ ਅਤੇ ਸਤਿਗੁਰੂ ਜੀ ਉਤੇ ਮਸਤ ਹੋ ਝੂਮਦਿਆਂ ਨਹੀਂ ਡਿੱਠਾ ?

ਖੁਸ਼ ਕਿਸਮਤੀ ਹੈ ਕਿ ਅੱਜ ਉਸ ਮਸਤਾਨੇ ਮੁਸੱਵਰ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੋਏ ਅਪਣੇ ਅੰਤਮ ਦਰਸ਼ਨਾਂ ਨੂੰ ਕਲਮ ਨਾਲ ਉਲੀਕਿਆ ਹੈ। ਬੁਰਸ਼ ਦਾ ਕਮਾਲ ਤਾਂ ਤੁਸੀਂ ਵੇਖਦੇ ਹੀ ਰਹਿੰਦੇ ਹੋ ਅੱਜ ਜ਼ਰਾ ਕਲਮ ਦਾ ਕਮਾਲ ਵੇਖੋ ਤੇ ਜਾਣੋਂ ਕਿ ਜਦ ਕੋਮਲ ਕਲਾ ਦਾ ਇਹ ਸਿਰਜਕ ਘੰਟਿਆਂ ਬਧੀ ਸ਼ਬਦ ਦੀ ਮਾਰ ਜਰਦਾ ਹੈ ਓਦੋਂ ਏਸ ਦੇ ਮਨ ਦੀ ਦਸ਼ਾ ਕਿਨ੍ਹਾਂ ਪੜਾਵਾਂ ਚੋਂ ਲੰਘਦੀ ਹੈ। ਪ. ਸ. ਕ.

ਧੰਨ ਧੰਨ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸਚੇ ਪਾਤਸ਼ਾਹ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਸਿਰਜਨਹਾਰ ਜੀ ਦੇ ਗੁਣ ਅੰਦਰਲੀ ਰਸਨਾ ਨਾਲ ਬਿਆਨ ਨਹੀਂ ਹੋ ਸਕਦੇ, ਭਲਾ ਇਸ ਬਾਹਰਮੁਖੀ ਜਿਹਬਾ ਨਾਲ ਕੋਈ ਕੀ ਦਸ ਸਕਦਾ ਹੈ।

ਇਕ ਦਿਨ ਸ੍ਰੀ ਜੀਵਨ ਨਗਰ ਕੋਠੀ ਵਿਚ ਸਚੇ ਪਾਤਸ਼ਾਹ ਜੀ ਬੁਕਲ ਮਾਰ ਉਂਧੀ ਪਾਈ ਬੈਠੇ ਸਨ। ਕਵੀ ਜੀ ਨੂੰ ਹੁਕਮ ਕੀਤਾ ਕਿ ਮੁਸਵਰ ਜੀ ਨੂੰ ਸਦੋ, ਪ੍ਰੀਤਮ ਸਿੰਘ ਜੀ (ਕਵੀ) ਮੈਨੂੰ ਝਟ ਹੀ ਘਰੋਂ ਬੁਲਾ ਲਿਆਏ। ਮੈਂ ਮਥਾ ਟੇਕ, ਹਥ ਜੋੜ, ਸਾਮ੍ਹਣੇ ਕੋਈ ਅੱਧਾ ਘੰਟਾ ਖੜਾ ਰਿਹਾ। ਗਰੀਬ ਨਿਵਾਜ ਜੀ ਪਤਾ ਨਹੀਂ ਕਿਸ ਡੂੰਘੀ ਵਿਚਾਰ ਵਿਚ ਉਂਧੀ ਪਾਈ ਬੈਠੇ ਸੀ. ਮੈਂ ਕਿੰਨਾ ਚਿਰ ਹਥ ਜੋੜੀ ਖੜਾ ਰਿਹਾ। ਪਤਾ ਨਹੀਂ ਮੈਨੂੰ ਕੀ ਹੋ ਗਿਆ, ਮੇਰੇ ਦਮਾਗ ਵਿਚੋਂ ਕਰੰਟ ਉਠਣ ਤੇ ਸਾਰੇ ਸਰੀਰ ਵਿਚੋਂ ਝਰਨਾਟਾਂ ਮਾਰਕੇ ਪੈਰਾਂ ਦੀਆਂ ਤਲੀਆਂ ਰਾਹੀਂ ਜਮੀਨ ਵਿਚ ਜਜ਼ਬ ਹੁੰਦੇ ਜਾਣ। ਮੇਰਾ ਪਿੰਡਾ ਤ੍ਰੇਲੀਓ ਤ੍ਰੇਲੀ ਹੋ ਗਿਆ, ਤੇ ਦਮਾਗ ਅੰਦਰ ਚਕਾ ਚੌਂਧ ਛਾ ਗਈ। ਇੰਜ ਦਿਸੇ ਜਿਵੇਂ ਸਾਰਾ ਬ੍ਰਹਿਮੰਡ, ਦੇਵੀ ਦੇਵਤੇ ਸਚੇ ਪਾਤਸ਼ਾਹ ਜੀ ਦੀ ਪ੍ਰਕਰਮਾਂ ਕਰ, ਪੁਸ਼ਪ ਬਰਖਾ ਕਰ ਰਹੇ ਹਨ, ਪੰਡਤ ਗੋਪਾਲ ਸਿੰਘ ਜੀ ਚੋਰ ਕਰ ਰਹੇ ਸਨ।

ਦੀਨ ਦਿਆਲ ਜੀ ਕਿਸੇ ਗਹਿਰੀ ਵਿਚਾਰ ਪਿਛੋਂ ਉਤਾਂਹ ਧਿਆਨ ਕੀਤਾ ਤੇ ਫੇਰ ਹੇਠਾਂ ਕਰਕੇ ਆਖਦੇ ਹਨ: "ਮੁਸੱਬਰ ਆ ਗਿਆ ?"

"ਜੀ ਸਚੇ ਪਾਤਸ਼ਾਹ, ਹਾਜ਼ਰ ਹਾਂ ਜੀ।"

ਬਹਿ ਜਾ, ਸਾਡੀ ਮਰਜੀ ਏ ਤੈਨੂੰ ਜਰਮਨ ਭੇਜੀਏ ਤੇ ਸ੍ਰੀ ਸਤਿਗੁਰ ਰਾਮ ਸਿੰਘ ਜੀ ਦੀ ਪੁਰਾਣੀ ਘੋੜੀਆਂ ਵਾਲੀ ਤਸਵੀਰ ਵਡੇ ਸਾਈਜ਼ ਦੀ ਜਰਮਨੀ ਤਰੀਕੇ ਨਾਲ ਛਪਵਾਈਏ, ਪਰ ਹਾਲੀ ਤੂੰ ਇਕ ਵਾਰੀ ਦਿਲੀਓਂ ਹੋ ਆ।

ਫੇਰ ਜਿਉਂ ਉਂਧੀ ਪਾਈ ਉਤਾਂਹ ਨ ਝਾਕੇ।

ਆਖਰ ਸੇਵਕਾਂ ਦੇ ਇਸ਼ਾਰੇ ਤੇ ਅਸੀਂ ਸਾਰੇ

ਬਾਹਰ ਆ ਗਏ।

ਆ ਤਾਂ ਮੈਂ ਵੀ ਗਿਆ, ਪਰ ਕੋਈ ਚੀਜ਼ ਓਥੇ ਹੀ ਗਵਾ ਆਇਆ। ਕਦਮ ਅਗੇ ਨ ਤੁਰੇ, ਕੋਠੀ ਦੀਆਂ ਪੌੜੀਆਂ ਅਗੇ ਕੰਬਦਾ ਕੰਬਦਾ ਬਹਿ ਗਿਆ ਅਤੇ ਨੈਣਾਂ ਨੇ ਝੜੀਆਂ ਲਾ ਦਿਤੀਆਂ।

ਹਾਏ... ਪਤਾ ਨਹੀਂ ਏਨਾ ਗੁਝਾ ਰੋਣ ਅਗੇ ਮੈਨੂੰ ਕਦੇ ਨਹੀਂ ਆਇਆ, ਕਾਕੇ ਗੁਜ਼ਰ ਗਏ, ਧੀਆਂ ਦਾ ਦੁਖ ਸੁਖ ਵੇਖਿਆ, ਗ੍ਰਿਸਤ ਦਾ ਦੁਖ ਸੁਖ ਵੀ ਚੰਗਾ ਵੇਖਿਆ, ਪਰ ਮੇਰਾ ਮਨ ਨਾ ਡੋਲਿਆ। ਅੱਜ ਤਾਂ ਮੈਨੂੰ ਇਉਂ ਜਾਪੇ ਜਿਵੇਂ ਮੇਰੇ ਸਰੀਰਕ ਪਿੰਜਰੇ ਵਿਚੋਂ ਰੁਗ ਭਰਕੇ ਕਿਸੇ ਕਲੇਜਾ ਕੱਢ ਲਿਆ ਏ।

ਸੇਵਕਾਂ ਦੇ ਬਾਰ ੨ ਉਠਾਣ ਤੇ ਵੀ ਮੈਂ ਪੌੜੀਆਂ ਨੂੰ ਜਫਾ ਪਾਈ ਰਖਿਆ, ਅਤੇ ਮਨ ਵਿਚ ਆਖਾਂ ਹੁਣ ਮੈਂ ਕਿਧਰ ਜਾਣਾ ਏਂ। ਘਰ ਘਾਟ ਛਡੇ, ਰਿਸ਼ਤੇਦਾਰ ਛਡੇ,ਭਰਾ ਭਾਈ ਛਡੇ, ਕਾਰੋਬਾਰ ਤੇ ਨੌਕਰੀ ਵੀ ਛਡੀ, ਤੇਰੇ ਪਿਛੇ ਮੈਂ ਫ਼ਕੀਰ ਹੋਇਆ।

ਪਤਾ ਨਹੀਂ ਮੈਨੂੰ ਹੁਣ ਇਹ ਕੀ ਕੌਤਕ ਵਖਾ ਰਹੇ ਹਨ, ਡਕੋ ਡੋਲੇ ਖਾਂਦੇ ਮਨ ਨੂੰ ਕਿਸੇ ਪ੍ਰੇਮੀ ਨੇ ਐਸਾ ਪ੍ਰੇਮ ਤੀਰ ਮਾਰਿਆ ਕਿ ਮੈਂ ਆਪਣੇ ਆਪ ਨੂੰ ਕੋਠੀ ਦੀ ਚਾਰ ਦੀਵਾਰੀ ਦੇ ਬਾਹਰ ਖਲੋਤਾ ਵੇਖਿਆ। ਸੌਣ ਭਾਦਰੋਂ ਦੀਆਂ ਝੜੀਆਂ ਵਾਂਗ ਮੇਰੀਆਂ ਅਖੀਆਂ ਨੇ ਛਹਿਬਰ ਲਾ ਮੇਰੇ ਕਪੜੇ ਤਰ ਕਰ ਦਿਤੇ।

ਅਗਲੇ ਭਲਕ ਅੰਮ੍ਰਿਤ ਵੇਲੇ ਸਚੇ ਪਾਤਸ਼ਾਹ ਜੀ ਮੰਡੀ ਸੁਕੇਤ ਪਹਾੜਾਂ ਨੂੰ ਚਲੇ ਗਏ ਤੇ ਠੀਕ ਅਠਾਂ ਦਸਾਂ ਦਿਨਾਂ ਪਿਛੋਂ ਹੁਕਮ ਆ ਗਿਆ, "ਵਰਿਆਮ ਸਿੰਘ ਨੂੰ ਆਖੋ ਕਿ ਰੰਗ ਵਗੈਰਾ ਲੈਕੇ ਏਥੇ ਪੁਜੇ।"

ਏਅੰਤ ਪਾਤਸ਼ਾਹ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਮੈਨੂੰ ਸਦ ਭੇਜਿਆ, ਤੇ ਹੁਕਮ ਕੀਤਾ ਕਿ ਸਚੇ ਪਾਤਸ਼ਾਹ ਜੀ ਤੁਹਾਨੂੰ ਯਾਦ ਕਰ ਰਹੇ ਹਨ ਤਿਆਰ ਹੋਵੋ, ਸਾਡੇ ਨਾਲ ਮੋਟਰ ਤੇ ਸਰਸੇ ਤਕ ਬੈਠ ਜਾਵੋ।

ਮੈਂ ਫਟਾ ਫਟ ਤਿਆਰ ਹੋ ਹਜ਼ੂਰ ਨਾਲ ਸਰਸੇ ਗਿਆ, ਤੇ ਫੇਰ ਅਗੋਂ ਪਠਾਨਕੋਟ ਦੇ ਰਸਤੇ ਮੰਡੀ ਪੁਜਾ।

ਸੜਕ ਤੋਂ ਹੇਠਾਂ ਉਤਰ ਕੋਠੀ ਨੂੰ ਜਾ ਨਿਮਸ਼ਕਾਰ ਕੀਤੀ, ਪਤਾ ਲਗਾ ਸਚੇ ਪਾਤਸ਼ਾਹ ਜੀ ਇਸ਼ਨਾਨ ਕਰ ਰਹੇ ਹਨ ਅਤੇ ਸੰਤ ਰਤਨ ਸਿੰਘ ਜੀ ਨੂੰ ਕਹਿ ਰਹੇ ਹਨ: "ਰਤਨ ਸਿੰਘਾ ਸ਼ਹਿਰ ਸੁਨੇਹਾ ਭੇਜ ਦੇ ਕਿ ਅੱਜ ਦੀਵਾਨ ਕੋਠੀ ਹੀ ਲਗੇਗਾ। ਏਨੇ ਚਿਰ ਨੂੰ ਮੈਂ ਵੀ ਝਕਦੇ ਝਕਦੇ ਤੇ ਹੌਲੀ ੨ ਕਦਮ ਪੁਟ ਦਲ੍ਹੀਜਾਂ ਤੇ ਜਾ ਮਥਾ ਟੇਕਿਆ।

ਸਚੇ ਪਾਤਸ਼ਾਹ ਜੀ ਮੁਸਕਰਾਏ ਤੇ ਕਹਿਣ ਲਗੇ- ਰਤਨ ਸਿੰਘਾ ਅਸੀਂ ਅਗੇ ਹੀ ਮੁਸੱਵਰ ਨੂੰ ਯਾਦ ਕਰ ਰਹੇ ਸੀ। ਭਾਈ ਵਜ਼ੀਰ ਸਿੰਘ ਜੀ ਨੂੰ ਇਸ਼ਾਰਾ ਕੀਤਾ ਕਿ ਭਾਈ ਸਾਹਿਬ ਜੀ ਵੇਖੋ ਭਾਈ ਮੰਗਲ ਸਿੰਘ ਜੀ (ਗਲੋਟੀਆਂ ਵਾਲੇ) ਕੋਲ ਦੁਧ ਗਰਮ ਹੈ, ਦੋ ਤੋਲੇ ਘਿਉ ਪਾਕੇ ਜਾਂ ਜਿੰਨਾਂ ਪੀ ਸਕੇ, ਮੁਸੱਵਰ ਨੂੰ ਪਿਆ ਦਿਓ, ਇਹ ਸਫਰ ਦਾ ਥਕਿਆ ਆਇਆ ਹੈ।

ਤਾਂਹੀ ਖ਼ਬਰ ਜੋ ਤਬਲੇ ਤੇ ਵਾਜਿਆਂ ਦੀ ਗੁੰਜਾਰ ਮੇਰੇ ਕੰਨਾਂ ਨੂੰ ਧੂਹਣ ਲਗ ਪਈ, ਅਤੇ ਪਤਾ ਨਹੀਂ ਕਿਸ ਗ਼ੈਬੀ ਪਾਵਰ ਨੇ ਵਾ ਵਰੋਲਾ ਬਣਕੇ ਮੈਨੂੰ ਚੁਕਿਆ ਤੇ ਦੀਵਾਨ ਵਿਚ ਜਾ ਸੁਟਿਆ।

"ਪਿਰ ਦੇਖਣ ਕੀ ਆਸ ਕਾਗਾ ਓਇ...ਇਹ ਦੋਏ ਨੈਨਾ ਮਤ ਛੋਹੀਓ... ਹਾਏ ਪਿਰ ਦੇਖਣ ਕੀ..." ਦੀਵਾਨ ਵਿਚ ਸਨਾਟਾ ਛਾ ਗਿਆ। ਕੀ ਇਸਤ੍ਰੀ, ਕੀ ਪੁਰੰਸ਼, ਕੀ ਬਚਾ, ਕੀ ਬੁਢਾ ਸਭ ਦੇ ਨੈਣ ਛਮ ਛਮ ਬਰਸਨ ਲਗੇ ਤੇ ਲਗਾ ਮਸਤੀ ਦਾ ਦੌਰ ਚੱਲਣ। ਪੱਗਾਂ ਲਹਿਕੇ ਅਹੁ ਜਾ ਪਈਆਂ। ਲਗੇ ਮਸਤੀ ਦੀਆਂ ਪੀਂਘਾਂ ਝੂਟਣ। ਬਣਾ ਲਈ ਮੇਰੇ ਪਿੰਡੇ ਦੀ ਅਹਿਰਨ, ਲਗੀ ਸ਼ਬਦ ਤੇ ਸ਼ਬਦ ਦੀ ਚੋਟ ਪੈਣ।

ਸਚੇ ਪਾਤਸ਼ਾਹ ਜੀ ਤੇ ਰਾਗੀਆਂ ਸੰਤ ਦਰਸ਼ਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੇ ਰੱਜ ਰੱਜਕੇ

ਮੇਰਾ ਕੀਮਾ ਕੀਤਾ, ਸੰਗਤ ਵੀ ਵੈਰਾਗੀ, ਸਤਿਗੁਰੂ ਜੀ ਵੀ ਵੈਰਾਗੀ ਤੇ ਮੋੜੇ ਕੌਣ। ਦੋ ਤਿੰਨ ਘੰਟੇ ਚੰਗੀਆਂ ਬ੍ਰਿਹੋਂ ਵਿਛੁੰਨੀਆਂ ਮੱਛੀਆਂ ਤੜਫੀਆਂ, ਤੇ ਬੱਦਲਾਂ ਦੀਆਂ ਅੱਖਾਂ ਨੇ ਵੀ ਇਹ ਨਜ਼ਾਰਾ ਵੇਖਕੇ ਛਹਿਬਰ ਲਾ ਦਿਤੀ।

ਇਕ ਘੰਟਾ ਨਾਮ ਸਿਮਰਨ ਪਿਛੋਂ ਅਰਦਾਸਾ ਹੋਇਆ ਤੇ ਮੈਨੂੰ ਕਿਸੇ ਪ੍ਰੇਮੀ ਨੇ ਚੁਕਕੇ ਇਕਲਵੰਜੇ ਕੋਠੜੀ ਵਿਚ ਜਾ ਸੁਆਇਆ।

ਪੰਦਰਾਂ ਦਿਨ ਮੈਂ ਓਥੇ ਰਿਹਾ। ਆਖਰੀ ਦਿਨ ਦੀਵਾਨ ਗੁਰਦੁਆਰੇ ਲਗਾ, ਸਚੇ ਪਾਤਸ਼ਾਹ ਜੀ ਪੜ੍ਹ ਰਹੇ ਸਨ "ਘਰ ਨਹੀ ਆਵੇ ਮਰੀਐ ਹਾਵੇ... ਦਾਮਨ ਚਮਕ ਡਰਾਵੇ ਸਖੀ" ਜਿਸ ਵਿਚ ਬਾਰ ਬਾਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਪ੍ਰਮਾਣ ਪੜ੍ਹੇ ਜਾਂਦੇ ਸੀ, ਉਫ਼... ਅਜ ਕੀ ਹੋ ਗਿਆ ਰਬਾਬ ਦੀਆਂ ਤਾਰਾਂ ਤਿੜਕ ਗਈਆਂ, ਜੋੜੀ ਦਾ ਤਾਲ ਨਹੀਂ ਮਿਲਦਾ, ਟਕਸਾਲ ਅਹਿਰਨ ਤੇ ਠੀਕ ਨਹੀਂ ਜੰਮਦੀ। ਸਚੇ ਪਾਤਸ਼ਾਹ ਜੀ ਦਾ ਗਲਾ ਰੁਕ ਰੁਕ ਜਾਂਦਾ ਏ। ਇੰਜ ਜਾਪੇ ਜਿਵੇਂ ਵਿਚੋਂ ਭੌਰ ਉਡਾਰੀਆਂ ਲਾਈ ਬੈਠਾ ਹੈ, ਮੁੜ ਮੁੜ ਰੁਮਾਲ ਨਾਲ ਨੇਤ੍ਰ ਪੂੰਝਦੇ ਹਨ, ਸੰਗਤਾਂ ਦੀਆਂ ਡੀਕਾਂ ਨਿਕਲ ਜਾਂਦੀਆਂ ਹਨ। ਕਈ ਵੇਰੀ ਸ਼ਬਦ ਪੜ੍ਹਦੇ ਪੜ੍ਹਦੇ ਚੁਪ ਦਾ ਸਨਾਟਾ ਛਾ ਜਾਂਦਾ, ਤੇ ਸਤਿਗੁਰੂ ਰਾਮਸਿੰਘ ਜੀ ਦੇ ਦਰਸ਼ਨ ਪਿਆਸੀਕਿਸੇ ਬ੍ਰਿਹੋਂ ਵਿਛੁੰਨੀ ਕੋਇਲ ਦੀ ਅੰਦਰਲੀ ਧਰੂ ਪੈਂਦੀ, ਅਤੇ ਕਲੇਜਾ ਚੀਰ ਸੁਟਦੀ।

ਕਾਸ਼! ਅਜ ਉਹ ਪਿਆਰੀ ਸ਼ਬਦ ਰੂਪੀ ਮੂਰਤ ਜੋਤ ਵਿਚ ਜੋਤ ਜਾ ਮਿਲੀ ਤੇ ਸਾਡੇ ਬ੍ਰਿਹੋਂ ਕੁਠੇ ਸੀਨੇ ਵਿਚ ਪਿਲਪਿਲੇ ਛਾਲੇ ਪਾ ਗਈ ਤੇ ਅਸੀਂ ਹਾਏ... ਹਾਏ... ਕਰਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰ ਦੇ ਵੈਰਾਗੀ ਹੋ ਪੜ੍ਹਨ ਲਗ ਪਏ "ਅਗੇ ਇਕ ਦੁਖ ਭੁਲਦਾ ਨਹੀਂ, ਇਕ ਦੁਖ ਹੋਰ ਪੈ ਗਿਆ।"

---

# ਅਰਦਾਸ

["ਭੱਚੂ", ਕੰਦੋਹਲਾ ਕਲਾਂ

ਸ੍ਰੀ ਸਤਿਗੁਰੂ ਇਹੋ ਅਰਦਾਸ ਮੇਰੀ, ਕਰਾਂ ਸੁਖਨ ਜੋ, ਪੂਰਾ ਇਕਰਾਰ ਰਹਿ ਜਾਏ।
ਤੇਰੀ ਸਿੱਖੀ ਤੋਂ ਜਿੰਦੜੀ ਵਾਰ ਹੋਵੇ, ਤੇਰੇ ਨਾਮ ਦੀ ਹੀਏ ਵਿਚਾਰ ਰਹਿ ਜਾਏ।
ਰਹਾਂ ਨਾਮ ਦਾ ਧਾਰਨੀ ਅੰਤ ਤੀਕਰ, ਧੂੰਏਂ ਵਿਚੋਂ ਵੀ ਨਿਕਲਦੀ ਤਾਰ ਰਹਿ ਜਾਏ।
ਅੰਦਰੋਂ ਪਿਆਰ ਤੇਰਾ ਤੇ ਬਾਹਰੋਂ ਲਿਬਾਸ ਮੇਰਾ, ਚਿੱਟੀ ਸੀਸ ਤੇ'ਭੱਚੂ'ਦਸਤਾਰ ਰਹਿ ਜਾਏ।

---

ਜੁੜ ਮਨ, ਮਹਾਂ ਪਰਤ੍ਰਾਪੀ ਨਾਲ!

ਜੇ ਤਰਨਾ ਭਵ ਸਾਗਰ ਸੌਖਾ ਰੱਖ ਇਹ ਜਿੰਦ ਦੇ ਨਾਲ।
ਨੂਰੀ ਮੁਖ ਦੁਖ ਦੂਰ ਨਸਾਵੇ ਸੁਖ ਦੇ, ਕਰੇ ਨਿਹਾਲ।
ਉਚ ਨੀਚ ਮਾੜੇ ਤੇ ਤਕੜੇ ਸਭੋ ਉਸ ਦੇ ਬਾਲ।
ਰਮਿਆ ਨੂਰ ਚੁਤਰਫੀਂ ਦਿਸਦਾ ਇਹ ਹੈ ਪੁਰਖ ਅਕਾਲ।

ਪ੍ਰੀਤਮ ਸਿੰਘ ਕਵੀ



# ਯਾਦ ਰਹੇਗਾ ਸਦਾ ਪਿਆਰ ਤੇਰਾ।

[ਮਾਸਟਰ ਅਜੀਤ ਸਿੰਘ ਜੀ 'ਚੀਮਾਂ'

ਦਿਲ ਦੀ ਭਾਫ ਬਣ ਅਥਰੂ ਵਹਿ ਤੁਰਦੀ, ਜਦੋਂ ਆਉਂਦੀ ਬੀਤੀ ਹੋਈ ਯਾਦ ਪਿਆਰੇ।
ਤੇਰੀ ਮਿਠੀ ਮੁਸਕਰਾਹਟ ਸੀ ਕਰ ਦੇਂਦੀ, ਮੇਰੀ ਉਜੜੀ ਬਸਤੀ ਅਬਾਦ ਪਿਆਰੇ।
ਨੂਰੀ ਨੈਣਾਂ ਦੇ ਨਾਲ ਜਦ ਤਕਦੇ ਸਉ, ਦੁਖੀ ਦਿਲਾਂ ਨੂੰ ਕਰਦੇ ਸਉ ਸ਼ਾਦ ਪਿਆਰੇ।
ਤੇਰੀ ਪਿਆਰ ਗਲਵਕੜੀ ਪਈ ਜਿਸਨੂੰ, ਉਸਨੂੰ ਜੰਨਤ ਦਾ ਆਇਆ ਸੁਆਦ ਪਿਆਰੇ।
ਉਹਦੀ ਖਿਜ਼ਾਂ ਤੇ ਆ ਬਹਾਰ ਜਾਂਦੀ, ਜਿਸਨੂੰ ਹੋਂਵਦਾ ਸੋਹਣਾ ਦੀਦਾਰ ਤੇਰਾ।
ਯਾਦਾਂ ਕੋਈ ਅਭੁਲ ਉਹ ਭੁਲ ਸਕਦੈ, ਯਾਦ ਰਹੇਗਾ ਸਦਾ ਪਿਆਰ ਤੇਰਾ।

ਜਿੰਨਾਂ ਚਿਰ ਮੈਂ ਜਿਉਣੈਂ ਜਹਾਨ ਅੰਦਰ, ਯਾਦ ਕਰਾਂਗਾ ਤੇਰੇ ਅਫਸਾਨਿਆਂ ਨੂੰ।
ਦਿਲ ਦੇ ਦਰਦ ਨੂੰ ਅਖਰਾਂ ਵਿਚ ਲਿਖਕੇ, ਦੁਖ ਦਸਨੈਂ ਸਚੇ ਮਸਤਾਨਿਆਂ ਨੂੰ।
ਚੱਪੂ ਬਿਨਾਂ ਮੈਂ ਨਈਆ ਨੂੰ ਪਾਰ ਕਰਕੇ, ਕਰ ਦੇਵਣੈ ਚਕ੍ਰਿਤ ਜ਼ਮਾਨਿਆਂ ਨੂੰ।
ਤੇਰੇ ਪਿਆਰ ਦੀ ਸ਼ਮ੍ਹਾ ਦੇ ਵਿਚ ਸੜਕੇ, ਮਾਤ ਪਾਣੈਂ ਮੈਂ ਭੰਬਟ ਪ੍ਰਵਾਨਿਆਂ ਨੂੰ।
ਉਸਦੀ ਮਸਤੀ ਨਹੀਂ ਲਹਿਣੀ ਅਖੀਰ ਤੋੜੀ, ਜਿਸਨੇ ਤਕਿਆ ਨੂਰੀ ਮੁਖਾਰ ਤੇਰਾ।
ਸਾਨੂੰ ਸੁਖ ਸਵਰਗੀ ਤੇ ਭੁਲ ਸਕਦੇ, ਪਰ ਯਾਦ ਰਹੇਗਾ ਸਦਾ ਪਿਆਰ ਤੇਰਾ।

ਅਖਾਂ ਸਾਮ੍ਹਣੇ ਜਿਦ੍ਹਾ ਮਹਿਬੂਬ ਤੁਰ ਜਾਏ, ਉਹਦੀ ਹਾਲਤ ਨੂੰ ਉਹੋ ਹੀ ਜਾਣਦੀ ਏ।
ਲਹਿਰਾਂ ਵਿਚ ਉਸਨੂੰ ਮਨਜ਼ਲ ਦਿਸਦੀ ਏ, ਨ ਉਹ ਕੱਚਾ ਨ ਪੱਕਾ ਪਛਾਣਦੀ ਏ।
ਉਹ ਤਾਂ ਡੋਰਿਆਂ ਭੌਰਿਆਂ ਵਾਂਗ ਫਿਰਦੀ, ਖੇਹ ਗਲੀਆਂ ਬਜ਼ਾਰਾਂ ਦੀ ਛਾਣਦੀ ਏ।
ਜ਼ੁਲਫਾਂ ਨਾਗ ਬਣਕੇ ਉਹਨੂੰ ਡੰਗ ਮਾਰਨ, ਨਾਜ਼ਾਂ ਨਖਰਿਆਂ ਨੂੰ ਥੋਥਾ ਜਾਣਦੀ ਏ।
ਮੇਰੀ ਮਰਜ਼ ਦਾ ਬਣੀਂ ਇਲਾਜ ਦਾਤਾ, ਪਿਆ ਤੜਫਦਾ ਰੋਗੀ ਬੀਮਾਰ ਤੇਰਾ।
ਰੋਮ ਰੋਮ ਮੇਰਾ ਉਚੀ ਕਹਿ ਰਿਹਾ ਏ, ਯਾਦ ਰਹੇਗਾ ਸਦਾ ਪਿਆਰ ਤੇਰਾ।

ਤੇਰੇ ਮਸਤਾਂ ਦੀ ਮਸਤੀ ਹੈ ਅਜਬ ਮਸਤੀ, ਮੌਜ ਲੈਣ ਉਹ ਮਸਤੀ ਦੀ ਰੰਗ ਅੰਦਰ।
ਇਸ਼ਕ ਫੁਟਦਾ ਉਨ੍ਹਾਂ ਦੇ ਜਜ਼ਬਿਆਂ ਚੋਂ, ਹਰਕਤ ਉਠਦੀ ਜਿਵੇਂ ਤਰੰਗ ਅੰਦਰ।
ਤੇਰੇ ਖੁਰੇ ਨੂੰ ਟਿਬਿਆਂ ਵਿਚ ਲਭਣ, ਵਾਜਾਂ ਮਾਰਦੇ ਪ੍ਰੀਤ ਦੇ ਰੰਗ ਅੰਦਰ।
ਚੂਰੀ ਬਿਰਹੋਂ ਦੀ ਲੈਕੇ ਹਥ ਦੇ ਵਿਚ, ਤੈਨੂੰ ਭਾਲਦੇ ਭੈਣੀ ਦੀ ਝੰਗ ਅੰਦਰ।
ਕਿਧਰ ਗਏ ਓ ਵਡੇ ਪ੍ਰਤਾਪ ਵਾਲੇ, ਗਲੇ ਲਾ ਲੈ ਤੜਪੇ ਦੁਖਿਆਰ ਤੇਰਾ।
ਮੇਰੇ ਦਿਲ ਦੀ ਤਖਤੀ ਤੇ ਉਕਰਿਆ ਇਹ, ਯਾਦ ਰਹੇਗਾ ਸਦਾ ਪਿਆਰ ਤੇਰਾ।

ਤੇਰੀ ਸ਼ਾਨ ਸੀ ਸ਼ਾਹਾਂ ਨੂੰ ਮਾਤ ਪਾਂਦੀ, ਏਨ੍ਹਾਂ ਅਖਾਂ ਤੇਰਾ ਇਕਬਾਲ ਡਿਠੈ।
ਰਾਜੇ ਰੰਕ ਆਕੇ ਤੇਰੇ ਚਰਨ ਚੁੰਮਣ, ਨੂਰੀ ਚਮਕਦਾ ਜਾਹੋ ਜਲਾਲ ਡਿਠੈ।
ਦਿਨੇ ਰਾਤ ਸੀ ਸੀਸ ਤੇ ਚੌਰ ਝੁਲਦਾ, ਸਾਦਾ ਪਨ ਦਾ ਤੇਰਾ ਕਮਾਲ ਡਿਠੈ।
ਤੇਰੀ ਅੰਤਲੀ ਸੇਜ ਨੂੰ ਤਕਿਆ ਅਜ, ਓਥੇ ਉਗਿਆ ਕੱਖ ਪਰਾਲ ਡਿਠੈ।
ਤੇਰੀ ਯਾਦ ਹੁਣ ਯਾਦ ਹੀ ਯਾਦ ਰਹਿ ਗਈ, ਛੁਪ ਗਿਆ ਸ੍ਰੀਰ ਸਾਕਾਰ ਤੇਰਾ।
ਮੇਰੀ ਚਿਖਾ ਦੇ ਵਿਚੋਂ ਆਵਾਜ਼ ਆਸੀ, ਯਾਦ ਰਹੇਗਾ ਸਦਾ ਪਿਆਰ ਤੇਰਾ।

# ਡੁਬਦਿਆਂ ਨੂੰ ਤਾਰਨ ਵਾਲਾ

[ਸ੍ਰੀਮਾਨ ਪੰਡਿਤ ਮਨਸਾ ਸਿੰਘ ਜੀ 'ਕੌਮੀ' ਬਾਜੇਕੇ (ਸਿਰਸਾ)



ਸ੍ਰੀ ਯੁਤ ਪੰਡਿਤ 'ਕੌਮੀ' ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਮੇਰੇ ਵਰਗੇ ਹੋਰ ਅਨੇਕਾਂ ਬਚਿਆਂ ਦੇ ਪਿਆਰੇ ਅਧਿਆਪਕ ਰਹੇ ਹਨ। ਸਾਨੂੰ ਇਸ ਗਲ ਦਾ ਸਦਾ ਮਾਣ ਰਿਹਾ ਹੈ ਕਿ ਕੌਮੀ ਕੁਠਾਲੀ ਵਿਚ ਢਲਕੇ ਤਿਆਰ ਹੋਏ ਸਾਡੇ ਇਹ ਉਸਤਾਦ ਸਦਾ ਸਾਨੂੰ ਦੇਸ਼ ਅਤੇ ਗੁਰੂ ਭਗਤੀ ਦੀ ਚੇਟਕ ਲਾਣ ਦੀ ਕੋਸ਼ਸ਼ ਕਰਦੇ।

ਅਤੇ ਜਿਵੇਂ ਤੁਸੀਂ ਉਨ੍ਹਾਂ ਦੀ ਆਪਣੀ ਕਲਮ ਨਾਲ ਲਿਖੀ ਉਨ੍ਹਾਂ ਦੀ ਇਕ ਮਧੁਰ ਯਾਦ ਅਤੇ ਸਤਿਗੁਰੂ ਜੀ ਦੇ ਬਚਨਾਂ ਦੀ ਪਾਲਣਾਂ ਦਾ ਜ਼ਿਕਰ ਪੜ੍ਹੋਗੇ ਤਿਵੇਂ ਤੁਹਾਨੂੰ ਇਹ ਵੀ ਪਤਾ ਲਗੇਗਾ ਕਿ ਅਜਕਲ ਦੀ ਸਰਕਾਰ ਉਸਦੀ ਧੜੇਬੰਦੀ ਤੋਂ ਬਿਨਾ ਆਏ ਕਿਸੇ ਹੱਕੀ ਆਦਮੀ ਦੀ ਵੀ ਮਦਦ ਨਹੀਂ ਕਰਦੀ, ਦੂਜੇ ਬੰਨੇ ਸਤਿਗੁਰੂ ਦੇ ਚਰਨਾਂ ਦੇ ਆਸ਼ਕ ਧੜੇਬੰਦਕ ਦਬਾਉ ਹੇਠ ਆਕੇ ਨਾ ਕੁਝ ਲੈਣ ਨੂੰ ਤਿਆਰ ਹਨ ਤੇ ਨਾ ਉਨ੍ਹਾਂ ਦੀਆਂ ਲਾਲਚ ਵਸ ਲਾਲਾਂ ਵਗਦੀਆਂ ਹਨ।

[ਪ. ਸ. ਕ.

ਸ੍ਰੀ ੧੦੮ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੇ ਦਰਸ਼ਨ ਪਰਸਨ ਦਾ ਸੁਭਾਗ ਮੈਨੂੰ ਨਿਕੇ ਹੁੰਦਿਆਂ ਤੋਂ ਹੀ ਪ੍ਰਾਪਤ ਹੁੰਦਾ ਰਿਹਾ ਹੈ। ਇਕ ਤਾਂ ਇਸ ਕਰਕੇ ਕਿ ਮੇਰਾ ਆਪਣਾ ਜਨਮ ਨੱਗਰ ਸ੍ਰੀ ਭੈਣੀ ਸਾਹਿਬ ਤੋਂ ਨਜੀਕ, ਕੇਵਲ ੫ ਮੀਲ ਦੇ ਫਾਸਲੇ ਉਤੇ ਸੀ, ਦੂਜਾ ਸਾਡੇ ਆਪਣੇ ਖਾਨਦਾਨ ਦੇ ਇਕ ਬੀਤ ਰਾਗ ਮਹਾਂ ਪੁਰਸ਼ ਜੋ ਪਹਿਲਾਂ ਉਦਾਸੀ ਸੰਤ ਬੂਟਾ ਰਾਮ ਕਰਕੇ ਪ੍ਰਸਿਧ ਸਨ। ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਰਸਕੇ ਗੁਰ ਦੀਖਿਆ ਲੈਕੇ ਸਿੰਘ ਸਜਕੇ ਸ੍ਰੀਮਾਨ ਸੰਤ ਬੂਟਾ ਸਿੰਘ ਜੀ ਦੇ ਨਾਉਂ ਤੋਂ ਨਾਮਧਾਰੀ ਪੰਥ ਵਿਚ ਬਹੁਤ ਸਤਿਕਾਰੇ ਜਾਂਦੇ ਰਹੇ। ਉਹਨਾਂ ਦੇ ਹੀ ਚਰਨਾਂ ਦੀ ਛੁਹ ਪ੍ਰਾਪਤ ਕਰਕੇ ਮੈਂ ਨਾਮਧਾਰੀ ਪੰਥ ਵਿਚ ਪ੍ਰਵਿਸ਼ਟ ਹੋਇਆ। ਓਹ ਹਰ ਸਤਵਾਰੇ ਜਾਂ ਮਹੀਨੇ ਵਿਚ ਦੋ ਵਾਰ ਜਰੂਰ ਸ੍ਰੀ ਭੈਣੀ ਸਾਹਿਬ ਜਾਇਆ ਕਰਦੇ ਸਨ ਅਤੇ ਉਨ੍ਹਾਂ ਨਾਲ ਮੈਨੂੰ ਵੀ ਦਰਸ਼ਨ ਦਾ ਸੁਭਾਗ ਪ੍ਰਾਪਤ ਹੁੰਦਾ ਰਹਿੰਦਾ।

ਜਿੰਨਾਂ ਦਿਨਾਂ ਦਾ ਮੈਂ ਜ਼ਿਕਰ ਕਰਨ ਲਗਾ ਹਾਂ ਇਹ ਨਾਮਧਾਰੀ ਪੰਥ ਦੇ ਸੁਨਹਿਰੀ ਦਿਨ ਸਨ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਿਜ ਧਾਮ ਪਧਾਰ ਚੁਕੇ ਸਨ। ਸ੍ਰੀ ਅਟੱਲ ਪ੍ਰਤਾਪੀ ਜੀ ਗੁਰ ਗੱਦੀ ਪਰ ਸੁਭਾਇਮਾਨ ਸਨ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦਾ ਪ੍ਰਬੰਧ ਸ੍ਰੀ ਮਾਤਾ ਜੀਵਨ ਕੌਰ ਜੀ ਬਹੁਤ ਸ਼ਾਨ ਨਾਲ ਚਲਾ ਰਹੇ ਸਨ। ਜਿਨ੍ਹਾਂ ਨੂੰ ਲਛਮੀ ਆਪਣੀ ਭੈਣ ਨਾਲੋਂ ਵੀ ਵਧ ਸਤਕਾਰਦੀ

ਕੋਈ ਬੂਹੇ ਅਗੇ ਹਥ ਜੋੜ ਖਲੋਤੀ ਰਹਿੰਦੀ ਸੀ। ਤਦੋਂ ਸ੍ਰੀ ਭੈਣੀ ਸਾਹਿਬ ਦੀਆਂ ਰੌਣਕਾਂ ਬਹੁਤ ਹੀ ਮਹਾਨ ਸਨ, ਸ੍ਰੀਮਾਨ ਪੂਜਯ ਪੰਡਤ ਬਸੰਤ ਸਿੰਘ ਜੀ ਗੜ੍ਹ ਪਧਾਣਿਆਂ ਵਾਲੇ ਆਪਣੇ ਵਿਦਿਆਰਥੀ ਦਲ ਨਾਲ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ, ਜਿਨ੍ਹਾਂ ਤੋਂ ਸਾਡੇ ਸ੍ਰੀ ਸਤਿਗੁਰੂ ਜੀ ਵੀ ਲਘੂ ਸਿਧਾਂਤ ਕੌਮਦੀ, ਹਿਤੋਪਦੇਸ਼, ਪੰਜ ਤੰਤ੍ਰ, ਪਰਬੋਧ ਚੰਦਰ ਨਾਟਕ ਆਦਿ ਪੁਸਤਕਾਂ ਦਾ ਅਧੈਨ ਕਰਦੇ ਸਨ। ਸ੍ਰੀਮਾਨ ਪੰਡਤ ਅਮਰ ਸਿੰਘ ਜੀ ਜੋ ਸੁਰਗ ਚਲੇ ਗਏ, ਸ੍ਰੀਮਾਨ ਸੰਤ ਮਹਾਂ ਸਿੰਘ ਹਾਂਸਰੋ, ਜੋ ਸਿੰਘ ਸਭਾ ਦੇ ਕਰਤਾ ਧਰਤਾ ਪ੍ਰਸਿਧ ਪੰਡਤ ਗੁਰਬਖਸ਼ ਸਿੰਘ ਜੀ ਦੇ ਨਿਕੇ ਭਰਾ ਸਨ। ਸ੍ਰੀਮਾਨ ਸੰਤ ਇੰਦੂ ਸਿੰਘ ਜੀ ਚਕ੍ਰਵਰਤੀ, ਸੁਦਾਗਰ ਸਿੰਘ ਜੀ ਕੱਕੇਕੇ, ਸੰਤ ਭਗਤ ਸਿੰਘ ਜੀ ਜੋ ਸ੍ਰੀਮਾਨ ਪੰਡਤ ਜਗਤ ਸਿੰਘ ਜੀ ਦੇ ਨਿਕੇ ਭ੍ਰਾਤਾ ਹਨ, ਮੈਂ ਖੁਦ ਅਤੇ ਸਾਡੇ ਚੋਂ ਬਿਨਾਂ ਹੋਰ ਵੀ ਕਈ ਇਕ ਪੰਥਕ ਵਿਯਕਤੀਆਂ ਸ੍ਰੀ ਪੂਜਯ ਪੰਡਤ ਬਸੰਤ ਸਿੰਘ ਜੀ ਕੋਲੋਂ ਪਠਨ ਪਾਠਨ ਕਰਦੀਆਂ। ਪੜ੍ਹਾਈ ਦੇ ਨਾਲ ਨਾਲ ਪੰਥਕ ਅਸੂਲਾਂ ਤੇ ਵਿਚਾਰ ਚਰਚਾ ਹੁੰਦੀ ਰਹਿੰਦੀ ਸੀ।

ਸ੍ਰੀ ਸਤਿਗੁਰੂ ਜੀ ਵਾਲੀਏ ਦੋ ਜਹਾਨ.ਸਤਿਗੁਰੂ ਪ੍ਰਤਾਪ ਸਿੰਘ ਜੀ ਰੋਪੜ ਵਾਲੀ ਨਹਿਰ ਦੇ ਡੇਰੇ ਜੋ ਪੂਨੀਆਂ ਪਿੰਡ ਕੋਲ ਸੀ ਆਮ ਤੌਰ ਤੇ ਗਰਮੀਆਂ ਦੇ ਦਿਨੀਂ, (ਜੇਠ, ਹਾੜ, ਸਾਵਣ,ਭਾਦਰੋਂ ਆਦਿ) ਚਤਰ ਮਾਸਾ ਗੁਜ਼ਾਰਿਆ ਕਰਦੇ ਸਨ। ਸੰਗਤਾਂ ਦੀ ਆਪ ਜੀ ਦੇ ਪਾਸ ਅਪਾਰ ਭੀੜ ਰਿਹਾ ਕਰਦੀ ਸੀ। ਦੂਜਾ ਭੈਣੀ ਸਾਹਿਬ ਵਸ ਜਾਂਦਾ ਸੀ। ਕੀਰ-ਤਨ ਤੇ ਕਥਾ ਹੁੰਦੇ ਰਹਿੰਦੇ। ਢੋਲਕ ਗੁਟ੍ਰਕਦੀ ਤੇ ਤਾਊਸ ਦਿਲਰੁਬਾ ਆਦਿ ਦੀਆਂ ਮੀਂਡਾਂ ਨਿਕਲ ਦੀਆਂ ਰਹਿੰਦੀਆਂ। ਫਿਰ ਜਦ ਸਾਵਣ ਮਾਂਹ ਅੰਬ ਪੱਕ ਜਾਂਦੇ ਤਦ ਓਹ ਬਹਾਰ ਤੇ ਵੇਖਿਆਂ ਹੀ ਬਣਦੀ ਸੀ। ਕੋਈ ਰੋਕ ਨਹੀਂ ਸੀ ਹੁੰਦੀ। ਕੋਈ ਅੰਬਾਂ ਦੀ ਰਖਵਾਲੀ ਨਹੀਂ ਸੀ ਹੁੰਦੀ। ਜਿੰਨਾਂ ਕਿਸੇ ਦਾ ਜੀ ਚਾਹੇ, ਅੰਬ ਖਾਵੇ। ਨਹਿਰ ਦੇ ਕਿਨਾਰੇ ਉਤੇ ਸਾਧੂ ਰਿਸ਼ੀ ਬੈਠੇ ਭਜਨ ਕਰਦੇ, ਬਾਣੀ ਪੜ੍ਹਦੇ, ਸ੍ਰੀ ਸਤਿਗੁਰੂ ਜੀ ਅੰਮ੍ਰਿਤ ਵੇਲੇ ੨ ਵਜੇ ਤੋਂ ਉਠਕੇ ਨਹਿਰ ਦੇ ਕੰਢੇ ਦੀ ਝੌਂਪੜੀ ਵਿਚ ਜਪ ਤਪ ਪ੍ਰਯੋਗ ਕਰਦੇ, ਇਹ ਚੰਡੀ ਦੀ ਵਾਰ ਆਦਿ ਨਿਤਨੇਮ ਕਰਕੇ ਸਮਾਪਤ ਕੀਤਾ ਕਰਦੇ।

ਇਕ ਦਿਨ ਇਨ੍ਹਾਂ ਸਤਰਾਂ ਦਾ ਲੇਖਕ ਤੇ ਪ੍ਰਸਿਧ ਭਾਈ ਹਰਨਾਮ ਸਿੰਘ ਜੀ ਨਥਾਣੀਆਂ, ਸਤਿਗੁਰਾਂ ਦਾ ਵਜ਼ੀਰ, ਸਾਡੇ ਨੱਗਰ ਜੋ ਨਹਿਰ ਦੇ ਡੇਰੇ ਦੇ ਪਾਰਲੇ ਪਾਸੇ ਸੀ, (ਉਸਤੋਂ ਪੁਲ ਦੂਰ ਰਹਿ ਜਾਂਦਾ ਸੀ) ਜਾਂਦੇ ਹੋਏ ਅਸੀਂ ਗੜ੍ਹੀ ਦੇ ਪੁਲ ਉਤੋਂ ਦੀ ਨਹਿਰ ਪਾਰ ਕਰਕੇ ਚਲੇ ਗਏ। ਆਉਂਦੇ ਹੋਏ ਸ੍ਰੀ ਸਤਿਗੁਰੂ ਜੀ ਦੀ ਨਿਤਨੇਮ ਵਾਲੀ ਕੁੱਲੀ ਦੀ ਸੇਧ ਰਖਕੇ ਨਹਿਰ ਵਿਚ ਠਿਲ੍ਹ ਪਏ, ਅਗੇ ਹਮੇਸ਼ਾਂ ਤਰਦੇ ਰਹਿੰਦੇ ਸੀ, ਦਿਲ ਨੂੰ ਹੌਂਸਲਾ ਸੀ ਪਾਰ ਹੋਣ ਦਾ। ਨਹਿਰ ਸਰਹਿੰਦ ਕੋਈ ਛੋਟੀ ਮੋਟੀ ਨਹਿਰ ਨਹੀਂ। ਦਰਿਆ ਜਿੰਨਾਂ ਪਾੜਾ ਹੈ ਤੇ ਡੂੰਘੀ ਦਰਿਆਵਾਂ ਤੋਂ ਕਈ ਹਿਸੇ ਵਧ। ਅਧ ਵਿਚਕਾਰ ਆਕੇ ਮੇਰਾ ਸਾਹ ਟੁਟ ਗਿਆ। ਸੰਤ ਨਿਥਾਣੀਏ ਆਖਿਆ ਮੇਰਾ ਮੋਢਾ ਫੜ ਲਓ। ਮੈਂ ਘਬਰਾਏ ਨੇ ਉਨ੍ਹਾਂ ਦੇ ਗਲ ਨੂੰ ਹਥ ਪਾ ਲਏ। ਜਿਸਤੋਂ ਓਹ ਵੀ ਨਾ ਸੰਭਲ ਸਕੇ, ਲਗੇ ਡੁਬਕੀਆਂ ਖਾਣ। ਸ੍ਰੀ ਸਤਿਗੁਰੂ ਜੀ ਨੇ ਜਦੋਂ ਸਾਮ੍ਹਣੇ ਇਹ ਹਾਲ ਵੇਖਿਆ ਤਦ ਝੱਟ ਨਿਤਨੇਮ ਛੱਡਕੇ ਨਹਿਰ ਵਿਚ ਛਾਲ ਕੱਢ ਮਾਰੀ ਤੇ ਸਾਨੂੰ ਜਾ ਫੜਿਆ। ਮੇਰਾ ਹਥ ਫੜਕੇ ਆਪਣੇ ਮੋਢੇ ਤੇ ਰਖਕੇ ਕਿਹਾ: 'ਘਬਰਾਓ ਨਾ, ਗਲ ਨੂੰ ਨਾ ਚੰਬੜਨਾ, ਮੋਢੇ ਉੱਤੇ ਹਥ ਰਖਕੇ ਪੈਰ ਮਾਰਦੇ ਰਹੋ। ਇੰਦ ਸਾਨੂੰ ਦੋਹਾਂ ਨੂੰ ਹਜ਼ੂਰ ਨੇ ਪਾਰ ਕਰਕੇ ਡੁਬਣੋਂ ਬਚਾਇਆ।

ਦੂਸਰਾ ਚਾਨਸ। ਜਦੋਂ ਨਾਭੇ ਵਾਲਾ ਬੀੜ, ਨਾਭਾ ਨਰੇਸ਼ ਨੇ ਅਰਦਾਸ ਕਰਾਇਆ, ਓਦੋਂ ਸਤਿਗੁਰਾਂ ਨੇ ਬੀੜ ਵਿਚ ਸਤ ਸੌ ਅਖੰਡ ਪਾਠ ਕਰਨ ਦਾ ਪ੍ਰੋਗ੍ਰਾਮ ਰਚਿਆ। ੧੪ ਅਖੰਡ ਪਾਠ ਇਕਠੇ ਹੀ ਅਰੰਭ ਸਨ ਟਾਹਲੀ ਵਾਲੇ ਖੂਹ ਉਤੇ। ਓਨੀਂ ਦਿਨੀਂ ਹਜ਼ੂਰ ਦੇ ਚਰਨਾਂ ਤੇ ਇਕ ਜ਼ਖਮ

ਹੋ ਗਿਆ। ਇਕ ਦਿਨ ਨਿਵਾਸ ਵਾਲੇ ਡੇਰੇ ਤੋਂ (ਜਿਥੇ ਲੰਗਰ ਤੇ ਰਿਹੈਸ਼ ਦਾ ਇੰਤਜ਼ਾਮ ਸੀ) ਗਡੇ ਤੇ ਬੈਠਕੇ ਟਾਲ੍ਹੀਆਂ ਵਾਲੇ ਖੂਹ ਨੂੰ ਚਲੇ, ਅਸੀਂ ਕਈ ਸਰੀਰ ਸਾਥ ਸਾਥ ਤੁਰੇ ਜਾ ਰਹੇ ਸਾਂ, ਉਨ੍ਹਾਂ ਦਿਨਾਂ ਵਿਚ ਕਾਂਗ੍ਰਸ ਵਲੋਂ ਸਤਿਆਗ੍ਰਹਿ ਜਾਰੀ ਸੀ। ਮੈਂ ਅਰਜ ਕੀਤੀ "ਦੀਨ ਦਿਆਲ ਜੀ ਅਸੀਂ ਵੀ ਤੁਹਾਡੇ ਨਾਲ ਕੈਦ ਹੋਈਏ!"

ਹਜ਼ੂਰ ਨੇ ਖ਼ੁਸ਼ੀ ਨਾਲ ਬਚਨ ਕੀਤਾ: "ਦੇਸ ਆਜ਼ਾਦ ਕਰਾਉਣ ਲਈ ਅਤੇ ਕੈਦਾਂ ਕਟਣ ਲਈ ਹੀ ਅਸੀਂ ਤੁਹਾਨੂੰ ਡੁਬਦਿਆਂ ਨੂੰ ਬਚਾਇਆ ਸੀ।" ਬੱਸ ਇਹ ਹੁਕਮ ਮੰਨਕੇ ਇਕ ਵਾਰ ਨਹੀਂ ਤਿੰਨ ਵਾਰ ਮੈਂ ਕੈਦ ਕੱਟੀ, ਕੈਦ ਵੀ ਰੁਤਬੇ ਵਾਲੀ। ਪੰਜਾਬ ਸਤਿਆਗ੍ਰਹਿ ਕੌਂਸਲ ਦਾ ੧੩ ਵਾਂ ਡਿਕ-ਟੇਟਰ ਬਣਕੇ ਗਿਆ, ਜਿਸਦਾ ਮੁਕਾਬਲਾ ਉਨ੍ਹਾਂ ਦਿਨਾਂ ਵਿਚ ਪੰਜਾਬ ਦੇ ਗਵਰਨਰ ਦੇ ਬਰਾਬਰ ਸੀ। ਇਹ ਸਭ ਕੁਝ ਅਸੀਂ ਆਪਣੇ ਸਤਿਗੁਰੂ ਸਚੇ ਪਾਤਸ਼ਾਹ ਅਟੱਲ ਪ੍ਰਤਾਪੀ ਦੀ ਆਗਿਆ ਅਨੁਸਾਰ ਕੀਤਾ, ਜਿਨ੍ਹਾਂ ਦੇ ਦਿਲ ਵਿਚ ਦੇਸ ਅਜ਼ਾਦੀ ਦੀ ਤੜਪ ਸੀ, ਜਿਹੜੇ ਉਹਨੀਂ ਦਿਨੀਂ ਕਾਂਗ੍ਰਸ ਤੋਂ ਬਿਨਾ ਹੋਰ ਕਿਸੇ ਵੀ ਪੁਲੀਟੀਕਲ ਜਮਾਤ ਨੂੰ ਅਪਣਾ ਅਸ਼ੀਰਵਾਦ ਤੇ ਮਿਲਵਰਤਨ ਨਹੀਂ ਸੀ ਦੇਂਦੇ। ਜੇ ਓਹ ਮਹਾਨ ਪਵਿਤ੍ਰ ਹਸਤੀ ਹੁਕਮ ਨ ਦਿੰਦੀ ਤਾਂ ਅਸੀਂ ਜਿਹਲਾਂ ਵਲ ਕਦੀ ਵੀ ਮੂੰਹ ਨਾ ਕਰਦੇ। ਮੈਂ ਦਸ ਸਾਲ ਜੇਹਲ ਵਿਚ ਰਿਹਾ ਹਾਂ, ਪਰ ਮੈਨੂੰ ਅਜਕਲ ਦੇ ਆਗੂਆਂ ਚੋਂ ਕਿਸੇ ਨੇ ਵੀ ਪੋਲੀਟੀਕਲ ਸਫਰਰ (ਰਾਜਸੀ ਪੀੜਤ) ਨਹੀਂ ਮੰਨਿਆ। ਕੋਈ ਵੀ ਸਹੂਲਤ ਨਹੀਂ ਦਿਤੀ, ਕੋਈ ਪੈਨਸ਼ਨ ਨਹੀਂ ਲਾਈ, ਪਰ ਮੈਨੂੰ ਜਾਂ ਮੇਰੇ ਵਰਗੇ ਨਾਮਧਾਰੀਆਂ ਨੂੰ ਖ਼ੁਸ਼ੀ ਹੈ। ਅਸੀਂ ਜੋ ਕੁਝ ਕੀਤਾ ਓਹ ਆਪਣੇ ਸਤਿਗੁਰੂ ਜੀ ਦੀ ਖ਼ੁਸ਼ੀ ਤੇ ਪ੍ਰਸੰਨਤਾ ਪ੍ਰਾਪਤੀ ਲਈ ਕੀਤਾ, ਤੇ ਓਹ ਸਾਡੇ ਤੇ ਸਦਾ ਪ੍ਰਸੰਨ ਰਹੇ। ਸਾਨੂੰ ਮਾਣ ਹੈ ਕਿ ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਾਨੂੰ ਓਹੀ ਮਾਣ ਦੇ ਰਹੇ ਹਨ ਜਿਸਤੋਂ ਅਸੀਂ ਦੁਨੀਆਂ ਦੀ ਬਾਦਸ਼ਾਹੀ ਨੂੰ ਵੀ ਤੁਛ ਸਮਝਦੇ ਹਾਂ। ਸਾਡੀ ਅਰਦਾਸ ਹੈ ਕਿ ਸ੍ਰੀ ੧੦੮ ਹਜ਼ੂਰ ਅਟੱਲ ਪ੍ਰਤਾਪੀ ਸਾਡੇ ਦਿਲੋਂ ਕਦੀ ਵੀ ਦੂਰ ਨਾ ਹੋਣ। ਅਸੀਂ ਸਦਾ ਚਰਨ ਸ਼ਰਨ ਦੀ ਮੌਜ ਹੀ ਮਾਣੀਏ।

---

## ਰੁਬਾਈਆਂ

[ਸ੍ਰੀ ਸਵਰਨ ਸਿੰਘ ਜੀ 'ਸਨੇਹੀ' ਸ਼ਾਹਪੁਰ

ਸੁੰਦਰ ਤੇਰਾ ਮੁਖੜਾ ਜਿਸ ਨੇ, ਤੱਕਿਆ ਨੀਝ ਲਗਾ ਕੇ।
ਹਉਮੈ ਛੱਡ, ਨਿਹਾਲ ਹੋ ਗਿਆ, ਚਰਨੀ ਸੀਸ ਝੁਕਾ ਕੇ।
ਕੱਟ ਲਈ ਉਨ੍ਹਾਂ ਚੌਰਾਸੀ, ਸਤਿਗੁਰ, ਆਣ ਮਿਲੇ ਜੋ ਤੈਨੂੰ:
ਦੈਤਾਂ ਤੋਂ ਕਈ ਬਣੇ ਦੇਵਤੇ, ਦਰਸ਼ਣ ਤੇਰਾ ਪਾ ਕੇ।

ਬਿਨ ਦੱਸਿਓਂ ਤੂੰ ਸਤਿਗੁਰ, ਸਾਥੋਂ ਪੱਲਾ ਜਦੋਂ ਛੁਡਾਇਆ।
ਹਿਜਰ ਤੇਰੇ ਵਿਚ ਗਊਆਂ ਉਸਦਿਨ, ਘਾਹ ਨੂੰ ਮੂੰਹ ਨ ਲਾਇਆ।
ਆਦਮੀਆਂ ਕੁਰਲਾਉਣਾ ਹੀ ਸੀ, ਪੰਛੀ ਵੀ ਬਿਲਲਾਏ:
ਅਪਨੇ ਸਿਖਾਂ ਨੂੰ ਪਰ ਤੂੰ ਹੀ, ਸੀ ਧੀਰਜ ਬੰਨ੍ਹਵਾਇਆ।

---

# ਪਿਆਰ ਤੇਰਾ

[ਸ੍ਰੀ ਮਹਿੰਦਰ ਸਿੰਘ ਜੀ ਫੋਟੋਗ੍ਰਾਫ਼ ਗੜ੍ਹ ਸ਼ੰਕਰ (ਹੁਸ਼ਿਆਰ ਪੁਰ)

ਗੱਲ ਤੇਰੇ ਪਿਆਰ ਦੀ ਛੇੜ ਬੈਠੇ, ਮੇਰੇ ਪ੍ਰੀਤਮਾ ਤੇਰੇ ਇਹ ਮਸਤ ਫੱਕਰ।
ਜਿੰਦ ਪਹਿਲੋਂ ਹੀ ਵਿਲਕਦੀ ਤੜਫਦੀ ਨੂੰ, ਤਲੋ-ਮੱਛੀ ਫੜਕਾਯਾ ਇਸ ਸਖਤ ਟੱਕਰ।
ਮੂਹਦੇ ਮੂੰਹ, ਗੁਟ ਪਏ ਸਾਂ, ਬ੍ਰਿਹੋਂ ਕੁਠੇ, ਹਿਰਦੇ ਘੁੰਮਦੇ ਯਾਦਾਂ ਦੇ ਮਸਤ ਚੱਕਰ।
ਘੁੰਮ ੨ ਫਿਲਮ ਵਾਂਗੂੰ ਸਾਹਵੇਂ ਆ ਰਹੇ ਸਨ, ਮਿਠੀ ਯਾਦਾਂ ਦੇ ਤੇਰੇ ਉਹ ਹਸਤ-ਪੱਤਰ।
ਅਚਨ ਚੇਤ ਗਲ 'ਪਿਆਰ' ਦੀ ਪਈ ਕੰਨੀਂ, ਖੁਸ ਗਿਆ ਉਹ ਰੱਬੀ ਦਰਬਾਰ ਤੇਰਾ।
ਤੌਰ ਭੌਰ ਕੁਝ ਹੋਰ ਦੇ ਹੋਰ ਹੋ ਗਏ, ਕਿਹਨੂੰ, ਕਿਵੇਂ, ਕਿਉਂ, ਦੱਸਾਂ ਪਿਆਰ ਤੇਰਾ?
ਗੱਲ ਤੂੰਹੀਓਂ ਹੀ ਦੱਸੀ ਸੀ ਆਪ ਮੈਨੂੰ, ਨਾਲੇ ਕਿਹਾ ਸੀ, ਕਿਸੇ ਨੂੰ ਦਸਣੀ ਨਹੀਂ।
'ਜੋ ਕੁਛਪਾਈਏਉਹ ਕਿਸੇਨੂੰ ਦਸੀਏ ਨ,ਨਹੀਂਤਾਂ ਪ੍ਰੇਮਭਗਤੀ ਮਨਵਿਚਵਸਣੀ ਨਹੀਂ।'
ਸਦਕੇ ਏਸ ਰਹੱਸ ਦੇ ਮੌਜ ਕਰੀਏ, ਕੱਢੀ ਲੀਕ ਤੇਰੀ ਕਦੇ ਟੱਪਣੀ ਨਹੀਂ।
ਭੇਤ ਖੋਹਲਣਾ, ਹੁਕਮ ਅਦੂਲ ਕਰਨਾ, ਦੋਹਾਂ ਜੁਰਮਾਂ ਦੀ ਸਜ਼ਾ ਮੈਂ ਭਖਣੀ ਨਹੀਂ।
ਭੇਤ ਖੋਹਲਣੇ ਦੀ ਉੱਕੀ ਸ਼ਕਤਿ ਨਾਹੀਂ, ਰਹਾਂ ਸਦਾ ਹੀ ਆਗਿਆਕਾਰ ਤੇਰਾ।
ਭੁਲੇ ਭਟਕਦੇ ਜੀਆਂ ਨੂੰ ਬਖਸ਼ ਲੀਤਾ, ਹੈ ਕੀ, ਭੁਲਣੇ ਯੋਗ ਇਹ ਪਿਆਰ ਤੇਰਾ?
ਤੇਰੀ ਤਕਣੀ ਉਹ. ਤੇਰੀ ਮੁਸਕਣੀ ਉਹ, ਅਜੇ ਤੀਕ ਅਖਾਂ ਅਗੇ ਭੌਂ ਰਹੀ ਏ।
ਤੇਰਾ ਗਰਜਣਾ ਉਹ, ਤੇਰਾ ਝਿੜਕਨਾ ਉਹ, ਤੇਰਾ ਬਖਸ਼ ਦੇਣਾ ਦੁਨੀਆਂ ਗੌਂ ਰਹੀ ਏ।
ਵਡੇ ਮਾਨੀ, ਹੰਕਾਰੀ, ਵਲ ਤਕ ਲਿਆ ਜੇ, ਉਹਦੇ ਵਿਚ ਭੀ ਮੂਲ ਨ ਹਉਂ ਰਹੀ ਏ।
ਜਿਹਨੂੰ ਤੂੰ ਜਾਣਾਇ ਉਹ ਜਾਣ ਲੈਸੀ, ਬਾਕੀ ਤ੍ਰਿਹੁ ਗੁਣੀ ਦੁਨੀਆਂ ਸੌਂ ਰਹੀ ਏ।
ਮੁਕਤ ਭੁਗਤ ਦੀ ਕਾਈ ਨਾ ਲੋੜ ਮੈਨੂੰ, ਤੂਹੀਓਂ ਰਬ, ਦਾਤਾਰ, ਕਰਤਾਰ ਮੇਰਾ।
ਸੌਵਾਂ, ਜਾਗਾਂ ਜਾਂ ਬੈਠਾਂ ਬਸ ਚਾਹ ਇਹ ਵੇ, ਮਿਲਦਾ ਰਹੇ ਇਕ ਸਾਰ ਪਿਆਰ ਤੇਰਾ।
ਟੂਟੀ-ਗੰਢੀ ਦੇ ਸੰਤ ਸਿਪਾਹੀਆ ਵੇ, ਓਹਦੇ ਚਰਨਾਂ ਵਿਚ ਕੱਲਾ ਹੀ ਜਾ ਬੈਠੋਂ?
ਓਹਦੇ ਦਰਸ ਲਈ ਅਸੀਂ ਭੀ ਤਰਸਦੇ ਸਾਂ, ਸਾਡੀ ਤਾਂਘ, ਕੀ ਮੂਲੋਂ ਭੁਲਾ ਬੇਠੋਂ?
ਮੰਨਿਆਂ ਦੰਭੀ ਹਾਂ, ਭੇਖੀ ਹਾਂ, ਬੱਗ ਵਾਗੂੰ, ਆਖਰ ਤੇਰੇ ਹਾਂ, ਤੂੰਹੀਓਂ ਚੇਟਕ ਲਾ ਬੈਠੋਂ।
ਚੀਨੀਵਾਲੇ ਦੇ ਦਰਸ਼ਨੋਂ' ਬਹੁਤ ਪਹਿਲਾਂ, ਸਾਥੋਂ ਤੂੰ ਵੀ ਤਾਂ ਪੱਲਾ ਛੁਡਾ ਬੈਠੋਂ।
ਉਘੇ ਸੰਤ ਸਭ ਪਹਿਲੋਂ ਹੀ ਤੋਰ ਦਿਤੇ, ਸਮਝ ਪੈਂਦਾ ਹੁਣ ਗੁਝਾ ਅਸਰਾਰ ਤੇਰਾ।
ਅਖੋਂ ਵਖ ਹੋਇਓਂ, ਦਿਲੋਂ ਕਿਵੇਂ ਜਾਸੈਂ, ਘੁਟ ਘੁਟ ਰਖਾਂਗੇ ਮਿਠਾ ਪਿਆਰ ਤੇਰਾ।
ਅਛਾ ਮੌਜਦਿਆ ਮਾਲਕਾ! ਰਜ਼ਾ ਤੇਰੀ, ਆਪਣੇ ਚੋਜਾਂ ਨੂੰ ਆਪ ਹੀ ਜਾਣਦਾ ਤੂੰ।
ਅਸੀਂ ਜੀਵ ਅਲਪਗ ਕੀ ਜਾਣ ਸਕੀਏ? ਖੋਟੇ ਖਰੇ ਸਭ ਆਪੇ ਪਛਾਣਦਾ ਤੂੰ।
ਗੁਸੇ ਗਿਲੇ, ਸ਼ਕੈਤਾਂ ਤੇ ਰੋਸਿਆਂ ਦੇ, ਅੰਤਰ ਭਾਵ ਨੂੰ ਵਾਹਵਾ ਸਿਦਾਣਦਾ ਤੂੰ।
ਖਤੇ ਰੋਜ਼ ਬਿਅੰਤ ਕਮਾਂਵਦੇ ਹਾਂ, ਸਾਹਿਬ ਗਉਰਾ ਏਂ ਕੁਲ ਜਹਾਨ ਦਾ ਤੂੰ।
ਤੇਰੀ ਜਗਤ ਰੀਤੀ, ਤੇਰੀ ਜਗਤ ਨੀਤੀ, ਤੇਰਾ ਪਸ਼ੂ ਪਾਲਨ ਡੂੰਘਾ ਇਸਰਾਰ ਤੇਰਾ।
ਸਾਰੇ ਜਗ ਦੇ ਸਾਂਝਿਆ ਰਾਂਝਿਆ ਵੇ, ਹਰ ਕੋਈ ਯਾਦਦਾ ਮਿਠਾ ਪਿਆਰ ਤੇਰਾ।

ਮੇਰੇ ਮਾਲਕਾ, ਪਾਲਕਾ, ਖਾਲਕਾ ਵੇ, ਦੁਖ ਦਰਦ ਸਭ ਸਾਡਾ ਮਿਟਾ ਦਿਤਾ।
ਅਣਹੋਂਦ ਨੂੰ ਹੋਂਦ ਬਣਾਣ ਖਾਤਰ, ਅਪਨਾ ਰੂਪ "ਜਗਜੀਤ" ਵਿਚ ਪਾ ਦਿਤਾ।
ਸਾਖਸ਼ਾਤ ਓਹੀਓ ਰੂਪ ਡਲ੍ਹਕਦਾਏ, (ਜਿਹੜਾ)'ਰਾਮ','ਹਰੀ','ਪ੍ਰਤਾਪ', ਝਲਕਾ ਦਿਤਾ।
ਇਹਦੀ ਹੋਂਦ ਨੇ ਸਚ ਮੁਚ ਪ੍ਰੀਤਮਾਂ ਵੇ, ਤੇਰੀ ਯਾਦ ਦਾ ਦੁਖ ਭੁਲਾ ਦਿਤਾ।
ਤੇਰੇ ਪਾਠ, ਯਗ, ਹਵਨ, ਜਪ ਜਾਪ ਸਭ ਕੁਛ, ਓਵੇਂ ਚੱਲੇ ਨਿਤਨੇਮ ਸੂਕਾਰ ਤੇਰਾ।
ਕਲੂ ਕਾਲ ਵਿਚ ਵਡਾ ਉਪਕਾਰ ਇਹ ਵੇ, ਯਾਦ ਰਹੇਗਾ ਸਦਾ ਪਿਆਰ ਤੇਰਾ।

---

[ਸ੍ਰੀ ਸੰਤ ਰਾਮ ਜੀ ਉਦਾਸੀ ਰਾਏਸਰ (ਸੰਗਰੂਰ)



ਮੇਰੇ ਪ੍ਰੀਤਮਾਂ ਮੈਂ ਭੈਣੀ ਸਾਹਿਬ ਅੰਦਰ,
ਤੈਨੂੰ ਸ਼ਰਧਾ ਦੇ ਫੁੱਲ ਚੜ੍ਹਾਉਣ ਆਇਆਂ।
ਤੇਰੀ ਮੜ੍ਹੀ ਤੇ ਬੈਠਕੇ ਦੋ ਘੜੀਆਂ,
ਹੰਝੂ ਪਿਆਰਦੇਇੱਕ ਦੋ ਬਹਾਉਣ ਆਇਆਂ।
ਤੇਰੇ ਸਦਮਿਆਂ ਵਿੰਨ੍ਹਿਆ ਦਿਲ ਮੇਰਾ,
ਛਾਤੀ ਪਾੜਕੇ ਤੈਨੂੰ ਦਿਖਾਉਣ ਆਇਆਂ।
ਤੇਰੇ ਪਿਆਰ ਵਿੱਚ ਮਸਤ ਮਲੰਗ ਹੋਕੇ,
ਮੁੜਕੇ ਵਸਲ ਦਾ ਦੀਵਾ ਜਗਾਉਣ ਆਇਆਂ।
ਜੀ ਕਰਦਾ ਸੀ ਨਾਲ ਹੀ ਸੜ ਜਾਈਏ,
ਜਦੋਂ ਕੀਤਾ ਸੀ ਅੰਤਮ ਸਸਕਾਰ ਤੇਰਾ।
ਤੇਰੀ ਮੜ੍ਹੀ ਦੀ ਰਾਖ ਵੀ ਕਹਿ ਰਹੀ ਸੀ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਤੈਨੂੰ ਦਰਦ ਸੀ ਗਊ ਗਰੀਬ ਉੱਤੇ, ਸਾਰੇ ਮਜ਼ਬਾਂ ਦਾ ਸਾਂਝਾ ਅਵਤਾਰ ਸੀ ਤੂੰ।
ਖਿਜ਼ਾਂ ਵਿਚ ਵੀ ਜਿਹੜੀ ਖੁਸ਼ਹਾਲ ਰਹਿੰਦੀ, ਸੱਚ ਮੁੱਚ ਹੀ ਸਦਾ-ਬਹਾਰ ਸੀ ਤੂੰ।
ਸਾਰਾ ਵਿਸ਼ਵ ਸੀ ਜਿੱਥੋਂ ਪ੍ਰਕਾਸ਼ ਲੈਂਦਾ, ਸੂਰਜ, ਚੰਦਰਮਾਂ ਦਾ ਚਮਤਕਾਰ ਸੀ ਤੂੰ।
ਦੇਸ਼-ਭਗਤ ਕੁਰਬਾਨੀ ਦਾ ਦੇਵਤਾ ਸੀ, ਜਾਂ ਫਿਰ ਪ੍ਰੇਮੀਆਂ ਦਾ ਵਸਲੇ-ਯਾਰ ਸੀ ਤੂੰ।
ਗਊਆਂ ਤੱਕਦੀਆਂ ਬੂਥੀਆਂ ਚੁਕ ਚੁੱਕਕੇ, ਕਿਤੇ ਦਿੱਸੇ ਨਾ ਚੇਹਰਾ ਗੁਲਨਾਰ ਤੇਰਾ।
ਰੋ ਕੇ ਨਹਿਰ—ਸਰਹਿੰਦ ਵੀ ਕਹਿ ਰਹੀਏ, ਯਾਦ ਰਹੇਗਾ ਸਦਾ ਪਿਆਰ ਤੇਰਾ।

ਘੜਕੇ ਤੇਰੀ ਮਹੱਬਤ ਦੀ ਇੱਕ ਬੀਣਾ, ਗੀਤ ਤੇਰੀ ਜੁਦਾਈ ਦੇ ਗਾਵਾਂਗਾ ਮੈਂ।
ਬੇਸ਼ਕ ਰੱਬ ਨੇ ਦਿੱਤਾ ਵਿਛੋੜ ਸਾਨੂੰ, ਅੰਦਰ ਸੀਨੇ ਦੇ ਤੈਨੂੰ ਵਸਾਵਾਂਗਾ ਮੈਂ।
ਸੁਪਨੇ ਵਿਚ ਵੀ ਤੇਰੀ ਉਡੀਕ ਰਹਿੰਦੀ, ਤੇਰੀ ਯਾਦ ਵਿਚ ਔਸੀਆਂ ਪਾਵਾਂਗਾ ਮੈਂ।
ਬੇਸ਼ਕ ਤੂੰ ਉਦਾਸੀ ਨੂੰ ਭੁੱਲ ਜਾਵੇਂ, ਮਰਨ ਤੋੜੀ ਨਾ ਤੈਨੂੰ ਭੁਲਾਵਾਂਗਾ ਮੈਂ।
ਬੇਸ਼ਕ ਮਰ ਜਾਵਾਂ ਤੇਰੀ ਯਾਦ ਅੰਦਰ, ਫਿਰ ਵੀ ਲੋੜਦਾ ਰਹੂੰ ਦੀਦਾਰ ਤੇਰਾ।
ਮੇਰੀ ਕਲਮ ਤਾਂ ਵਿਲਕਦੀ ਕਹਿ ਰਹੀਏ, ਯਾਦ ਰਹੇਗਾ ਸਦਾ ਪਿਆਰ ਤੇਰਾ।

---

# ਆਦਿ ਅੰਤ ਏਕੈ ਅਵਤਾਰਾ

[ਵਾਰੰਟ ਔਫੀਸਰ ਸ੍ਰ. ਪਿਆਰਾ ਸਿੰਘ ਜੀ 'ਵਿਰਦੀ' ਫੀਲਡ ਪੋਸਟ ਮਾਸਟਰ

ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਹਰ ਵੇਲੇ ਹੀ ਯਾਤਰੀਆਂ ਦਾ ਇਕ ਮੇਲਾ ਜਿਹਾ ਲਗਾ ਰਹਿੰਦਾ। ਸਰਕਾਰੀ ਹੁਕਮ ਅਨੁਸਾਰ ਅਠਾਂ ਪਹਿਰਾਂ ਮਗਰੋਂ ਦਸ ਸਿੰਘ ਸਿੰਘਣੀਆਂ ਦੀ ਵਾਰੀ ਆਉਂਦੀ ਆਪਣੇ ਇਸ਼ਟ ਦੇਵ, ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ। ਗੁਰਦਵਾਰਾ ਸ੍ਰੀ ਭੈਣੀ ਸਾਹਿਬ ਦੀ ਦਰਸ਼ਨੀ ਡਿਉਢੀ ਤਕ ਪੁਜਣ ਤੋਂ ਪਹਿਲਾਂ ਹਰ ਇਕ ਯਾਤਰੀ ਦਾ ਥਾਉਂ ਟਿਕਾਣਾ ਪੁਛਿਆ ਜਾਂਦਾ ਤੇ ਉਸਦੇ ਵਾਪਸ ਪਿੰਡ ਜਾਣ ਤੇ ਉਸ ਇਲਾਕੇ ਦਾ ਠਾਣੇਦਾਰ ਠਾਣੇ ਸਦਕੇ ਡਰਾਉਂਦਾ ਧਮਕਾਂਦਾ ਤੇ ਹਰ ਨਾਮਧਾਰੀ ਨੂੰ ਕਹਿੰਦਾ ਕਿ ਮੁੜਕੇ ਸ੍ਰੀ ਭੈਣੀ ਸਾਹਿਬ ਨਹੀਂ ਜਾਣਾ, ਪਰ ਕੋਈ ਵੀ ਕੂਕਾ ਇਹ ਇਕਰਾਰ ਨ ਦਿੰਦਾ। ਇਹੋ ਜਹੀ ਸਖਤੀ ਸੰਮਤ ੧੯੨੮ ਤੋਂ ਲੈਕੇ ਸੰਮਤ ੧੯੪੭ ਤੀਕ ਰਹੀ।

ਇਸ ੧੯੪੭ ਚੇਤਰ ਨੂੰ ਕੀ ਨਾਮਧਾਰੀ ਸੂਰਬੀਰਾਂ ਨੇ ਮੁਆਫੀ ਨਾਮਾਂ ਲਿਖਕੇ ਦਿਤਾ ਸੀ? ਕੀ ਸਰਕਾਰ ਨੂੰ ਕੂਕਿਆਂ ਤੇ ਰਹਿਮ ਆ ਗਿਆ ਸੀ? ਕੀ ਸਰਕਾਰ ਨੂੰ ਕੂਕਿਆਂ ਤੋਂ ਖਤਰਾ ਨਹੀਂ ਸੀ ਜਾਪਦਾ? ਕੀ ਕੂਕਾ ਕਮਜ਼ੋਰ ਹੋ ਗਿਆ ਸੀ? ਨਹੀਂ ਨਹੀਂ, ਇਹੋ ਜਿਹਾ ਕੁਝ ਵੀ ਨਹੀਂ ਸੀ। ਉਸ ਚੇਤਰ ਵਦੀ ਤੀਜ ਸੰਮਤ ੧੯੪੭ ਬਿਕ੍ਰਮੀ ਦੀ ਕਾਲੀ ਬੋਲੀ ਰਾਤ ਨੂੰ ਸ੍ਰੀ ਭੈਣੀ ਸਾਹਿਬ ਦੀ ਪਰਮ ਪਾਵਨ ਪੁਨ ਭੂਮੀ ਵਿਚ ਸ੍ਰੀ ਮਾਤ ਜੀਵਨ ਕੌਰ ਜੀ ਦੀ ਕੁਖ ਤੋਂ ਮੇਰੇ ਭਗਵਾਨ, ਮੇਰੇ ਚੋਜੀ ਪ੍ਰੀਤਮ, ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਇਸ ਕਲਿਜੁਗੀ ਸੰਸਾਰ ਤੇ ਪਰਵੇਸ਼ ਕੀਤਾ। ਆਪਦੇ ਪਰਵੇਸ਼ ਕਰਨ ਸਮੇ ਇਕ ਐਸਾ ਚਾਨਣ ਹੋਇਆ ਕਿ ਉਸ ਚਾਨਣ ਦੀ ਇਕ ਇਕ ਕਿਰਨ ਨੇ ਬਦੇਸ਼ੀ ਹਕੂਮਤ ਨੂੰ ਮਜਬੂਰ ਕਰ ਦਿਤਾ ਇਹ ਹੁਕਮ ਦੇਣ ਵਾਸਤੇ ਕਿ ਗੁਰਦਵਾਰੇ ਦੇ ਦਰਸ਼ਨਾਂ ਨੂੰ ਜਿੰਨੇ ਵੀ ਯਾਤਰੀ ਚਾਹੁਣ ਅੰਦਰ ਜਾ ਸਕਦੇ ਹਨ। ਦਸ ਸਿੰਘਾਂ ਵਾਲੀ ਪਾਬੰਦੀ ਹਟਾ ਦਿਤੀ। ਇਹ ਐਲਾਨ ਸੁਣਕੇ ਜਿੰਨੀ ਖੁਸ਼ੀ ਕੂਕਿਆਂ ਨੂੰ ਹੋਈ ਉਸਦਾ ਬਿਆਨ ਨਹੀਂ ਕੀਤਾ ਜਾ ਸਕਦਾ।

ਇਸ ਐਲਾਨ ਦੇ ਹੁੰਦਿਆਂ ਹੀ ਸੰਗਤਾਂ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਵਾਸਤੇ ਅਤੇ ਆਪਣੇ ਭਗਵਾਨ ਦੇ ਦਰਸ਼ਨ ਕਰਨ ਵਾਸਤੇ ਪਹਿਲਾਂ ਤੋਂ ਵੀ ਵਧ ਵਹੀਰਾਂ ਬੰਨ੍ਹਕੇ ਆਉਣ ਲਗੀਆਂ। ਹਰ ਨਾਮਧਾਰੀ ਵੀਰ ਇਹ ਹੀ ਗਾਉਂਦਾ ਸੁਣਾਈ ਦਿਤਾ:

ਓ ਤੂੰ ਭੁਲਿਆ ਫਿਰੇਂ ਅਨਜਾਣਾ
ਕਿ ਭੈਣੀ ਸਾਹਿਬ ਰਬ ਵਸਦਾ।

ਨਾਮਧਾਰੀ ਸੰਗਤਾਂ ਦਾ ਇਸਤਰਾਂ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਵਾਸਤੇ ਆਉਣਾ ਤੇ ਆਪਣੇ ਭਗਵਾਨ ਦੇ ਦਰਸ਼ਨ ਪਰਸਣਾ, ਇਕ ਸੂਫੀ ਕਵੀ ਦੇ ਇਸ ਕਹਿਣ ਨੂੰ ਵੀ ਮਾਤ ਪਾ ਦਿੰਦਾ ਹੈ। ਕਿ--

ਹਾਜੀ ਲੋਕ ਮਕੇ ਨੂੰ ਜਾਂਦੇ,
ਅਸਾਂ ਜਾਣਾ ਤਖਤ ਹਜ਼ਾਰੇ।
ਜਿਤ ਵਲ ਯਾਰ ਉਤੇ ਵਲ ਕਾਹਬਾ
ਦੇਖ ਕਿਤਾਬਾਂ ਚਾਰੇ।

ਕੂਕਿਆਂ ਦਾ ਮੱਕਾ ਸ੍ਰੀ ਭੈਣੀ ਸਾਹਿਬ ਬਣ ਗਿਆ, ਜਿਥੇ ਆਪਦੇ ਦੇਹਧਾਰੀ ਚਲਦੇ ਫਿਰਦੇ ਰੱਬ ਦੇ ਦਰਸ਼ਨ ਕਰਦੇ ਤੇ ਖੁਸ਼ੀਆਂ ਮਾਣਦੇ। ਹਰ ਇਕ ਪਿਆਰ ਦਾ ਪੁਜਾਰੀ ਤੇ ਆਪਣੇ ਇਸ਼ਟ ਦੇਵ ਭਗਵਾਨ ਦੇ ਦਰਸ਼ਨ ਦੀ ਸਿਕ ਹਿਰਦੇ ਵਿਚ ਰਖਣ ਵਾਲਾ ਪ੍ਰੇਮੀ ਆਪਣੇ ਭਗਵਾਨ ਦੇ ਦਰਸ਼ਨ ਪਰਸਨ ਵਾਸਤੇ ਕੂਕਿਆਂ ਦੇ ਮਕੇ ਸ੍ਰੀ ਭੈਣੀ

ਸਾਹਿਬ ਪੁਜਦਾ ਤੇ ਓਜੀ ਪ੍ਰੀਤਮ ਦੇ ਚਰਨ ਪਰਸਕੇ ਗਦ ਗਦ ਹੋ ਜਾਂਦਾ।

ਗੁਰਬਾਣੀ ਵਿਚ ਹਰ ਤਰਾਂ ਨਿਪੁੰਨ ਸਨ ਮੇਰੇ ਭਗਵਾਨ, ਇਸਤੋਂ ਇਲਾਵਾ ਆਪਨੂੰ ਘੋੜ ਸਵਾਰੀ ਗਤਕਾ, ਨੇਜ਼ਾਬਾਜ਼ੀ, ਕੁਸ਼ਤੀ ਤੇ ਕਸਰਤ ਆਦਿ ਦਾ ਬੜਾ ਸ਼ੌਕ ਸੀ।

ਦੇਸ਼ ਪਿਆਰ, ਦੇਸ ਪੂਜਾ ਮੇਰੇ ਭਗਵਾਨ ਦੀ ਰਗ ਰਗ ਵਿਚ ਭਰਿਆ ਹੋਇਆ ਸੀ। ਕੋਈ ਕੰਮ ਕੇਡਾ ਮਹਾਨ, ਕੇਡਾ ਜ਼ਰੂਰੀ ਤੇ ਲਾਭਦਾਇਕ ਕਿਉਂ ਨ ਹੋਵੇ, ਉਹ ਕਦੇ ਵੀ ਕਰਨ ਵਿਚ ਰਾਜ਼ੀ ਨਹੀਂ ਸਨ ਹੁੰਦੇ ਜਿਸ ਵਿਚ ਪਿਆਰੇ ਦੇਸ਼, ਧਰਮ, ਇਖਲਾਕ, ਗੁਰਮਤ ਮਰਯਾਦਾ ਆਦਿ ਨੂੰ ਜ਼ਰਾ ਜਿੰਨੀ ਵੀ ਹਾਨੀ ਪੁਜਣ ਦੀ ਸੰਭਾਵਨਾ ਹੁੰਦੀ ਹੋਵੇ।

ਮੇਰੇ ਭਗਵਾਨ ਅਜੇ ਮਸਾਂ ਸੌਲਾਂ ਸਾਲ ਦੀ ਅਵਸਥਾ ਵਿਚ ਹੀ ਹੋਣਗੇ ਕਿ ਆਪਦੇ ਸਿਰ ਤੇ ਪੰਥਕ ਬੋਝ ਆਣ ਪਿਆ। ਆਪ ਜੀ ਦੇ ਗੁਰਦੇਵ ਪਿਤਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਜਦ ਵੇਖਿਆ ਕਿ ਬਾਲ ਭਗਵਾਨ ਪੰਥਕ ਬੋਝ ਸਹਾਰ ਸਕਦੇ ਹਨ ਤਾਂ ਆਪ ਨੇ ਜੇਠ ਵਦੀ ਦਸਮੀ ੧੯੬੩ ਬਿਕਰਮੀ ਨੂੰ ਦੇਹਿ ਦਾ ਓਹਲਾ ਕਰਕੇ ਪੰਥਕ ਗੁਰਤਾ ਦਾ ਕੰਮ ਆਪਨੂੰ ਸੰਭਾਲ ਦਿਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਖੀ ਦੇ ਹਰੇ ਭਰੇ ਬੂਟੇ ਨੂੰ ਸੁਕਣ ਨ ਦਿਤਾ, ਸਗੋਂ ਇਸਨੂੰ ਹੋਰ ਵੀ ਪ੍ਰਫੁਲਤ ਕੀਤਾ। ਆਪ ਨਾਮਧਾਰੀ ਪੰਥ ਨੂੰ ਜਗਤ ਵਿਚ ਸਦਾ ਹੀ ਮਹਿਕਦਾ ਟਹਿਕਦਾ ਵੇਖਣ ਦੀ ਰੀਝ ਰਖਦੇ ਸਨ। ਇਸ ਵਾਸਤੇ ਆਪਨੇ ਬੜੇ ਉਤਸ਼ਾਹ, ਲਗਨ, ਮਿਹਨਤ, ਹਿੰਮਤ ਤੇ ਸਿਆਣਪ ਨਾਲ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਣ ਵਾਸਤੇ ਹਰ ਕਦਮ ਚੁਕਿਆ। ਮੇਰੇ ਪ੍ਰੀਤਮ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਸੇ ਹੋਏ ਮਾਰਗ ਨੂੰ ਕਦੇ ਵੀ ਨ ਭੁਲਾਇਆ। ਸਗੋਂ ਆਪ ਨੇ ਚੀਨੀਵਾਲੇ ਸਤਿਗੁਰੂ ਜੀ ਦੇ ਰੰਗੂਨ ਤੋਂ ਭੇਜੇ ਹੋਏ ਹੁਕਮਨਾਮੇ "ਭਜਨ ਬਾਣੀ ਤਕੜੇ ਹੋਕੇ ਕਰੋ, ਭਜਨ ਕਰਨ ਵਾਲਿਆਂ ਦੇ ਥੋੜੇ ਪਦਾਰਥ ਵਿਚ ਵੀ ਬਰਕਤ ਪੈ ਜਾਂਦੀ ਹੈ।" ਦੇ ਸੁਨਹਿਰੀ ਆਦਰਸ਼ ਨੂੰ ਹਰ ਇਕ ਨਾਮਧਾਰੀ ਸਿਖ ਦੇ ਕੰਨਾਂ ਤਕ ਪੁਚਾਇਆ। ਆਪਨੇ ਇਕ ਹੁਕਮ ਸੰਗਤ ਤਕ ਪੁਚਾਇਆ ਸੀ ਕਿ "ਨਾਮਧਾਰੀ ਪੰਥ ਵਿਚ ਅਜੇਹਾ ਕੋਈ ਵੀ ਕੰਮ ਕਾਮਯਾਬ ਨਹੀਂ ਹੋ ਸਕਦਾ ਜਿਸਦੇ ਕਾਮੇ ਜਾਂ ਸੰਚਾਲਕ ਕੇਵਲ ਸਰਮਾਇਦਾਰੀ ਦੇ ਉਪਾਸ਼ਕ ਤੇ ਪੰਥਕ ਰਵਾਇਤਾਂ ਤੋਂ ਬੇ ਪਰਵਾਹ ਹੋ ਜਾਣ। ਜਿਨ੍ਹਾਂ ਦੀ ਰੋਜ਼ਾਨਾ ਕਿਰਤ ਵਿਚ ਬਾਣੀ ਤੇ ਨਾਮ ਸਿਮਰਨ ਆਦਿ ਵਿਚ ਕੋਈ ਵੀ ਦਿਲਚਸਪੀ ਨਾ ਹੋਵੇ। ਮੇਰੀ ਇਹ ਉਕਾ ਹੀ ਰੀਝ ਨਹੀਂ ਕਿ ਮੇਰੇ ਅਜ਼ੀਜ਼ ਆਮ ਦੁਨੀਆਦਾਰਾਂ ਵਾਂਗ ਰੁਪਏ ਕਮਾਉਣ ਦੀ ਮਸ਼ੀਨ ਹੀ ਬਣ ਬੈਠਣ।" ਹਰ ਨਾਮਧਾਰੀ ਨਰ ਨਾਰ ਤੇ ਬਿਰਧ ਨੇ ਇਹ ਇਲਾਹੀ ਹੁਕਮ ਜਾਣਕੇ ਇਸਤੇ ਫੁਲ ਚੜ੍ਹਾਏ। ਤੇ ਇਸੇ ਕਰਕੇ ਨਾਮਧਾਰੀ ਪੰਥ ਸੁਖ ਦਾ ਸਾਹ ਲੈਂਦਾ ਹੈ।

ਪੰਜਾਬ ਦੀਆਂ ਸਿਖ ਸ਼੍ਰੇਣੀਆਂ ਇਕ ਦੂਜੇ ਨੂੰ ਬਹੁਤ ਨਫ਼ਰਤ ਕਰਦੀਆਂ ਸਨ, ਆਪ ਜੀ ਹਰ ਵੇਲੇ ਇਹਨਾਂ ਨੂੰ ਇਕਤਰ ਕਰਨ ਦਾ ਉਪਰਾਲਾ ਕਰਦੇ ਰਹਿੰਦੇ, ਇਸ ਕੰਮ ਵਿਚ ਆਪਨੇ ਕਾਫੀ ਤੋਂ ਜ਼ਿਆਦਾ ਸਫਲਤਾ ਹਾਸਲ ਕੀਤੀ, ਜਿਸਦਾ ਫਲ ਰੂਪ ਅਜ ਅਸੀਂ ਸਿਖ ਸ਼੍ਰੇਣੀਆਂ ਵਿਚ ਪਿਆਰ ਵੇਖ ਰਹੇ ਹਾਂ। ਇਹ ਸ੍ਰੀ ਭੈਣੀ ਸਾਹਿਬ ਵਿਚ ਹੋਈ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਜਿਹੜੀ ਸ੍ਰੀਮਾਨ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਦੀ ਪ੍ਰਧਾਨਗੀ ਹੇਠ ੧੩-੧੦-੧੯੩੪ ਨੂੰ ਹੋਈ, ਦਾ ਹੀ ਨਤੀਜਾ ਹੈ। ਇਹ ਸਿਖ ਸ਼੍ਰੇਣੀਆਂ ਦਾ ਆਪਸੀ ਪਿਆਰ ਦਾ ਨਮੂਨਾ ਸੀ ਕਿ ਨਿਰਮਲੇ, ਉਦਾਸੀ, ਅਕਾਲੀ, ਬੁਢਾ ਦਲ, ਨਿਹੰਗ ਸਿੰਘ, ਸੇਵਾ ਪੰਥੀ, ਅਡਣ ਸ਼ਾਹੀਏ ਆਦਿ ਪਰਸਿਧ ਸੰਸਥਾਵਾਂ ਦੇ ਉਘੇ ਉਘੇ ਸਜਣ ਇਕ ਸਟੇਜ ਤੇ ਆਪ ਜੀ ਦੀ ਛਤਰ ਛਾਇਆ ਥਲੇ ਬਰਾਜਮਾਨ ਸਨ।

ਆਪ ਜੀ ਨੂੰ ਹਰ ਇਕ ਮਜ਼੍ਹਬ ਨਾਲ ਇਕੋ ਜਿੰਨਾ ਹੀ ਪਿਆਰ ਸੀ। ਕੋਈ ਮੁਸਲਮਾਨ ਹੋਵੇ ਜਾਂ ਹਿੰਦੂ ਜਾਂ ਕਿਸੇ ਵੀ ਸ਼ਰੇਣੀ ਦਾ ਸਿਖ, ਆਪ ਹਰ ਇਕ ਨੂੰ ਪਿਆਰਦੇ ਸਨ ਤੇ ਸਰਬੱਤ ਦੇ ਭਲੇ ਵਾਸਤੇ ਸੋਚਦੇ ਰਹਿੰਦੇ। ਇਹਨੂੰ ਮੁਖ ਰਖਕੇ ਆਪਨੇ ਇਕ ਹਿੰਦੂ ਸਿਖ ਮੁਸਲਿਮ ਮਿਲਾਪ ਕਾਨਫ੍ਰੰਸ ਕੀਤੀ ਜਿਸਦਾ ਸਭ ਤੋਂ ਜਿਆਦਾ ਅਸਰ ਇਹ ਹੋਇਆ ਕਿ ਹਿੰਦੂ ਸਿਖ ਮੁਸਲਿਮ ਵਿਚ ਪਿਆਰ ਦੀ ਗੰਢ ਪੀਡੀ ਹੋ ਗਈ।

ਆਪ ਜੀ ਨੂੰ ਪੰਜਾਬੀ ਨਾਲ ਬਹੁਤ ਪਿਆਰ ਸੀ। ਹਰ ਵੇਲੇ ਪੰਜਾਬੀ ਬੋਲੀ ਦੇ ਭਲੇ ਤੇ ਉਨਤੀ ਵਾਸਤੇ ਵਿਚਾਰਦੇ ਰਹਿੰਦੇ। ਮਾਤ ਬੋਲੀ ਪੰਜਾਬੀ ਨੂੰ ਚੜ੍ਹਦੀਆਂ ਕਲਾਂ ਵਿਚ ਰਖਣ ਵਾਸਤੇ ੧੭ ੧੮ ਅਕਤੂਬਰ ੧੯੬੨ ਵਿਚ ਆਪਦੇ ਹੁਕਮ ਅਨੁਸਾਰ ਸਰਦਾਰ ਬਲਦੇਵ ਸਿੰਘ ਜੀ (ਸਾਬਕਾ ਰਕਸ਼ਾ ਮੰਤਰੀ) ਦੀ ਪਰਧਾਨਗੀ ਹੇਠ ਇਕ ਪੰਜਾਬੀ ਕਾਨਫਰੰਸ ਹੋਈ ਜਿਸ ਵਿਚ ਉਚ ਕੋਟੀ ਦੇ ਕਵੀਆਂ, ਲਿਖਾਰੀਆਂ ਤੋਂ ਬਿਨਾ ਹੋਰ ਵੀ ਪੰਜਾਬੀ ਨਾਲ ਪਿਆਰ ਕਰਨ ਵਾਲੇ ਉਘੇ ਉਘੇ ਸਜਣ ਸ਼ਾਮਲ ਹੋਏ ਸਨ। ਇਸ ਵਿਚ ਮਾਤਰੀ ਭਾਸ਼ਾ ਪੰਜਾਬੀ ਦੀ ਉਨਤੀ ਵਾਸਤੇ ਬਹੁਤ ਸਾਰੇ ਸਾਧਨ ਸੋਚੇ ਤੇ ਅਮਲ ਵਿਚ ਲਿਆਂਦੇ।

ਇਹਨਾਂ ਕਾਨਫਰੰਸਾਂ ਤੋਂ ਇਲਾਵਾ ਆਪ ਜੀ ਨੇ ਹੋਰ ਵੀ ਜਨ ਸਧਾਰਨ ਵਾਸਤੇ ਉਪਰਾਲੇ ਕੀਤੇ। ਇਹ ਤਾਂ ਆਪ ਜੀ ਦੇ ਜੀਵਨ ਦੀ ਇਕ ਝਲਕ ਹੀ ਹੈ। ਆਪ ਜੀ ਦੇ ਗੁਣ ਇਕ ਦੁਨਿਆਵੀ ਬੰਦੇ ਦੇ ਕਹਿਣ ਤੋਂ ਰਹਿਤ ਹਨ। ਇਸ ਬਾਬਤ ਪੰਥ ਰਤਨ ਸ੍ਰੀਮਾਨ ਸੰਤ ਇੰਦਰ ਸਿੰਘ ਜੀ ਚਕ੍ਰ-ਵਰਤੀ ਦੀ ਇਹ ਇਕ ਰੁਬਾਈ ਕਹੇ ਬਗੈਰ ਨਹੀਂ ਰਹਿ ਸਕਦਾ। ਕਿ–

ਕੀ ਆਖਾਂ ਕੁਝ ਆਖ ਨ ਸਕਾਂ,
ਅਦਭੁਤ ਲੀਲਾ ਤੇਰੀ।
ਵੇਖ ਨ ਸਕਦੀ ਦਿਲ ਤੇਰੇ ਨੂੰ,
ਦੁਨਿਆਵੀ ਅਖ ਮੇਰੀ।
ਰਬ ਆਖਾਂ ਕਿ ਬੰਦਾ ਆਖਾਂ,
ਹੋਰ ਕੀ ਆਖਾਂ ਤੈਨੂੰ:
ਆਪੇ ਹੀ ਕੁਝ ਕਹਿ ਸੁਣ ਆਇਆ,
ਮੁਸ਼ਕਲ ਹਲ ਕਰ ਮੇਰੀ।

ਤਦੇ ਤਾਂ ਦਸਵੇਂ ਪਾਤਸ਼ਾਹ ਨੇ ਕਿਹਾ ਹੈ:

ਆਦਿ ਅੰਤ ਏਕੈ ਅਵਤਾਰਾ।
ਸੋਈ ਗੁਰੂ ਸਮਝੀਅਹੁ ਹਮਾਰਾ।

---

ਸਤਿਗੁਰ ਹਰੀ ਪ੍ਰਤਾਪ ਪ੍ਰੀਤਮਾ ਵੇ, ਤੇਰਾ ਪਾਤਸ਼ਾਹ ਉਚਾ ਖਿਆਲ ਦਿਸੇ।
ਜੀਵਨ ਜੋਗਿਆ ਜੀਵਨ ਦਿਆ ਆਤਮਾ ਵੇ, ਤੇਰੇ ਜੀਵਨ ਦੀ ਜਿੰਦਾ ਮਸਾਲ ਦਿਸੇ।
ਤੇਰੀ ਤਕਨੀ ਚਿ ਸੋਹਣੀ ਸਿਫਤ ਹੈਸੀ, ਪਏ ਕਾਲ ਨੂੰ ਹੁੰਦਾ ਸੁਕਾਲ ਦਿਸੇ।
ਤੁਸੀਂ ਦੈਤਾਂ ਨੂੰ ਸੰਤ ਬਨਾਵਦੇ ਰਹੇ, ਨਿਗਹ ਤੁਸਾਂ ਦੀ ਹੀਰਿਆਂ ਮਾਲ ਦਿਸੇ।
ਜਨਮ ਮਰਨ ਸੰਦੇ ਸੰਸੇ ਦੂਰ ਹੋਏ, ਜਿਨਾ ਕਰ ਲਿਆ ਪੀਆ ਦਿਦਾਰ ਤੇਰਾ।
ਜੀਵ ਜੰਤ ਪਸ਼ੂ ਪੰਖੀ ਆਖ ਰਹੇ ਨੇ, ਯਾਦ ਰਹੇਗਾ ਸਦਾ ਪਿਆਰ ਤੇਰਾ।
ਚੀਨੀ ਵਾਲੇ ਦੀ ਯਾਦ ਦਿਵਾਂਵਦੇ ਰਹੇ, ਭਾਰ ਅਪਨੇ ਸਿਰੋਂ ਉਤਾਰ ਤੁਰ ਗਏ।
ਸਾਨੂੰ ਕੋਹਿਆ ਵਿਛੋੜੇ ਦੀ ਛੁਰੀ ਪੈਹਲਂ, ਨਿਮਕ ਅਲਿਆਂ ਫਟਾਂ ਤੇ ਡਾਰ ਤੁਰ ਗਏ।
ਦਰਸ ਹੋਇਆ ਨਾ ਅੰਤ ਨਿਭਾਗਿਆਂ ਨੂੰ, ਚੁਪ ਕੀਤਿਆਂ ਬੁਕਲਾਂ ਮਾਰ ਤੁਰ ਗਏ।
ਘਾਟਾ ਕਈਆਂ ਅਸੰਖਾਂ ਦਾ ਪਿਆ ਸਾਨੂੰ, ਸਾਡੇ ਜੀਵਨ ਦੇ ਗਲਾਂ ਦੇ ਹਾਰ ਤੁਰ ਗਏ।
ਜੋ ਕੀਤੇ ਨੇ ਭਲੇ ਨਿਮਾਣਿਆਂ ਤੇ, ਕਈ ਜੁਗ ਨਾ ਉਤਰੇ ਭਾਰ ਤੇਰਾ।
ਜਦ ਤਕ ਰਹੇ ਦੁਨੀਆਂ ਤਦ ਤਕ ਭੁਲਣਾ ਨਹੀਂ, ਯਾਦ ਰਹੇਗਾ ਸਦਾ ਪਿਆਰ ਤੇਰਾ।

[ਸੰਤ ਸਰਧਾ ਸਿੰਘ ਜੀ ਨਿਆਲ ਕਰੀ ਵਾਲਾ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਆਜ਼ਾਦੀ

[ਮਾਸਟਰ ਅਜੀਤ ਸਿੰਘ ਜੀ ਚੀਮਾਂ

ਮਹਾਰਾਜ ਰਣਜੀਤ ਸਿੰਘ ਦੀ ਮੌਤ ਪਿਛੋਂ ਜਦ ਇਸ ਰੰਗੀਲੇ ਪੰਜਾਬ ਦੀ ਵਾਗ ਡੋਰ ਨਾਅਹਿਲ ਤੇ ਸਿਆਸਤ ਤੋਂ ਨਾਵਾਕਫ਼ ਆਗੂਆਂ ਦੇ ਹੱਥ ਆਈ ਤਾਂ ਪੰਜਾਬੀ ਲੋਕਾਂ ਦੀ ਅਣਖ ਪੈਰਾਂ ਵਿਚ ਕੁਚਲੀ ਗਈ। ਏਨ੍ਹਾਂ ਦੀ ਕਿਸਮਤ ਦਾ ਸਤਾਰਾ ਅੰਗਰੇਜ਼ੀ ਰਾਜ ਦੇ ਤੂਫਾਨੀ ਬਦਲਾਂ ਹੇਠ ਛੁਪ ਗਿਆ। ਭਾਰਤ ਦਾ ਆਖਰੀ ਆਜ਼ਾਦ ਸੂਬਾ ਵੀ ਅੰਗਰੇਜ਼ ਦੇ ਪੰਜੇ ਵਿਚ ਆ ਗਿਆ। ਏਥੋਂ ਦੇ ਰਜ-ਵਾੜੇ, ਜਾਗੀਰਦਾਰ ਤੇ ਸਰਮਾਏਦਾਰ ਅੰਗਰੇਜ਼ ਨੂੰ ਆਪਣਾ ਮਾਲਕ ਸਮਝਕੇ ਇਸਦੀ ਇਬਾਦਤ ਵਿਚ ਮਸ਼ਗੂਲ ਹੋ ਗਏ। ਬਾਕੀ ਰਹਿ ਗਏ ਗਰੀਬ ਤਬਕੇ ਦੇ ਲੋਕ ਜਿਨ੍ਹਾਂ ਕੋਲ ਸਵਾਏ ਜੋਸ਼ ਤੇ ਗੈਰਤ ਤੋਂ ਹੋਰ ਕੋਈ ਚੀਜ਼ ਨਹੀਂ ਸੀ। ਇਹ ਲੋਕ ਆਪਣੇ ਅਰਮਾਨਾਂ ਨੂੰ ਆਪਣੀ ਛਾਤੀ ਵਿਚ ਨਪੀੜੀ ਅੰਗਰੇਜ਼ ਦੀ ਮਾਰ ਖਾਣ ਲਗ ਪਏ। ਆਖਰ ਇਸ ਗਰੀਬ ਜਨਤਾ ਨੂੰ ਕੁਦਰਤ ਨੇ ਆਪਣਾ ਆਗੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਦੇ ਦਿਤਾ। ਆਪਨੇ ਅੰਗਰੇਜ਼ ਦੇ ਖਿਲਾਫ ਲੋਕਾਂ ਨੂੰ ਜਥੇਬੰਦ ਕਰਕੇ ਉਨ੍ਹਾਂ ਵਿਚ ਜਾਗਰਤ ਲਿਆਂਦੀ, ਇਹ ਯਤਨ ਅੰਗਰੇਜ਼ ਨੂੰ ਕੁਦਰਤੀ ਤੌਰ ਤੇ ਚੰਗਾ ਨ ਲਗਿਆ ਤਾਂ ਸ੍ਰੀ ਸਤਿਗੁਰੂ ਜੀ ਨੂੰ ਜਲਾਵਤਨ ਕਰ ਦਿਤਾ ਗਿਆ। ਉਸਤੋਂ ਪਿਛੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਆਪਣੇ ਸਤਿ-ਗੁਰੂ ਤੇ ਵਡੇ ਭਰਾਤਾ ਦੀ ਚਲਾਈ ਲਹਿਰ ਦੀ ਰਹਿਨੁਮਾਈ ਕੀਤੀ। ਅੰਗਰੇਜ਼ ਨੇ ਆਪਨੂੰ ਜਾਗੀਰਾਂ ਤੇ ਜ਼ਮੀਨਾਂ ਦੀ ਪੇਸ਼ਕਸ਼ ਕੀਤੀ ਤੇ ਕਿਹਾ 'ਸਾਡੀ ਮੁਖਾਲਫਤ ਛੱਡ ਦਿਓ ਤਾਂ ਅਸੀਂ ਹਰ ਸਹੂਲਤ ਆਪਨੂੰ ਦੇਣ ਲਈ ਤਿਆਰ ਹਾਂ।' ਪਰ ਆਪਨੇ ਅੰਗਰੇਜ਼ ਦੀਆਂ ਪੇਸ਼ਕਸ਼ਾਂ ਨੂੰ ਜੁਤੀ ਦੀ ਨੋਕ ਨਾਲ ਠੁਕਰਾ ਦਿਤਾ ਤੇ ਆਪਣੀ ਰਾਹ ਉਤੇ ਝਖੜਾਂ ਤੂਫਾਨਾਂ ਦੀ ਪਰਵਾਹ ਨ ਕਰਦੇ ਹੋਏ ਸਾਬਤ ਕਦਮੀ ਨਾਲ ਆਦਰਸ਼ਕ ਜੋਧਿਆਂ ਦਾ ਕਾਫਲਾ ਲੈਕੇ ਮਨਜ਼ਲ ਵਲ ਕਦਮ ਪੁਟੀ ਗਏ। ਉਸ ਆਜ਼ਾਦੀ ਦੀ ਮਨਜ਼ਲ ਤੇ ਪਹੁੰਚਣ ਤੋਂ ਪਹਿਲਾਂ ਹੀ ਆਪ ਆਪਣਾ ਸ੍ਰੀਰ ਤਿਆਗ ਗਏ। ਇਸਤੋਂ ਪਿਛੋਂ ਏਸ ਕਾਫਲੇ ਨੂੰ ਉਹ ਆਗੂ ਮਿਲਿਆ ਜਿਸਨੇ ਆਜ਼ਾਦੀ ਦੀ ਮਨਜ਼ਲ ਤੇ ਬੜੀਆਂ ਔਕੜਾਂ ਪਿਛੋਂ ਪਹੁੰਚਾ ਦਿਤਾ। ਇਹ ਹੈ ਮੇਰਾ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ। ਆਪ ੧੯੦੬ ਵਿਚ ਗੱਦੀ ਦੇ ਵਾਰਸ ਬਣੇ। ੧੭ ਸਾਲ ਦੀ ਛੋਟੀ ਜਹੀ ਅਵਸਥਾ ਵਾਲੇ ਆਗੂ ਨੂੰ ਕਈ ਔਕੜਾਂ ਪੇਸ਼ ਆਈਆਂ। ਪਹਿਲਾਂ ਸਤਿਗੁਰੂ ਹਰੀ ਸਿੰਘ ਜੀ ਦੇ ਸੁਰਗਬਾਸ ਹੋਣ ਨਾਲ ਪੰਥ ਵਿਚ ਹਫੜਾ ਦਫੜੀ ਪੈ ਗਈ, ਨਵੇਂ ਗੁਰੂ ਤੇ ਅਕੀਦਾ ਲਿਆਉਣ ਲਈ ਵੀ ਆਖਰ ਕੁਝ ਸਮਾ ਲਗਦਾ ਹੈ। ਪਰ ਏਨ੍ਹਾਂ ਨੇ ਰੂਹਾਨੀ ਤਾਕਤ ਨਾਲ ਸਭ ਨੂੰ ਨਿਵਾ ਲਿਆ।

ਦੂਜਾ ਮਸਲਾ ਗਊ ਰਖਿਆ ਦਾ ਸੀ। ਉਸ ਲਈ ਆਪ ਨੇ ਜੋ ਕੁਝ ਕੀਤਾ, ਮੈਂ ਇਕ ਵਖਰੇ ਲੇਖ ਵਿਚ ਅਰਪਣ ਕਰਾਂਗਾ। ਤੀਸਰਾ ਸੀ ਉਹ ਪਹਿਲਾਂ ਤੋਂ ਤੁਰਿਆ ਆ ਰਿਹਾ ਮਸਲਾ ਦੇਸ਼ ਨੂੰ ਆਜ਼ਾਦ ਕਰਾਉਣ ਦਾ। ਆਪ ਪ੍ਰਾਧੀਨ ਜੀਵਨ ਨਾਲੋਂ ਮੌਤ ਨੂੰ ਤਰਜੀਹ ਦੇਂਦੇ ਸਨ। ਇਹ ਹੈ ਵੀ ਅਸਲੀਅਤ, ਸੌ ਸਾਲ ਦੀ ਗੁਲਾਮੀ ਦੇ ਜੀਵਨ ਨਾਲੋਂ ਆਜ਼ਾਦੀ ਦੀ ਇਕ ਘੜੀ ਵੀ ਚੰਗੀ ਹੈ। ਆਪਨੇ ਭਾਰਤ ਦੇ ਨੌਜਵਾਨਾਂ ਨੂੰ ਵੰਗਾਰਿਆ ਤੇ ਕਿਹਾ;

ਜਵਾਨੋਂ ਵਤਨ ਕੋ ਜਵਾਨੀ ਕੀ ਜ਼ਰੂਰਤ ਹੈ।
ਚਮਨ ਕੋ ਖ਼ੂਨ ਸੇ ਰੰਗੀਨ ਪਾਨੀ ਕੀ ਜ਼ਰੂਰਤ ਹੈ।
ਹੈਂ ਫਿਰਤੇ ਰਾਹ ਜ਼ਨ ਅਬ

ਪਾਸਬਾਨੀ ਕੀ ਜ਼ਰੂਰਤ ਹੈ।
ਚਮਨ ਵਾਲੋ ਚਮਨ ਕੋ
ਬਾਗ਼ਬਾਨੀ ਕੀ ਜ਼ਰੂਰਤ ਹੈ।
ਨਹੀਂ ਡਰਤੇ ਖ਼ੁਦਾ ਸੇ ਹਮ
ਬੰਦੋਂ ਸੇ ਕਿਆ ਡਰਨਾ।
ਵਤਨ ਕੇ ਵਾਸਤੇ ਜੀਨਾ
ਵਤਨ ਕੇ ਵਾਸਤੇ ਮਰਨਾ।

ਆਪ ਨੇ ਕਾਂਗਰਸ ਪਾਰਟੀ ਨੂੰ ਆਪਣਾ ਤੇ ਨਾਮਧਾਰੀ ਪੰਥ ਦਾ ਪੂਰਾ ਕੋਪ੍ਰੇਸ਼ਨ (ਮਿਲਵਰਤਨ) ਦਿਤਾ। ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਕਾਂਗਰਸ ਦੇ ਪ੍ਰੋਗ੍ਰਾਮ ਵਿਚ ਸ਼ਾਮਲ ਹੋ ਗਏ। ਕਈ ਵਾਰੀ ਜੇਲ੍ਹਾਂ ਤੇ ਗੋਲੀਆਂ ਦਾ ਸ਼ਕਾਰ ਬਣੇ ਪਰ ਏਨ੍ਹਾਂ ਸਿਰ ਲਥੇ ਜਵਾਨਾਂ ਦੇ ਪੈਰਾਂ ਵਿਚ ਜ਼ਰਾ ਜਿੰਨੀ ਲਰਜ਼ਸ਼ ਨਹੀਂ ਆਈ।

## ਲਹੌਰ ਸੈਸ਼ਨ ਵਿਚ ਹਿਸਾ—

੧੯੨੯ ਵਿਚ ਕਾਂਗਰਸ ਨੇ ਆਪਣਾ ਸਾਲਾਨਾ ਸੈਸ਼ਨ ਲਾਹੌਰ ਰਾਵੀ ਦੇ ਕੰਢੇ ਰਖਿਆ। ਇਸ ਵਿਚ ਪੰਡਤ ਜਵਾਹਰ ਲਾਲ ਨਹਿਰੂ ਜੀ ਵੀ ਆਏ। ਇਸ ਸੈਸ਼ਨ ਦਾ ਮੁਕੰਮਲ ਬਾਈਕਾਟ ਅਕਾਲੀ ਦਲ ਨੇ ਕੀਤਾ। ਮਾਸਟਰ ਤਾਰਾ ਸਿੰਘ ਜੀ ਤੇ ਬਾਬਾ ਖੜਕ ਸਿੰਘ ਜੀ ਨੇ ਜਲੂਸ ਵਿਚ ਸ਼ਾਮਲ ਹੋਣ ਵਾਲਿਆਂ ਸਿੰਘਾਂ ਨੂੰ ਕਾਫ਼ਰ ਪਤਤ ਤੇ ਬੇਦੀਨੇ ਕਿਹਾ ਪਰ ਨਾਮਧਾਰੀ ਜਵਾਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਤੇ ਮਹਾਰਾਜ ਨਿਹਾਲ ਸਿੰਘ ਜੀ ਦੀ ਅਗਵਾਈ ਹੇਠ ਵਧ ਚੜ੍ਹਕੇ ਹਿਸਾ ਲਿਆ। ਜਦ ਪੰਡਤ ਜੀ ਦਾ ਜਲੂਸ ਨਿਕਲਣ ਲਗਾ ਤਾਂ ਇਕ ਸੌ ਨਾਮਧਾਰੀ ਘੋੜ ਸਵਾਰ ਤੇ ਹਜ਼ਾਰਾਂ ਦੀ ਗਿਣਤੀ ਵਿਚ ਪੈਦਲ ਸਿੰਘਾਂ ਨੇ ਜਲੂਸ ਦੀ ਰੌਣਕ ਨੂੰ ਚੌਣਾ ਕਰ ਦਿਤਾ। ਇਸ ਜ਼ਾਹਰਾ ਕਰਾਮਾਤ ਨੇ ਕਾਂਗਰਸ ਤੇ ਨਾਮ-ਧਾਰੀਆਂ ਨੂੰ ਇਕ ਦੂਜੇ ਦੇ ਬਿਲਕੁਲ ਨਜ਼ਦੀਕ ਲੈ ਆਂਦਾ। ਇਸ ਕਾਨਫਰੰਸ ਵਿਚ ਪੂਰਨਆਜ਼ਾਦੀ ਦਾ ਮਤਾ ਪਾਸ ਹੋਇਆ ਜਿਸਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਡਟਕੇ ਹਮੈਤ ਕੀਤੀ ਤੇ ਕਾਂਗਰਸ ਨੂੰ ਪੂਰਨ ਵਿਸ਼ਵਾਸ ਦਵਾਇਆ ਕਿ ਅਸੀਂ ਭਾਰਤ ਨੂੰ ਆਜ਼ਾਦ ਕਰਾਉਣ ਲਈ ਸਿਰ ਧੜ ਦੀਆਂ ਬਾਜ਼ੀਆਂ ਲਾਉਣ ਤੋਂ ਰਤੀ ਭਰ ਵੀ ਗੁਰੇਜ਼ ਨਹੀਂ ਕਰਾਂਗੇ। ਏਥੇ ਪੰਥ ਵਲੋਂ ਫਰੀ ਲੰਗਰ ਚਲਿਆ ਸੀ ਜਿਸਦੀ ਪ੍ਰਬੰਧਕ ਮਾਤਾ ਜੀਵਨ ਕੌਰ ਜੀ ਸਨ।

ਸ੍ਰੀ ਰਣਬੀਰ ਐਡੀਟਰ ਮਿਲਾਪ ਆਪ ਦੇ ਮੁਤਲਕ ਲਿਖਦਾ ਹੈ:

"ਇਸ ਮਹਾਨ ਜਜ਼ਬੇ ਕੋ ਔਰ ਜਦੋ ਜਹਿਦ ਕੋ ਉਨਕੇ ਜਾਨਸ਼ੀਨ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਏਕ ਲਮਹ ਕੇ ਲੀਏ ਬੀ ਕਮਜ਼ੋਰ ਨਹੀਂ ਹੋਨੇ ਦੀਆ। ਮੁਲਕ ਕੀ ਜਦੋ ਜਿਹਦ ਆਜ਼ਾਦੀ ਮੇਂ ਹਰ ਵਕਤ ਦੇਸ਼ ਭਗਤੋਂ ਕੇ ਸਾਥ ਰਹੇ। ਗਾਂਧੀ ਜੀ ਨੇ ਸਿਵਲ ਨਾਫਰਮਾਨੀ ਕੀ ਤਹਿਰੀਕ ਸ਼ੁਰੂ ਕੀ ਤੋ ਮਹਾਰਾਜ ਪ੍ਰਤਾਪ ਸਿੰਘ ਆਪਣੇ ਲਾਖੋਂ ਨਾਮਧਾਰੀਓਂ ਕੇ ਸਾਥ ਉਨਕੇ ਹਮਨਵਾ ਥੇ। ਅਗਰ ਵੁਹ ਚਾਹਤੇ ਤੋਂ ਅੰਗਰੇਜ਼ ਕੇ ਸਾਥ ਸੌਦਾ ਕਰਕੇ ਕੋਈ ਬੜੀ ਪੋਜੀਸ਼ਨ ਹਾਸਲ ਕਰ ਸਕਤੇ ਥੇ। ਲੇਕਨ ਐਸੀ ਬਾਤ ਉਨੋਂ ਨੇ ਕਭੀ ਸੋਚੀ ਹੀ ਨਹੀਂ ਥੀ।"

## ਨਾਮਧਾਰੀ ਕਾਂਗਰਸ ਵਰਕਰ—

ਲਾਹੌਰ ਸੈਸ਼ਨ ਤੋਂ ਪਿਛੋਂ ਕਾਂਗਰਸ ਪਾਰਟੀ ਨੂੰ ਗੈਰ ਕਾਨੂਨੀ ਕਰਾਰ ਦੇ ਦਿਤਾ ਗਿਆ, ਤੇ ਕਾਂਗਰਸੀ ਨੇਤਾਵਾਂ ਨੂੰ ਜੇਲ੍ਹ ਯਾਤਰਾ ਲਈ ਭੇਜ ਦਿਤਾ। ਮਹਾਰਾਜ ਨਿਹਾਲ ਸਿੰਘ ਜੀ ਕਾਂਗਰਸ ਦੇ ਡਿਕਟੇਟਰ ਦੀ ਹੈਸੀਅਤ ਵਿਚ ਗ੍ਰਿਫਤਾਰ ਹੋ ਗਏ, ਇਸਤੋਂ ਪਿਛੋਂ ਪੰਡਤ ਮਨਸਾ ਸਿੰਘ ਜੀ ਕਾਂਗਰਸ ਡਿਕਟੇਟਰ ਬਣੇ, ਉਨ੍ਹਾਂ ਨੂੰ ਵੀ ਜੇਲ੍ਹ ਕੋਠੜੀ ਵਿਚ ਬੰਦ ਹੋਣਾ ਪਿਆ। ਹੁਣ ਕਾਂਗਰਸ ਦੇ ਦਫਤਰ ਬ੍ਰੈਡਲਾ ਹਾਲ ਲਾਹੌਰ ਵਿਚ ਸੁੰਨ ਸਮਾਨ ਪੈ ਗਈ। ਇਸਤੋਂ ਪਿਛੋਂ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਬ੍ਰੈਡਲਾ ਹਾਲ ਡੇਰਾ ਲਾਕੇ

ਕਾਂਗਰਸ ਦੀ ਮਰ ਰਹੀ ਸ਼ਾਖ ਨੂੰ ਹਰਿਆਂ ਕੀਤਾ। ਆਲਿਮ ਜੀ ਨੇ ਕਈ ਜਲਸੇ ਤੇ ਜਲੂਸ ਲਾਹੌਰ ਵਿਚ ਕਢੇ ਤੇ ਕਾਂਗਰਸ ਪਾਰਟੀ ਤੇ ਪੰਜਾਬ ਵਿਚ ਮੁੜਕੇ ਜਵਾਨੀ ਸ਼ੁਰੂ ਹੋਈ। ਇਨ੍ਹਾਂ ਤੋਂ ਬਿਨਾਂ ਸੰਤ ਮੰਗਲ ਸਿੰਘ ਜੀ ਫਰਿਸ਼ਤਾ (ਜਿਹੜੇ ਕਈ ਵਾਰ ਜੇਲ੍ਹ ਗਏ ਤੇ ਸਾਰਾ ਜੀਵਨ ਹੀ ਜਿਨ੍ਹਾਂ ਤਹਿ-ਰੀਕਿ ਆਜ਼ਾਦੀ ਤੇ ਪੰਥ ਪਰਚਾਰ ਦੇ ਲੇਖੇ ਲਾਇਆ) ਸੰਤ ਮੁਨਸ਼ਾ ਸਿੰਘ ਜੀ ਥਪਨਾਲਾ, ਸੰਤ ਅਣਖਾ ਸਿੰਘ ਜੀ ਦਾਤੇਵਾਲ ਤੇ ਸੰਤ ਦੀਵਾਨ ਸਿੰਘ ਜੀ ਦਫ਼ਪ ਦਾ ਅਹਿਮ ਪਾਰਟ ਸੀ। ਪਰ ਇਹ ਸਭ ਯਤਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਣਾਈ ਹੋਈ ਪਲੈਨ ਦੇ ਮਾਤਹਿਤ ਸੀ।

## ਕੂਕਾ ਕਾਂਗਰਸ ਦਲ—

ਆਲਿਮ ਜੀ, ਚਕ੍ਰਵਰਤੀ ਜੀ, ਤੇ ਮਹਾਰਾਜ ਨਿਹਾਲ ਸਿੰਘ ਜੀ ਦੀ ਸਿਰ ਤੋੜ ਕੋਸ਼ਸ਼ ਨਾਲ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਨਜ਼ੂਰੀ ਨਾਲ ਕਾਂਗਰਸ ਕੂਕਾ ਦਲ ਵਜੂਦ ਵਿਚ ਆਇਆ। ਇਸਦਾ ਮੰਤਵ ਸੀ ਕਾਂਗਰਸ ਦੇ ਅਸੂਲਾਂ ਦਾ ਪ੍ਰਚਾਰ ਕਰਨਾ ਤੇ ਆਜ਼ਾਦੀ ਦੇ ਸੰਗਰਾਮ ਵਿਚ ਆਪਣਾ ਸਭ ਕੁਝ ਕੁਰਬਾਨ ਕਰ ਦੇਣਾ। ਇਸ ਦਲ ਦੀ ਕਾਮਯਾਬੀ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਾਤਾਜੀਉਣਕੌਰ ਜੀ ਤੇ ਮਾਤਾ ਫਤਹ ਕੌਰਜੀ ਨੂੰ ਭੇਜਿਆ। ਆਲਮ ਜੀ ਲਿਖਦੇ ਹਨ ਕਿ ਜਦ ਦੋਨੋਂ ਮਾਤਾ ਜੀ ਦੀ ੩੦-੪੦ ਹਜ਼ਾਰ ਦੇ ਜਲਸੇ ਵਿਚ ਪਛਾਣ ਕਰਾਈ ਗਈ ਤਾਂ ਜਲਸਾ ਤਾੜੀਆਂ ਨਾਲ ਗੂੰਜ ਉਠਿਆ। ਦੋਨੋ ਮਾਤਾ ਜੀ ਦਾ ਸਵਦੇਸ਼ੀ ਖੱਦਰ ਪਾਨਾ ਤੇ ਦੇਸ਼ ਦੀ ਆਜ਼ਾਦੀ ਲਈ ਕੀਤੇ ਕਾਰਨਾਮੇ ਲੋਕਾਂ ਸਾਮ੍ਹਣੇ ਆਏ ਤਾਂ ਲੋਕਾਂ ਏਨ੍ਹਾਂ ਦੀ ਜੈ ਜੈ ਕਾਰ ਦੇ ਨਾਅਰੇ ਲਾਏ।

ਇਹ ਕਾਂਗਰਸ ਦੀ ਉਸ ਸਮੇ ਸਹਾਇਤਾ ਸੀ ਜਦ ੧੯੩੭ ਵਿਚ ਇਸਨੂੰ ਗੈਰ ਕਨੂਨੀ ਕਿਹਾ ਗਿਆ ਸੀ।

## ਅੰਗਰੇਜ਼ ਵਲੋਂ ਪਹਿਲੀ ਪੇਸ਼ਕਸ਼

ਅੰਗਰੇਜ਼ ਗਵਰਨਮੈਂਟ ਨੇ ਵੇਖਿਆ ਕਿ ਨਾਮ-ਧਾਰੀ ਲਹਿਰ ਜਿਸਨੂੰ ਸਖਤੀ ਨਾਲ ਦਬਾਉਣੋਂ ਕੋਈ ਹੀਲਾ ਨਹੀਂ ਛਡਿਆ। ੬੦ ਸਾਲ ਭੈਣੀ ਸਾਹਿਬ ਚੌਂਕੀ ਬਿਠਾਕੇ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਕੇ ਵੀ ਇਸ ਮੂਵਮੈਂਟ ਦਾ ਜਨਾਜ਼ਾ ਨਹੀਂ ਨਿਕਲਿਆ। ਤਾਂ ਅੰਗਰੇਜ਼ ਨੇ ਲਾਲਚ ਦੇ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣਾ ਹਮਾਇਤੀ ਬਨਾਉਣ ਦਾ ਨਿਸਫਲ ਯਤਨ ਕੀਤਾ। ੧੯੧੪ ਦੀ ਲੜਾਈ ਸ਼ੁਰੂ ਹੋ ਗਈ। ਅੰਗਰੇਜ਼ ਨੂੰ ਜਵਾਨਾਂ ਦੀ ਧੜਾ ਧੜ ਲੋੜ ਪੈ ਰਹੀ ਸੀ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸਿੰਘਾਂ ਨੂੰ ਭਰਤੀ ਦੇਣ ਤੋਂ ਵਰ-ਜਿਆ ਹੋਇਆ ਸੀ, ਤਾਂ ਅੰਗਰੇਜ਼ ਦੇ ਇਕ ਸਪੈਸ਼ਲ ਕਾਸਦ ਨੇ ਆਕੇ ਅਰਜ਼ ਕੀਤੀ, ਮਹਾਰਾਜ ਤੁਸੀਂ ਜੋ ਮੂੰਹੋਂ ਮੰਗੋ ਉਹ ਹੀ ਆਪਨੂੰ ਦੇਣ ਲਈ ਤਿਆਰ ਹਾਂ ਪਰ ਆਪ ਭਰਤੀ ਦੇ ਹੱਕ ਵਿਚ ਹੁਕਮ ਸਾਦਰ ਕਰ ਦਿਓ। ਪਰ ਆਪ ਆਪਣੇ ਅਟੱਲ ਇਰਾਦੇ ਤੇ ਕਾਇਮ ਰਹੇ। ਆਪਦੀ ਇਸ ਕੁਰਬਾਨੀ ਨੂੰ G. S. chalera ਇਸ ਤਰਾਂ ਲਿਖਦਾ ਹੈ:

Guru Hari Singh died in 1906 and was succeeded by Maharaj Partap Singh. During the world war in 1914 the British Govranment tried to appease the Kukas by land grants and thorvgh some other means, but failed and had to use.

(Adwanced Histor of the Panjab, Page 404.

ਗੁਰੂ ਹਰੀ ਸਿੰਘ ਜੀ ੧੯੦੬ ਵਿਚ ਸੁਰਗਵਾਸ ਹੋ ਗਏ ਅਤੇ ਮਹਾਰਾਜ ਪ੍ਰਤਾਪ ਸਿੰਘ ਜੀ ਗੱਦੀ ਤੇ ਬੈਠੇ। ੧੯੧੪ ਦੀ ਲੜਾਈ ਦੇ ਦੌਰਾਨ ਅੰਗ-ਰੇਜ਼ ਹਕੂਮਤ ਨੇ ਕੂਕਿਆਂ ਨੂੰ ਜਮੀਨਾਂ ਦੇਕੇ ਤੇ ਹੋਰ ਵਸੀਲਿਆਂ ਨਾਲ ਸ਼ਾਂਤ ਕਰਨ ਦਾ ਯਤਨ ਕੀਤਾ ਪਰ ਅਸਫਲ ਰਹੇ ਅਤੇ ਉਨ੍ਹਾਂ ਨੂੰ ਸਖਤੀ ਕਰਨੀ

ਪਈ। ਏਨ੍ਹਾਂ ਸਖਤੀਆਂ ਦੀ ਕਾਲੀ ਬੋਲੀ ਤੇ ਡਰਾਉਣੀ ਰਾਤ ਦਿਆਂ ਝਖੜਾਂ ਤੂਫਾਨਾਂ ਨੂੰ ਚੀਰਦਾ ਹੋਇਆ ਇਹ ਆਜ਼ਾਦੀ ਦੇ ਢੂੰਡਾਊਆਂ ਦਾ ਜਥਾ ਆਪਣੀ ਆਜ਼ਾਦੀ ਦੀ ਮਨਜ਼ਲ ਵਲ ਵਾਹੋ ਦਾਹੀ ਤੁਰੀ ਗਿਆ। ਹੁਣ ਪੜਾਂ ਤੇ ਪੜਾ ਲੰਘੀ ਜਾ ਰਹੇ ਸਨ। ਤੇ ਆਜ਼ਾਦੀ ਦੀ ਦੂਰ ਵਸਦੀ ਬਸਤੀ ਵਿਚੋਂ ਧੂਆਂ ਨਜ਼ਰ ਪੈ ਰਿਹਾ ਸੀ। ਪਰ ਛੇਤੀ ਹੀ ੩ ਸਤੰਬਰ ੧੯੩੯ ਨੂੰ ਦੂਸਰਾ ਸੰਸਾਰ ਯੁਧ ਸ਼ੁਰੂ ਹੋ ਗਿਆ। ਭਾਰਤ ਦੇ ਵਾਇਸ-ਰਾਇ ਨੇ ਬਿਨਾ ਪਾਰਟੀ ਨਾਲ ਸਲਾਹ ਮਸ਼ਵਰਾ ਕੀਤਿਆਂ ਹੀ ਲੜਾਈ ਵਿਚ ਸ਼ਾਮਲ ਹੋਣ ਦਾ ਐਲਾਨ ਕਰ ਦਿਤਾ। ਉਸਦੇ ਪ੍ਰੋਟੈਸਟ ਵਜੋਂ ਕਾਂਗਰਸ ਵਜ਼ਾਰਤਾਂ ਨੇ ਅਸਤੀਫੇ ਦੇ ਦਿਤੇ ਤੇ ਕਾਂਗਰਸ ਤੇ ਹਕੂਮਤ ਦੀ ਫੇਰ ਟਕਰ ਸ਼ੁਰੂ ਹੋ ਗਈ।

## ਦੂਜੀ ਪੇਸ਼ਕਸ਼—

ਇਸ ਯੁਧ ਵਿਚ ਭਰਤੀ ਦੇਣ ਦੀ ਕਾਂਗਰਸ ਨੇ ਬੜੀ ਜ਼ਦਰਦਸਤ ਮੁਖਾਲਫਤ ਕੀਤੀ, ਪਰ ਇਸਦੇ ਉਲਟ ਅਕਾਲੀ ਪਾਰਟੀ ਤੇ ਕੁਝ ਹੋਰ ਪਾਰਟੀਆਂ ਨੇ ਨੰਗੇ ਹੋਕੇ ਭਰਤੀ ਦੇ ਹੱਕ ਵਿਚ ਪ੍ਰਾਪੇ-ਗੰਡਾ ਸ਼ੁਰੂ ਕਰ ਦਿਤਾ। ਏਸੇ ਦੌਰਾਨ ਵਿਚ ਅੰਗਰੇਜ਼ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਡੋਰੇ ਪਾਉਣ ਦਾ ਯਤਨ ਕੀਤਾ। ਪਰ ਉਸ ਮੁਸਮੱਮ ਤੇ ਦ੍ਰਿੜ੍ਹ ਵਿਸ਼ਵਾਸ ਵਾਲੇ ਆਗੂ ਨੇ ਉਸਦੀ ਰਤੀ ਭਰ ਵੀ ਪ੍ਰਵਾਹ ਨ ਕੀਤੀ ਤੇ ਕਾਂਗ-ਰਸਨਾਲ ਮੋਢੇ ਨਾਲ ਮੋਢਾ ਜੋੜ ਕੇਕਦਮ ਬ ਕਦਮ ਅਗੇ ਵਧੀ ਗਏ। ਇਸਦੇ ਮੁਤਲਕ ਸਤਿਗੁਰੂ ਜੀ ਨੇ ੧੯੫੭ ਦੇ ਪ੍ਰਯੋਗ ਦੇ ਮੇਲੇ ਵਿਚ ਹਰੀ ਮੰਦਰ ਦੇ ਹਾਲ ਵਿਚ ਆਪ ਨੇ ਭਾਸ਼ਨ ਹੇਠ ਲਿਖੇ ਸ਼ਬਦਾਂ ਵਿਚ ਦਿਤਾ ਸੀ। "ਦੂਜੀ ਲੜਾਈ ਵਿਚ ਲੁਧਿ-ਆਣੇ ਦਾ ਡੀ. ਸੀ. ਮੇਰੇ ਕੋਲ ਆਇਆ ਤੇ ਉਸ ਮੈਨੂੰ ਕਿਹਾ, ਮਹਾਰਾਜ ਤੁਸੀਂ ਭਰਤੀ ਦੇ ਹੱਕ ਵਿਚ ਦੋ ਲਫਜ਼ ਲਿਖ ਦਿਓ ਤਾਂ ਜੋ ਵੀ ਤੁਸੀਂ ਮੰਗੋ ਮੈਂ ਜ਼ਮੀਨਾਂ, ਜਾਗੀਰਾਂ ਤੇ ਮੰਗੀਆਂ ਮੁਰਾਦਾਂ ਲੈ ਦਿਆਂਗਾ।" ਮੈਂ ਉਸਨੂੰ ਉਤ੍ਰ ਦਿਤਾ— "ਸਾਡੀ ਤੁਹਾਡੀ ਪੁਰਾਣੀ ਟਕਰ ਹੈ, ਤੁਸਾਂ ਭੈਣੀ ਸਾਹਿਬ ਦਾ ਉਹ ਅਪਮਾਨ ਕੀਤਾ ਹੈ ਜਿਸਨੂੰ ਆਉਣ ਵਾਲੀ ਨਸਲ ਕਦੇ ਮੁਆਫ ਨਹੀਂ ਕਰੇਗੀ। ਦੂਸਰਾ ਇਸ ਦੇਸ਼ ਦੀ ਦੌਲਤ ਨੂੰ ਨਾਜਾਇਜ਼ ਲੜਾਈਆਂ ਵਿਚ ਜਾਇਆ ਕਰ ਰਹੇ ਹੋ ਤਾਂ ਤੁਸੀਂ ਸਾਥੋਂ ਕੀ ਉਮੀਦ ਕਰਦੇ ਹੋ ਕਿ ਅਸੀਂ ਆਪ ਦੀ ਇਮਦਾਦ ਕਰੀਏ, ਤੁਹਾਡੀਆਂ ਜਾਗੀਰਾਂ ਨੂੰ ਮੈਂ ਹੇਚ ਸਮਝਦਾ ਹਾਂ।"

ਇਸਦੇ ਸਬੰਧ ਵਿਚ ਐਡੀਟਰ ਟਰਬਿਊਨ ਵਿਚ ਹੇਠ ਲਿਖੀਆਂ ਸਤਰਾਂ ਅੰਕਤ ਹੋਈਆਂ:

The British again tried to appease with vast landed grants but failed

ਅੰਗਰੇਜ਼ ਨੇ ਫਿਰ ਜ਼ਮੀਨਾਂ ਦੇਕੇ ਸ਼ਾਂਤ ਕਰਨ ਦਾ ਯਤਨ ਕੀਤਾ ਪਰ ਨਾਕਾਮਯਾਬ ਰਹੇ।

## ਕਾਂਗ੍ਰਸ ਅਲੈਕਸ਼ਨਾਂ ਵਿਚ ਸਹੈਤਾ

੧੯੩੭ ਵਿਚ ਜਦ ਕਾਂਗਰਸ ਨੇ ਨਵੀਂ ਬਣ-ਤਰ ਅਨੁਸਾਰ ਹੋਣ ਵਾਲੀਆਂ ਚੋਣਾਂ ਲੜੀਆਂ ਤੇ ਭਾਰਤ ਦੇ ਗਿਆਰਾਂ ਸੂਬਿਆਂ ਵਿਚੋਂ ਸੱਤ ਸੂਬਿਆਂ ਵਿਚ ਕਾਂਗਰਸ ਵਜ਼ਾਰਤਾਂ ਬਣੀਆਂ ਤਾਂ ਉਸ ਵਿਚ ਸ੍ਰੀ ਸਤਿਗੁਰੂ ਜੀ ਤੇ ਹੋਰ ਆਪਦੇ ਸਹਾਇਕਾਂ ਤਨ ਮਨ ਲਾਕੇ ਪੰਜਾਬ ਵਿਚ ਥਾਂ ਥਾਂ ਜਾਕੇ ਕਾਂਗਰਸ ਦੇ ਹੱਕ ਵਿਚ ਪ੍ਰਚਾਰ ਕੀਤਾ। ੧੯੩੭ ਦੇ ਅਲੈ-ਕਸ਼ਨ ਵਿਚ ਤੇ ਆਜ਼ਾਦੀ ਮਿਲਣ ਪਿਛੋਂ ੧੯੫੨ ਤੇ ੧੯੫੭ ਦੀਆਂ ਚੋਣਾਂ ਵਿਚ ਵੀ ਕਾਂਗਰਸ ਦੀ ਪੂਰੀ ਇਮਦਾਦ ਕਰਦੇ ਰਹੇ। ਟਰਬੀਊਨ ਦਾ ਉਹ ਲਿਖਾਰੀ ਅਗੇ ਜਾਕੇ ਲਿਖਦਾ ਹੈ:

From the very begining Guru Partap Singh ji supported the congress and attended most of the A. I. C. C.sessions. His followers joined the congress in large numbers and openly co-oprated with the national movements.

ਸ਼ੁਰੂ ਤੋਂ ਹੀ ਗੁਰੂ ਪ੍ਰਤਾਪ ਸਿੰਘ ਨੇ ਕਾਂਗਰਸ

ਦੀ ਇਮਦਾਦ ਕੀਤੀ ਅਤੇ ਆਲ ਇੰਡੀਆ ਕਾਂਗਰਸ ਦੇ ਬਹੁਤਿਆਂ ਸੈਸ਼ਨਾਂ ਵਿਚ ਸ਼ਾਮਲ ਹੋਏ। ਉਸਦੇ ਸੇਵਕ ਭਾਰੀ ਗਿਣਤੀ ਵਿਚ ਕਾਂਗ-ਰਸ ਵਿਚ ਸ਼ਾਮਲ ਹੋ ਗਏ ਅਤੇ ਖੁਲਮਖੁਲਾ ਕੌਮੀ ਤਹਿਰੀਕਾਂ ਦਾ ਸਾਥ ਦਿਤਾ।

ਵੀਰ ਭਾਰਤ ਦਾ ਐਡੀਟਰ ਮਿਤੀ ੧੨-੯-੫੯ ਦੇ ਪਰਚੇ ਵਿਚ "ਗੁਰੂ ਜਗਜੀਤ ਸਿੰਘ ਕੀ ਗੱਦੀ ਨਸ਼ੀਨੀ" ਦੇ ਅਨਵਾਨ ਹੇਠ ਲਿਖਦਾ ਹੈ:

"ਸਤਿਗੁਰੂ ਪ੍ਰਤਾਪ ਸਿੰਘ ਜੀ ਸਰਕਾਰੀ ਜਾਗੀਰੋਂ ਕੀ ਪੇਸ਼ਕਸ਼ ਕੋ ਠੁਕਰਾ ਕਰ ਵੁਹ ਕਾਂਗਰਸ ਮੇਂ ਸ਼ਾਮਲ ਹੋ ਗਏ ਔਰ ਕੌਮੀ ਤਹਿਰੀਕੋਂ ਮੇਂ ਹਿਸਾ ਲੇਤੇ ਰਹੇ। [ਪ੍ਰੀਤਮ ਛਿਆਈ

ਇਕ ਹੋਰ ਲਿਖਾਰੀ ਸ੍ਰੀ ਸੰਤ ਰਾਮ ਅਜਮਾਨੀ ਨਵੀਂ ਦਿਲੀ ਲਿਖਦਾ ਹੈ:

ਉਨਕੇ ਬਾਅਦ ਮਹਾਰਾਜ ਪ੍ਰਤਾਪ ਸਿੰਘ ਨੇ ਕਾਂਗਰਸ ਕੇ ਸਾਥ ਮਿਲ ਕਰ ਆਪਣੇ ਦੇਸ਼ ਕੇ ਲੀਏ ਬੇਸ਼ੁਮਾਰ ਕੁਰਬਾਨੀਆਂ ਕੀਂ। ਸੁਆਮੀ ਦਯਾ ਨੰਦ ਕਾ ਆਰੀਆ ਸਮਾਜ ਔਰ ਮਹਾਰਾਜ ਗੁਰੂ ਰਾਮ ਸਿੰਘ ਕੀ ਨਾਮਧਾਰੀ ਤਹਿਰੀਕ ਹੀ ਦੋ ਐਸੀ ਤਹਿਰੀਕੇਂ ਥੀ ਜਿਨ ਸੇ ਅੰਗਰੇਜ਼ ਕਾਂਪਤਾ ਥਾ। ਉਸਨੇ ਹਰ ਜਾਇਜ਼ ਨਾਜਾਇਜ਼ ਤਹਿਰੀਕੋਂ ਸੇ ਇਨਕੋ ਕੁਚਲਨੇ ਕਾ ਯਤਨ ਕੀਆ। ਤਸ਼ਦਦ ਮੁਕਦਮੇਂ, ਜੇਲ੍ਹ, ਨਜ਼ਰਬੰਦੀਆਂ, ਜਲਾਵਤਨੀਆਂ, ਗੋਲੀਆਂ, ਫਾਂਸੀਆਂ ਇਨ ਜਾਨ ਬਾਜ਼ੋਂ ਕੋ ਦੇਸ਼ ਭਗਤੀ ਕੇ ਰਾਸਤਾ ਪਰ ਚਲਨੇਂ ਸੇ ਰੋਕ ਨ ਸਕੀਂ। ਔਰ ਦੇਸ਼ ਭਗਤੋਂ ਕਾ ਯਹ ਕਾਫ਼ਲਾ ਆਗੇ ਹੀ ਆਗੇ ਬੜ੍ਹਤਾ ਗਿਆ। [ਮਿਲਾਪ, ੧੧-੯-੫੯

"ਉਨੋਂ ਨੇ ਆਜ਼ਾਦੀ ਤਹਿਰੀਕ ਮੇਂ ਨਾਮਧਾਰੀ ਸਿੰਘੋਂ ਕੋ ਸਰਗਰਮ ਹਿੱਸਾ ਲੇਣੇ ਕੀ ਤਲਕੀਨ ਕੀ।" [ਐਡੀਟਰ ਪ੍ਰਭਾਤ ੧੦-੯-੫੯

"੧੯੦੫ ਮੇਂ ਨਾਮਧਾਰੀ ਤਹਿਰੀਕ ਕੀ ਕਿਆਦਤ ਕੀ ਜ਼ਿਮਾਵਾਰੀ ਮਹਾਰਾਜ ਪ੍ਰਤਾਪ ਸਿੰਘ ਨੇ ਆਪਣੇ ਕੰਧੋਂ ਪਰ ਲੀ, ਔਰ ਹਮ ਦੇਖਤੇ ਹੈਂ ਕਿ ਉਨ ਕੀ ਪ੍ਰੇਰਨਾ ਕਾ ਹੀ ਅਸਰ ਥਾ ਕਿ ਤਹਿ-ਰੀਕ ਆਜ਼ਾਦੀ ਮੇਂ ਨਾਮਧਾਰੀ ਸਿੰਘੋਂ ਨੇ ਬੜ੍ਹ ਚੜ੍ਹ ਕਰ ਹਿਸਾ ਲੀਆ।" [੨੯-੮-੫੯

ਸ੍ਰੀ ਸਤਿਗੁਰੂ ਜੀ ਨੇ ਆਜ਼ਾਦੀ ਦੇ ਸੰਗਰਾਮ ਵਿਚ ਜਿੰਨਾਂ ਹਿੱਸਾ ਲਿਆ ਉਸਦੀ ਕਲਮੀ ਤਸ-ਵੀਰ ਖਿਚਕੇ ਆਪਦੇ ਸਪੁਰਦ ਕਰਦਾ ਹਾਂ। ਆਪ ਆਪਣੀ ਸਾਰੀ ਜਿੰਦਗੀ ਸਾਦਾ ਰਹਿਣੀ ਤੇ ਸਾਦਾ ਬਹਿਣੀ ਵਿਚ ਰਹਿਕੇ ਆਜ਼ਾਦੀ ਲਈ ਜੂਝੇ ਤੇ ਗਊ ਗਰੀਬ ਦੇ ਭਲੇ ਲਈ ਪੂਰੇ ਯਤਨ ਕੀਤੇ। ਹੁਣ ਸਾਡੇ ਪਾਸ ਉਨ੍ਹਾਂ ਦੇ ਰੂਪ ਹਨ ਸਤਿ-ਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ। ਉਨ੍ਹਾਂ ਵੀ ਆਪਣੇ ਪੂਜਯ ਪਿਤਾ ਦੇ ਪ੍ਰੋਗ੍ਰਾਮ ਨੂੰ ਅਮਲੀ ਜਾਮਾ ਪਹਿਨਾਇਆ ਸੀ ਤੇ ਇਹ ਪਹਿਨਾਂਦੇ ਰਹਿਣਗੇ। ਆਪਦੇ ਮੁਤਲਕ ਜੀ. ਐ. ਛਾਬੜਾ ਲਿਖਦਾ ਹੈ:

"Maharaj Partap Singh and his sons sacrif ied all the modern necessaries of life provided by the British Government."

[AdvancedHistory of the Panjab, Page. 398.

ਮਹਾਰਾਜ ਪ੍ਰਤਾਪ ਸਿੰਘ ਜੀ ਅਤੇ ਉਨ੍ਹਾਂ ਦੇ ਸਪੁਤਰਾਂ ਨੇ ਜ਼ਿੰਦਗੀ ਦੀਆਂ ਮਾਡਰਨ ਲੋੜਾਂ ਨੂੰ ਠੁਕਰਾ ਦਿਤਾ ਜੋ ਕਿ ਅੰਗਰੇਜ਼ ਹਕੂਮਤ ਵਲੋਂ ਆਪਨੂੰ ਮਿਲਣੀਆਂ ਸਨ।

---

## ਪਲ ਭਰ ਵੀ ਚੈਨ ਨਾ ਆਂਵਦੀਏ।

[ਬੀਬੀ ਕ੍ਰਿਸ਼ਨਾ ਜੀ ਲੁਦਿਹਾਣਾ

ਐਸੇ ਮਾਰੇ ਵਿਛੋੜੇ ਦੇ ਤੀਰ ਪ੍ਰੀਤਮ,
ਜਿੰਦ ਕੂੰਜਦੇ ਵਾਂਗ ਕੁਰਲਾਂਵਦੀ ਏ।
ਤਾਰੇ ਗਿਣਦਿਆਂ ਰਾਤ ਬਤੀਤ ਹੁੰਦੀ,
ਰੂਹ ਪ੍ਰੇਮ ਦੇ ਵਾਸਤੇ ਪਵਾਂਦੀ ਏ।
ਦਿਲ ਮੌਣ ਦੇ ਬੱਦਲਾਂ ਵਾਂਗ ਵਿੱਸੇ,
ਜਦੋਂ ਤੈਂਡੜੀ ਯਾਦ ਸਤਾਂਵਦੀ ਏ।
ਸੱਚ ਆਖਦੇ ਪਰੇਮ ਦੇ ਕੁੱਠਿਆਂ ਨੂੰ,
ਪਲ ਭਰ ਵੀ ਚੈਨ ਨਾ ਆਂਵਦੀ ਏ।

# ਸਤਿਗੁਰੂ ਪ੍ਰਤਾਪ ਸਿੰਘ ਜੀ

[ਸੰਤ ਸ਼ਿੰਗਾਰਾ ਸਿੰਘ ਜੀ 'ਸ਼ਿੰਗਰ' ਸੰਤ ਨਗਰ.



ਸ਼ਿੰਗਾਰਾ ਸਿੰਘ ਜੀ 'ਸ਼ਿੰਗਾਰ' ਸਤਿਗੁਰੂ ਜੀ ਦੇ ਉਨ੍ਹਾਂ ਸੇਵਕਾਂ ਵਿਚੋਂ ਹਨ, ਜਿਨ੍ਹਾਂ ਨੂੰ ਜੁਆਨੀ ਵਾਰੇ ਕਾਫ਼ੀ ਪਿਆਰ ਮਿਲਿਆ ਹੈ। ਆਪ ਸੁੰਦਰ ਸਿੰਘ ਦੇ ਸਪੁਤ੍ਰ ਪਿੰਡ ਮਢਿਆਲਾ ਜ਼ਿਲਾ ਸ਼ੇਖੂਪੁਰ ਦੇ ਸਨ, ਪਰ ਜਦੋਂ ਸਤਿਗੁਰਾਂ ਦੀ ਮੇਹਰ ਨਜ਼ਰ ਦੇ ਤੀਰ ਨੇ ਵਿੰਨ ਕਢਿਆ ਤਾਂ ਹਜ਼ੂਰੀ ਘੋੜਿਆਂ ਦੀ ਸੇਵਾ ਕਰ ਅਨੁਭਵ ਕਵੀ ਹੋ ਗਏ। ਸਤਿਗੁਰੂ ਜੀ ਨੇ ਕਈ ਵਾਰ ਆਪਣੇ ਇਸ ਲਾਡਲੇ ਦੀਆਂ ਕਵਿਤਾਵਾਂ ਸ਼ੌਕ ਨਾਲ ਸੁਣਨੀਆਂ ਤੇ ਅਖੀਰ ਆਪਣੇ ਸੇਵਕ ਨੂੰ ਉਪਜਾਊ ਜ਼ਮੀਨ ਦੇ ਦਸ ਘੁਮਾਂ ਆਪਣੀ ਪਿਆਰ ਨਿਸ਼ਾਨੀ ਦੇ ਤੌਰ ਤੇ ਦੇ ਨਿਵਾਜਿਆ--ਅਜ ਉਨ੍ਹਾਂ ਯਾਦਾਂ ਨੂੰ ਛੋਹ ਕਰਕੇ ਮਨ ਦੀ ਹੂਕ ਨੂੰ ਇੰਜ ਵਰਨਣ ਕਰਦੇ ਹਨ:

ਡੀਲ ਡੌਲ ਤੇ ਚਾਲ ਅਡੋਲ ਸੁੰਦਰ, ਸੋਭਾ ਵਿਚ ਦੀਵਾਨਾਂ ਦੇ ਪਾਂਵਦੇ ਸਓ।
ਦਮਕ ਸੂਰਜੋਂ ਵਧ ਸੀ ਕਈ ਹਿਸੇ ਸੁਚੇ ਪਰੇਮ ਦੇ ਸਾਗਰ ਸਦਾਂਵਦੇ ਸਓ।
ਮਿਠੀ ਮੁਸਕਣੀ ਦੇ ਨਾਲ ਜਗ ਮੋਹਿਆ ਸਿਮਰਨ ਭਜਨ ਅੰਦਰ ਜੀਆਂ ਲਾਂਵਦੇ ਸਓ।
ਰੂਹਾਂ ਸੜਦੀਆਂ ਠੰਢੀਆਂ ਠਾਰ ਹੋਵਨ ਮਿਠੇ ਮਿਠੇ ਜਦ ਬਚਨ ਸੁਨਾਂਵਦੇ ਸਓ।
ਜਿੰਨਾਂ ਮੰਨਿਆਂ ਓਹ, ਤੇ ਨਾਲ ਦੇ ਵੀ, ਭਵ ਪਾਰ ਕੀਤੇ ਹੈ ਉਪਕਾਰ ਤੇਰਾ।
ਛਾਵਾਂ ਤੇਰੀਆਂ ਹੇਠ ਹੈ ਠੰਢ ਮਾਣੀ ਯਾਦ ਆਂਵਦਾ ਸਦਾ ਪਿਆਰ ਤੇਰਾ।
ਉਪਰ ਆਸਨ ਦੇ ਬੈਠਿਆਂ ਚੌਰ ਝੁਲਦੇ ਦੁਆਲੇ ਸੰਗਤਾਂ ਵੀ ਸ਼ੋਭਾ ਪਾਂਦੀਆਂ ਸਨ।
ਉਚੀ ਸੁਰ ਜਾਂ ਬਾਂਹ ਉਲਾਰ ਕਵੋ ਵਾਜਾਂ ਜਾ ਅਕਾਸ਼ ਗੂੰਜਾਂਦੀਆਂ ਸਨ।
ਮੋਰਾਂ ਵਾਂਗ ਮਸਤਾਨਿਆਂ ਪੈਲ ਪਾਣੀ" ਮਸਤ ਸੰਗਤਾਂ ਝੂਮ ਝੁਮਾਂਦੀਆਂ ਸਨ।
ਅੰਮ੍ਰਿਤ ਵਰਸ਼ਦਾ ਸੀ ਮੂਹਲੇ ਧਾਰ ਪ੍ਰੀਤਮ ਪੀ ਲੱਖਾਂ ਈ ਰੂਹਾਂ ਤ੍ਰਿਪਤਾਂਦੀਆਂ ਸਨ।
ਯਾਦਾਂ ਆਉਣ 'ਸ਼ਿੰਗਾਰ' ਨ ਕਰੇ ਜਾਵਣ ਪਿਆ ਤਰਸਦਾ ਹਾਏ ਸੰਸਾਰ ਤੇਰਾ।
ਬੜੇ ਸੁਖ ਮਾਣੇਂ ਤੇਰੀ ਗੋਦ ਬੈਹਕੇ, ਯਾਦ ਆਂਵਦਾ ਸਦਾ ਪਿਆਰ ਤੇਰਾ।
ਏਸ ਧਰਤ ਆਕਾਸ਼ ਦੀ ਵਿਹਲ ਅੰਦਰ, ਸੂਰਜ ਚੰਨ ਤਾਰੇ ਸਭੇ ਨਾਸ ਹੋਸਨ।
ਗਰਕ ਹੋ ਸੁਮੇਰ ਵੀ ਜਾਏ ਬੇਸ਼ਕ, ਸਦਾ ਤਖ਼ਤ ਮਹੱਲ ਨਾ ਖਾਸ ਹੋਸਨ।
ਨਾਲੇ ਨਦੀਆਂ ਸਾਗਰ ਨਿਸ਼ਾਨ ਨਾ ਰਹੇ ਕਦੇ ਧਰਤੀ ਤੇ ਨਾ ਹੀ ਅਕਾਸ਼ ਹੋਸਨ।
ਹੁਕਮਰਾਨਾਂ ਦੀ ਚੜ੍ਹੀ ਨਾ ਰਹੇ ਗੁਡੀ, ਵਜੀਰਿ ਆਜ਼ਮ ਪ੍ਰਧਾਨ ਨਾ ਦਾਸ ਹੋਸਨ।
ਦ੍ਰਿਸ਼ਟ ਮਾਨ ਨਾ ਆਵਸੀ ਨਿਗ੍ਹਾਬੇਸ਼ਕ ਐਪਰ ਰਹੇਗਾ ਕਾਇਮ 'ਸ਼ਿੰਗਾਰ' ਤੇਰਾ।
ਜਿਹੜਾ ਧਸਗਿਆ ਏ ਵਿਚ ਆਤਮਾਂ ਦੇ ਯਾਦ ਰਹੇਗਾ ਸਦਾ ਪਿਆਰ ਤੇਰਾ।

# ਸਾਡਾ ਫਰਜ਼

[ਮਾ: ਗੁਰਬਖਸ ਸਿੰਘ ਜੀ ਕ ਨਪੁਰ ਯੂ. ਪੀ.



ਮਾਸਟਰ ਗੁਰਬਖਸ ਸਿੰਘ ਜੀ ਪੰਥ-ਪਿਆਰ ਨਾਲ ਰੰਗੇ ਹਮੇਸ਼ਾ ਨਾਮਧਾਰੀਆਂ ਦੀ ਉਨਤੀ ਦੀਆਂ ਸਕੀਮਾਂ ਸੋਚਦੇ ਤੇ ਪੇਸ਼ ਕਰਦੇ ਰਹੇ ਹਨ। ਤੇ ਆਪਨੇ ਖੁਦ ਅਪਣੇ ਉਦਮ ਨਾਲ ਸਕੂਲ ਮਾਸਟਰੀ ਨੂੰ ਲੱਤ ਮਾਰਕੇ (ਪਹਿਲਾਂ ਆਪ ਬਰੇਲੀ ਯੂ ਪੀ. ਵਿੱਚ ਮਾਸਟਰ ਸਨ) ਹੁਣ ਕਾਨਪੁਰ ਵਿੱਚ 'ਨਾਮਧਾਰੀ ਰੋਲਿੰਗ ਸ਼ਟਰ ਇੰਡਸਟਰੀਜ਼' ਨਾਂ ਦੀ ਸਨਅਤੀ ਫਰਮ ਖੋਲ੍ਹ ਲਈ ਹੈ। ਕਾਨਪੁਰ ਵਾਲੇ ਆਪ ਨੂੰ 'ਠੇਕੇਦਾਰ' ਦੇ ਰੂਪ ਵਿੱਚ ਵੀ ਜਾਣਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਨੇਹ ਨੂੰ ਦਰਸਾਂਦਿਆਂ ਆਪਨੇ ਇਕ ਸਕੀਮ ਹੀ ਲਿਖ ਘੱਲੀ ਹੈ।

ਪ. ਸ. ਕ.

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਵਾਸਤੇ ਅਪਣਾ ਤਨ ਮਨ ਤੇ ਧਨ ਕੁਰਬਾਨ ਕੀਤਾ ਹੈ। ਉਹਨਾਂ ਦੀ ਮਹਿਮਾ ਅਪਾਰ ਹੈ। ਉਹਨਾਂ ਦੀ ਜ਼ਿੰਦਗੀ ਦੇ ਵਖ ਵਖ ਪਹਿਲੂਆਂ ਤੇ ਜੇ ਗੰਭੀਰਤਾ-ਨਾਲ ਵਿਚਾਰ ਕਰੀਏ ਤਾਂ ਸਫਿਆਂ ਦੇ ਸਫੇ ਲਿਖੇ ਜਾ ਸਕਦੇ ਹਨ। ਸ੍ਰੀ ਜੀ ਦੇ ਜੀਵਨ ਤੇ ਅਨੇਕ ਲੇਖਕਾਂ ਅਪਣੀ ਬੁਧੀ ਅਨੁਸਾਰ ਚਾਨਣਾ ਪਾਇਆ ਹੋਵੇਂਗਾ। ਪਰ ਮੈਂ ਅਪਣਾ ਮਤ ਉਨ੍ਹਾਂ ਦੀ ਯਾਦ ਵਿਚ ਕੁਝ ਉਸਾਰੀ ਦੀ ਮੰਗ ਕਰਦਾ ਹਾਂ ਤੇ ਮੇਰਾ ਖਿਆਲ ਹੈ ਕਿ ਪ੍ਰਤਾਪੀ ਸਤਿਗੁਰੂ ਦੀ ਯਾਦ ਵਿਚ "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਚਕਿਤ ਸਾਲਾ" ਕਾਇਮ ਕਰਨਾ ਚਾਹੀਦਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਵਿਚ ੨੦੦ ਨਰ-ਨਾਰ ਦੇ ਇਲਾਜ ਦਾ ਪੂਰਾ ਪੂਰਾ ਪ੍ਰਬੰਧ ਹੋਵੇ। ਮਰੀਜ਼ਾਂ ਦੀ ਰਿਹਾਇਸ਼ ਅਤੇ ਦਵਾ ਦਾਰੂ ਦਾ ਠੀਕਤਰਾਂ ਇੰਤਜ਼ਾਮ ਹੋਵੇ। ਜ਼ਰੂਰਤ ਲਈ ਖ਼ੁਰਾਕ, ਫਲ ਤੇ ਦੁਧ ਆਦਿ ਦਾ ਮੁਫਤ ਬੰਦੋਬਸਤ ਹੋ ਸਕਦਾ ਹੋਵੇ। ਮੇਰੇ ਖਿਆਲ ਵਿਚ ਇਸ ਹਸਪਤਾਲ ਦੀ ਬਿਲਡਿੰਗ ਤੇ ਹੋਰ ਫੁਟਕਲ ਖਰਚਾਂ ਲਈ ਦੋ ਲਖ ਰੁਪਏ ਦੀ ਲੋੜ ਪਵੇਗੀ।

ਇਕ ਲੱਖ ਰੁਪਏ ਨਾਲ ਬਿਲਡਿੰਗ ਤਿਆਰ ਹੋ ਜਾਵੇਗੀ ਤੇ ਇਕ ਲਖ ਰੁਪਏ ਨਾਲ ਪਲੰਘ, ਫਰਨੀਚਰ ਤੇ ਦਿਹਾਤੀ ਇਲਾਕਿਆਂ ਵਿਚੋਂ ਮਰੀਜ਼ ਲਿਆਣ ਲਈ ਬੱਸ ਆਦਿ ਖਰੀਦੀ ਜਾ ਸਕੇਗੀ। ਅਸੀਂ ਅਪਣੇ ਸਤਿਗੁਰੂ ਦੀ ਯਾਦ ਵਿੱਚ ਅਜੇਹਾ ਚਿਕਿਤਸਾਲਾ ਖੋਲ੍ਹਕੇ ਨਾ ਸਿਰਫ ਉਨ੍ਹਾਂ ਦੀ ਯਾਦ ਨੂੰ ਸਦਾ ਤਾਜ਼ਾ ਰਖ ਸਕਾਂਗੇ, ਸਗੋਂ ਨਾਮਧਾਰੀਆਂ ਤੇ ਹੋਰ ਲੋੜਵੰਦਾਂ ਦੀ ਡਾਕਟਰੀ ਸੇਵਾ ਕਰਕੇ ਉਨ੍ਹਾਂ ਦਾ ਭਲਾ ਵੀ ਕਰ ਸਕਾਂਗੇ।

ਮੈਂ ਆਸ ਰਖਦਾ ਹਾਂ ਕਿ ਸਤਿਗੁਰੂ ਜੀ ਮੇਰੀ ਇਸ ਬੇਨਤੀ ਵੱਲ ਧਿਆਨ ਦੇ ਕੇ ਮੇਰੀ ਤਜਵੀਜ਼ ਦਾ ਸਮਰਥਨ ਕਰਨਗੇ ਤੇ ਨਿਕਟ ਭਵਿਖ ਵਿੱਚ ਕੋਈ ਪੱਕੀ ਯਾਦ ਸਥਾਪਤ ਕਰਕੇ ਅਪਣਾ ਫਰਜ਼ ਪੂਰਾ ਕਰਨ ਵਿੱਚ ਨਾਮਧਾਰੀ ਪੰਥ ਦੀ ਰਾਹਨੁਮਾਈ ਕਰਨਗੇ।

# ਯਾਦ ਰਹੇਗਾ ਸਦਾ ਪਿਆਰ ਤੇਰਾ

ਵਲੋਂ:—ਬਖਸ਼ੀਸ਼ ਸਿੰਘ ਜੀ "ਸਫ਼ਰੀ" ਕਰੀਵਾਲਾ.



ਤੇਰੀ ਨਿਗ੍ਹਾ ਏਹ ਕੀਮੀਆਂ ਕਰੇ ਕੀਮਾਂ,
ਇਕ ਵਾਰ ਜਿਸਤੇ ਇਹਦਾ ਵਾਰ ਹੋਇਆ।
ਰਿਹਾ ਹੋਰ ਨਾ ਕਿਸੇ ਉਹ ਕਾਰ ਜੋਗਾ,
ਜਿਹੜਾ ਨੈਣਾਂਦੇ ਨਾਲ ਸ਼ਿਕਾਰ ਹੋਇਆ।
ਫਿਕੇ ਜਾਣਕੇ ਸਭੇ ਤਮਾਸ਼ਿਆਂ ਨੂੰ,
ਚਰਨਾਂ ਤੇਰਿਆਂ ਦਾ ਸੇਵਾਦਾਰ ਹੋਇਆ।
ਰੁਝੇ ਹੋਰ ਨਾ ਕਿਸੇ ਦੀ ਰੁਝ ਅੰਦਰ,
ਤੇਰੇ ਪਰੇਮ ਦਾ ਜਿਹੜਾ ਵਪਾਰ ਹੋਇਆ।
ਇਕ ਵਾਰ ਜਿਸ ਨੂੰ ਤੇਰੀ ਛੋਹ ਲਗੀ,
ਰਾਹ ਤਕਦਾ ਰਿਹਾ ਦਾਤਾਰ ਤੇਰਾ।
ਤਖਤੀ ਦਿਲ ਦੀ ਤੋਂ ਕਦੇ ਭੁਲਣਾਂ ਨਹੀਂ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਬੈਠੀ ਰੋਈ ਸੀ ਚੰਬੇਦੇ ਵਿਚ ਦਾਨੀ, ਤਾਰ ਨਾਲ ਦਾਤਾਰ ਮਿਲਾ ਰਹੀ ਸੀ।
ਸੁਰਤ ਸ਼ਬਦ ਦੇ ਹੋ ਅਸਵਾਰ ਪੱਕੀ, ਅਰਥ ਨਾਨਕੀ ਵਾਂਗ ਚਲਾ ਰਹੀ ਸੀ।
ਛੇਤੀ ਆਓ ਤੇ ਆਣਕੇ ਕਰੋ ਲੰਗਰ, ਰੋ ਰੋ ਅਖੀਆਂ ਚੋਂ ਛਹਿਬਰ ਲਾ ਰਹੀ ਸੀ।
ਚਰਨੀ ਲਾਓ ਆ ਪਿਆਰ ਦੀ ਕੁਠੜੀ ਨੂੰ, ਉਚੀ ਕੂੰਜ ਦੇ ਵਾਂਗ ਕੁਰਲਾ ਰਹੀ ਸੀ।
ਤਾਰ ਭੀਲਣੀ ਵਾਂਗ ਦਾਤਾਰ ਆਕੇ, ਕਦੇ ਭੁਲੂ ਨਾ ਪਰਉਪਕਾਰ ਤੇਰਾ।
ਮੀਰਾਂ ਵਾਂਗਰਾਂ ਕਰ ਨਿਹਾਲ ਦਾਤੇ, ਯਾਦ ਰਹੇਗਾ ਸਦਾ ਪਿਆਰ ਤੇਰਾ।

ਜਾਣੀ ਜਾਣ ਜੀ ਜਾਣ ਗਏ ਗਲ ਸਾਰੀ, ਸਦ ਸੇਵਕਾਂ ਤਾਂਈ ਸੁਨਾਉਣ ਲਗੇ।
ਲਾਲ ਸਿੰਘ ਨੂੰ ਆਖਿਆ ਕਾਰ ਲੈ ਆ, ਧਾਰਾ ਸਿੰਘ ਦੇ ਤਾਂਈ ਫੁਰਮਾਉਣ ਲਗੇ।
ਲੰਗਰ ਅਜ ਦਾ ਚੰਬੇ ਦੇ ਵਿਚ ਹੋਣਾ, ਖਿਚ ਦਾਨੀ ਦੀ ਲਾਲ ਘਬਰਾਉਣ ਲਗੇ।
ਛੇਤੀ ਕਰੋ ਹੁਣ ਬਾਕੀ ਨ ਰਿਹਾ ਟਾਇਮ ਦੂਜੇ ਸੇਵਕਾਂ ਤਾਂਈਂ ਸਮਝੌਣ ਲਗੇ।
ਕੋਲ ਜਾਇਕੇ ਆਖਿਆ "ਦਸ ਮਾਤਾ. ਕਰ ਲਈਏ ਜੋ ਪਿਆ ਵਿਹਾਰ ਤੇਰਾ।"
"ਭਜਨ ਛਕ ਤੂੰ ਦਾਸੀ ਦਾ ਦਾਤਿਆ ਵੇ, ਯਾਦ ਰਹੇਗਾ ਸਦਾ ਪਿਆਰ ਤੇਰਾ।"

ਭੋਜਨ ਛਕਕੇ ਗੁਰੂ ਜੀ ਕਹਿਣ ਲਗੇ ਪਾਇਆ ਏਸਦੇ ਵਿਚ ਤੂੰ ਦੱਸ ਕੀ ਏ?
ਇਹਦਾ ਹੋਰ ਅਜੀਬ ਸੁਵਾਦ ਆਇਆ, ਛੱਤੀ ਭੋਜਨਾਂ ਦਾ ਇਥੇ ਰਸ ਕੀ ਏ?
ਢਹਿਕੇ ਚਰਨਾਂ ਤੇ ਆਖਦੀ ਦਾਤਿਆਵੇ, ਏਸ ਆਟੇ ਵਿਚਾਰੇ ਦੇ ਵੱਸ ਕੀ ਏ?
ਆਪੇ ਕਰੇ ਕਰਾਏਂ ਤੂੰ ਗਲ ਸਾਰੀ, ਕਰਨਾ ਜੀਵ ਅਲਪੱਗ ਨੇ ਜੱਸ ਕੀ ਏ?
ਬੰਧਨ ਟੁਟ ਗਏ ਉਸਦੇ ਝੇੜਿਆਂ ਦੇ ਜਾਪ ਜਪਿਆ ਜਿਹਨੇ ਕਰਤਾਰ ਤੇਰਾ।
ਉਕਰ ਗਿਆ "ਬਖਸ਼ੀਸ਼" ਜੋ ਹਿਰਦਿਆਂ ਤੇ ਯਾਦ ਰਹੇਗਾ ਸਦਾ ਪਿਆਰ ਤੇਰਾ।

# ਤੇਰੇ ਪ੍ਰਤਾਪ ਦੀ ਮਹਿਮਾਂ

[ਸੂ. ਊਧਮ ਸਿੰਘ ਜੀ ਆਜਿਜ਼ ਮੌਰੀਵਾਲਾ



ਤੇਰੇ ਪਰਤਾਪ ਦੀ ਮਹਿਮਾ ਕਰਾਂ ਕੀ ਸਤਿਗੁਰੂ ਮੇਰੇ,
ਤੂੰ ਰਿਸ਼ੀਆਂ ਸਾਧੂਆਂ ਦੇ ਵਾਂਗ ਹੀ ਜੀਵਣ ਬਤਾਂਦਾ ਸੈਂ।
ਤੇਰੇ ਮੁਖੜੇ ਨੂਰਾਨੀ ਦੀ, ਨਹੀਂ ਕੋਈ ਤਾਬ ਸੀ ਝਲਦਾ,
ਨਜ਼ਰ ਉਚੀ ਕਰੇ ਤੇ ਬਾਦਸ਼ਾਹਾਂ ਨੂੰ ਝੁਕਾਂਦਾ ਸੈਂ।
ਤੇਰੇ ਸੁੜਿਆਂ ਗ੍ਰੀਬਾਂ ਗਊਆਂ ਦੀ ਵੀ ਸੌਂ ਗਈ ਕਿਸਮਤ
ਜਬਰ ਦਾ ਟਾਕਰਾ ਕਰਕੇ ਜ਼ੁਲਮ ਦਾ ਸਿਰਨਿਵਾਂਦਾ ਸੈਂ।
ਤੇਰੇ ਜੋ ਨਾਮ ਦੀ ਮਸਤੀ 'ਚ ਹੋਏ ਮਸਤ ਮਸਤਾਨੇ,
ਤੂੰ ਆਪਣੇਮਨਮੰਦਰਵਿਚ ਓਹਨਾਂਲਈਸੇਜਾਵਿਛਾਂਦਾਸੈਂ।
ਤੇਰੇ ਪਰਤਾਪ ਦੀ ਜੋਤੀ ਹੈ ਜਗ ਵਿਚ ਜਗਮਗ ਜਗਦੀ,
ਓ ਨੈਨਾਂ ਵਾਲਿਆ ਤੂੰ ਸੀਨਿਆਂ ਨੂੰ ਜਗਮਗਾਂਦਾ ਸੈਂ।
ਆਪੇ ਹੀ ਸਾਜ਼ ਵਜ ਉਠਦੇ ਤੇਰੇ ਗੀਤਾਂ ਦੀ ਧੁਨ ਸੁਣਕੇ,
ਜਦੋਂ ਵਿਯੋਗ ਅੰਦਰ ਚੀਨੀ ਵਾਲੇ ਨੂੰ ਬੁਲਾਂਦਾ ਸੈਂ।
ਨਛਾਵਰ ਸ਼ਮਾਂ ਮੁਖੜੇ ਤੋਂ ਸੀ ਹੁੰਦੇ ਮਸਤ ਪਰਵਾਨੇ,
ਓਹਨਾਂ ਪਰਵਾਨਿਆਂ ਨੂੰ ਦੇਸ਼ ਦੀ ਭੇਟਾ ਚੜ੍ਹਾਦਾ ਸੈਂ।
ਤੇਰੇ ਲੰਗਰ ਚਲਾਏ ਵਿਚ ਕਦੀ ਵੀ ਥੋੜ ਨਹੀਂ ਡਿਠੀ,
ਕਈਵਾਰ ਲਖਾਂਦੀ ਗਿਣਤੀ ਨੂੰ ਖ਼ੁਦਲੰਗਰਛਕਾਂਦਾ ਸੈਂ।

ਕਿਸੇ ਕਮਚੋਰ ਦੀ ਮਿਹਨਤ ਤੇ ਕਦੀ ਮਹਿਲ ਨਾ ਉਸਰੇ,
ਤਾਹੀਓਂ ਹੀ ਰੀਤ ਵੰਡਕੇ ਛਕਣ ਦੀ ਸਭ ਨੂੰ ਸਖਾਂਦਾ ਸੈਂ।
ਤੇਰੇ ਜਿਹਾ ਪਾਰਖੂ ਡਿਠਾ ਕੋਈ ਵੀ ਹਰ ਹੁਨਰ ਦਾ ਨਹੀਂ,
ਸਾਰੀ ਹੀ ਵਿਸ਼ਵ ਵਿਚ ਜੋ ਤੂ ਸਦਾ ਝੰਡਾ ਝੁਲਾਂਦਾ ਸੈਂ।
ਬੜੀ ਨਾ ਚੀਜ਼ ਸੀ ਹਸਤੀ ਜਿਨਾਂ ਦੀ ਬੁਲਬਲੇ ਵਰਗੀ,
ਤੂਫਾਨਾਂ ਨਾਲ ਖੇਡਣ ਦਾ ਓਹਨਾਂ ਨੂੰ ਸ਼ੌਕ ਲਾਂਦਾ ਸੈਂ।
ਸਮੇਂ ਨੇ ਸਾਥ ਨਾ ਦਿਤਾ, ਰੁਕਾਵਟ ਅੜਚਣਾ ਰਹੀਆਂ,
ਗਰੀਬਾਂ ਗਊਆਂ ਦੇ ਦੁਖੜੇ ਤੇ ਤੂੰ ਹੰਝੂ ਬਹਾਂਦਾ ਸੈਂ।
ਕਦੀ ਵੀ ਯਾਦ ਨਹੀਂ ਭੁਲਦੀ, ਪਿਆਰੇ ਸਤਿਗੁਰੂ ਤੇਰੀ,
ਬੜੇ ਹੀ ਪਿਆਰ ਵਿਚ ਪਿਆਰੇ ਇਸ 'ਆਜਿਜ਼' ਨੂੰ ਬੁਲਾਂਦਾ ਸੈਂ।



# ਯਾਦ ਰਹੇਗਾ ਸਦਾ ਪਿਆਰ ਤੇਰਾ

[ਸੰਤ ਕਰਮ ਸਿੰਘ ਜੀ 'ਬਾਲਮ' ਦਿੱਲੀ

ਦਿਲ ਦੇ ਮਹਿਰਮਾਂ ਦਿਲੀ ਦਲੀਲ ਕਹਿੰਦੀ, ਦਿਲਾਂ ਵਿਚ ਹੈ ਸਦਾ ਸਤਿਕਾਰ ਤੇਰਾ।
ਦੀਦੇ ਆਖਦੇ ਸੌਂਹ ਹੈ ਦੀਦਿਆਂ ਦੀ, ਵਿਚ ਦੀਦਿਆਂ ਵਸੇ ਦੀਦਾਰ ਤੇਰਾ।
ਪਹਿਲੂ ਵਿਚ ਪਿਆਰ ਪਿਆਰ ਵਿਚੋਂ, ਦਰਸ਼ਨ ਕਰਦਿਆਂ ਸਿਖ ਪਰਵਾਰ ਤੇਰਾ।
ਅਕਲ ਵਿਚ ਤੂੰ ਅਕਲ ਬਨ ਅਕਲ ਦੇਵੇਂ, ਹੁਕਮ ਚਲਦਾ ਸਦਾ ਸਰਕਾਰ ਤੇਰਾ।
ਅਰਸ਼ਬਰੀ ਦੇ ਮਾਲਕਾ ਅਰਸ਼ ਵਿਚੋਂ, ਜਦੋਂ ਫਰਸ਼ਾਂ ਤੇ ਹੋਇਆ ਅਵਤਾਰ ਤੇਰਾ।
ਕਿਹਾ ਫੁਲ ਬਰਸਾਕੇ ਦਿਉਤਿਆਂ ਨੇ, ਯਾਦ ਰਹੇਗਾ ਸਦਾ ਪਿਆਰ ਤੇਰਾ।
ਸਾਡੀ ਜਾਨ ਦੀ ਜਾਨ ਸੀ ਜਾਨ ਲਗੀ, ਜਾਨੀ ਜਾਣ ਜੀ ਜਦੋਂ ਸੌ ਜਾਨ ਲਗੇ।
ਸਾਡੇ ਪਰਾਣਾਂ ਦੇ ਪਰਾਣਾਂ ਦੇ ਪਰਾਣ ਤੜਪੇ, ਜਦੋਂ ਪ੍ਰੀਤ ਜੁਦਾਈਆਂ ਸੌ ਪਾਨ ਲਗੇ।
ਸਾਡੇ ਪਲੇ ਦੇ ਪਲੇ ਨਾਂ ਕਖ ਰਹਿਆ, ਜਦੋਂ ਪਾਤਸ਼ਾਹ ਪਲਾ ਛੁਡਾਨ ਲਗੇ।
ਸਾਡੇ ਨੈਣਾਂ ਦੇ ਨੈਣਾਂ ਦੇ ਨੈਣ ਰੋਏ, ਅਸੀਂ ਚਲੇ ਹਾਂ, ਜਦੋਂ ਫਰਮਾਨ ਲਗੇ।
ਨਾ ਜਾ ਪਿਅਰਿਆਂ ਮੰਨ ਦੁਹਾਈ ਸਾਡੀ, ਤਰਲਾ ਕੀਤਾ ਸੀ ਕਈ ਹਜ਼ਾਰ ਤੇਰਾ।
ਚੰਨ ਤਾਰੇ ਪੈ ਦੇਣ ਉਗਾਹੀ ਸਾਡੀ, ਯਾਦ ਰਹੇਗਾ ਸਦਾ ਪਿਆਰ ਤੇਰਾ।
ਭੀਖ ਮੰਗਦੇ ਲਖਾਂ ਭਿਖਾਰੀਆਂ ਨੂੰ, ਸਚੇ ਪਾਤਸ਼ਾਹ ਤੂੰ ਧਨ ਵਾਨ ਕੀਤਾ।
ਮਦਦ ਮਾੜੇ ਮਜ਼ਲੂਮਾਂ ਦੀ ਕਰ ਕਰਕੇ, ਸ਼ੇਰਾਂ ਵਾਂਗ ਸੀ ਤੂੰ ਬਲਵਾਨ ਕੀਤਾ।
ਗੰਦੀ ਨਾਲੀਓਂ ਕਢਕੇ ਕੀੜਿਆਂ ਨੂੰ, ਸਚ ਖੰਡ ਦਾ ਤੂੰ ਸੁਲਤਾਨ ਕੀਤਾ।
ਦੈਤਾਂ ਤਾਂਈਂ ਫੜਾਦਿਕੇ ਹਥ ਮਾਲਾ, ਤੂੰ ਭਗਤ ਹੀ ਨਹੀਂ, ਭਗਵਾਨ ਕੀਤਾ।
ਮੇਰੇ ਪ੍ਰੀਤਮਾਂ ਪਿਆਰਿਆ ਦਸ ਤਾਂ ਸਹੀ, ਕਿਵੇ ਭੁਲਾਂਗੇ ਅਸੀਂ ਉਪਕਾਰ ਤੇਰਾ।
ਰੋਮ ਰਮ ਦੇ ਵਿਚੋਂ ਆਵਾਜ਼ ਆਵੇ, ਯਾਦ ਰਹੇਗਾ ਸਦਾ ਪਿਆਰ ਤੇਰਾ।
ਪਿਆਰ ਵਿਸ਼ਨੂੰ ਦਾ ਲਛਮੀ ਭੁਲ ਜਾਏ, ਸਤੀ ਸੀਤਾ ਨੂੰ ਰਾਮ ਅਵਤਾਰ ਭੁਲੇ।
ਉਰਵਸੀ ਦਾ ਭੁਲੇ ਪ੍ਰੇਮ ਇੰਦਰ, ਰੌਂਦੀ ਰਾਧਾ ਨੂੰ ਕ੍ਰਿਸ਼ਨ ਮੁਰਾਰ ਭੁਲੇ।
ਪਾਰਬਤੀ ਦਾ ਛਡੇ ਪਿਆਰ ਸ਼ੰਕਰ, ਕਾਮੀ ਪੁਰਸ਼ ਨੂੰ ਪਦਮਨੀ ਨਾਰ ਭੁਲੇ।
ਛਡੇ ਫਾਤਮਾ ਚੰਨ ਦੀ ਸੇਜ ਬੇਸ਼ਕ, ਬ੍ਰਹਮਨ ਗੈਆ ਤੇ ਹਰਿਦੁਆਰ ਭੁਲੇ।
ਇਹ ਭੁਲ ਜਾਵਨ ਸੌ ਸੌ ਜਨਮ ਭਾਵੇਂ, ਚੇਤਾ ਸਾਨੂੰ ਹੈ ਸਦਾ ਕਰਤਾਰ ਤੇਰਾ।
ਸਾਨੂੰ ਆਪਨੀ ਯਾਦ ਨਾ ਰਹੇ ਬੇਸ਼ਕ, (ਪਰ) ਯਾਦ ਰਹੇਗਾ ਸਦਾ ਪਿਆਰ ਤੇਰਾ।
ਸੂਰਜ ਤੇਰੇ ਪਿਆਰ ਦਾ ਰਹੂ ਰੌਸ਼ਨ, ਨਾ ਇਹ ਤਾਰੇ ਨਾ ਚੰਦ ਨਾ ਭਾਨ ਰਹਿਸੀ।
ਤੇਰੇ ਪਿਆਰ ਦੇ ਤਾਜ ਨੇ ਰਾਜ ਕਰਨਾ, ਨਾ ਇਹ ਸੈਨਾ ਤੇ ਨਾ ਸੁਲਤਾਨ ਰਹਿਸੀ।
ਰਹੂ ਤੇਰਾ ਹੀ ਪਿਆਰ ਅਮਰ ਏਥੇ, ਨਾ ਇਹ ਜਨਤਾ ਤੇ ਨਾ ਜਹਾਨ ਰਹਿਸੀ।
ਪਰਲੋ ਬਾਦ ਤਕ ਰਹੇਗਾ ਪਿਆਰ ਤੇਰਾ, ਨਾ ਇਹ ਜ਼ਿਮੀਂ ਤੇ ਨਾ ਅਸਮਾਨ ਰਹਿਸੀ।
ਤੇਰੇ ਪਿਆਰ ਦੀ ਖਿਚ ਨਿਰੰਕਾਰ ਅੰਦਰ, ਪਰੇਮੀ ਬਨਿਆ ਹੈ ਨਿਰੰਕਾਰ ਤੇਰਾ।
ਅੰਤ ਦੇ ਗੀ ਮੌਤ ਉਗਾਹੀ ਸਾਡੀ, ਯਾਦ ਰਹੇਗਾ ਸਦਾ ਪਿਆਰ ਤੇਰਾ।

# ਕਿਹੜਾ ਸੀਸ ਜੁ ਝੁਕਿਆ ਨ ਦਰ ਤੇਰੇ

[ਕਵੀ ਕੇਸਰੀ ਰਾਮ ਸਰਨ ਜੀ ਪ੍ਰੇਮੀ ਮਿਲਰ ਗੰਜ ਲੁਧਿਆਣਾ

ਕਿਹੜਾ ਸੀਸ ਜੋ ਨ ਝੁਕਿਆ ਦਰ ਤੇਰੇ, ਕਿਹੜਾ ਦਿਲ ਜਿਸ ਵਿਚ ਨਹੀਂ ਸਤਿਕਾਰ ਤੇਰਾ।
ਤੇਰੇ ਚਰਨੀ ਨਹੀਂ ਕਿਧੇ ਵਿਚਾਰ ਜੁੜਦੇ, ਇਕ ਵਾਰ ਜੇ ਆਵੇ ਵਿਚਾਰ ਤੇਰਾ।
ਸ਼ਾਂਤੀ ਸੈਮਿਆਂ ਤੇ ਰਾਜ ਜੋਗੀਆ ਵੇ, ਫੁਲਾਂ ਤੀਕ ਨੇ ਨ ਜਾਤਾ ਭਾਰ ਤੇਰਾ।
ਪਿਆਰ ਵੰਡਕੇ ਪਿਆਰ ਅਧਿਕਾਰੀਆਂ ਨੂੰ, ਭਰਿਆ ਹੋਰ ਵੀ ਪਿਆਰ ਭੰਡਾਰ ਤੇਰਾ।
ਝੁਕਿਆ ਰਾਜ ਦਰਬਾਰ ਜਦ ਨਜ਼ਰ ਆਇਆ, ਮਸਤ ਪਿਆਰ ਵਿਚ ਸੰਤ ਦਰਬਾਰ ਤੇਰਾ।
ਭੁਲ ਭੁਲ ਰਹੇ ਕੰਡਿਆਂ ਤੀਕ ਨੂੰ ਵੀ, ਯਾਦ ਰਹੇਗਾ ਸਦਾ ਪਿਆਰ ਤੇਰਾ।
ਜਦ ਤਕ ਪਰਭੂ ਦੇ ਸਾਜੇ ਆਕਾਸ਼ ਥੱਲੇ ਜਲ ਚਰ ਬਣ ਚਰ ਮਨੁਖਾਂ ਦਾ ਵਾਸ ਰਹੇਗਾ।
ਸੂਰਜ ਚੰਦ ਤੇ ਜਦੋਂ ਤਕ ਰਹਿਨ ਤਾਰੇ, ਜਦੋਂ ਤੀਕ ਇਹ ਕਾਇਮ ਆਕਾਸ਼ ਰਹੇਗਾ।
ਤਦ ਤਕ ਗੁਰੂ ਕਾ ਇਕ ਵੀ ਸਿਖ ਰਹੇਗਾ, ਜਦ ਤਕ ਸਿਖ ਵੀ ਆਖਰੀ ਸਵਾਸ ਰਹੇਗਾ।
ਤਦ ਤਕ ਚਮਕਦਾ ਸਤਿਗੁਰ ਪ੍ਰਤਾਪ ਸਿੰਘ ਜੀ, ਤੇਰਾ ਜਗ ਵਿਚ ਨੂਰੀ ਇਤਹਾਸ ਰਹੇਗਾ।
ਹਰ ਇਕ ਗਿਆਨ ਤੋਂ ਉਚਾ ਏ ਗਿਆਨ ਤੇਰਾ, ਸਭਨਾ ਦਵਾਰਿਆਂ ਤੋਂ ਉਚਾ ਦਵਾਰ ਤੇਰਾ।
ਭੈਣੀ ਸਾਹਿਬ ਦੀ ਧਰਤੀ ਆਵਾਜ਼ ਦੇਵੇ, ਯਾਦ ਰਹੇਗਾ ਸਦਾ ਪਿਆਰ ਤੇਰਾ।
ਹੋ ਸਕਦੈ ਗਿਨਣ ਵਿਚ ਸਫਲ ਹੋਜਾਂ, ਹਠ ਬੰਨ੍ਹ ਜੇ ਗਿਨਾ ਸਤਾਰਿਆਂ ਨੂੰ।
ਵਡੀ ਗਲ ਨਹੀਂ ਸਫਲਤਾ ਮਿਲੇ, ਮੈਨੂੰ, ਮਿਲਣ ਲਗਾਂ ਜੇ ਸਾਗਰਾਂ ਸਾਰਿਆਂ ਨੂੰ।
ਕੋਸ਼ਸ਼ ਕਰਨ ਦੇ ਨਾਲ ਮੈਂ ਛੂਹ ਸਕਨਾ, ਜਾ ਕੈਲਾਸ਼ ਦੇ ਉਚੇ ਮੁਨਾਰਿਆਂ ਨੂੰ।
ਇਹ ਵੀ ਹੋ ਸਕਦੇ ਕਠਿਆਂ ਰਿੜਕ ਸੁਟਾਂ, ਇਹਨਾਂ ਸਤਾਂ ਸਮੁੰਦਰਾਂ ਖਾਰਿਆਂ ਨੂੰ।
ਐਪਰ ਤੇਰਿਆਂ ਗੁਣਾ ਨੂੰ ਹਸ਼ਰ ਤੀਕਰ, ਗਿਣ ਨਹੀਂ ਸਕਦਾ ਇਹ ਸੇਵਾਦਾਰ ਤੇਰਾ।
ਸਾਰੇ ਸੇਵਕਾਂ ਨੂੰ ਅਪਨੇ ਆਪ ਵਾਂਗੂ, ਯਾਦ ਰਹੇਗਾ ਸਦਾ ਪਿਆਰ ਤੇਰਾ।
ਤੇਰੇ ਸਚੇ ਪਿਆਰ ਦੀ ਛੋਹ ਪਾਕੇ, ਕਲ ਦੇ ਮੰਗਤੇ ਅਜ ਸੁਲਤਾਨ ਬਣ ਗਏ।
ਓਹ ਪਰਮਾਨ ਲਈ ਬਣੇ ਪਰਤਖ ਪ੍ਰੇਮੀ, ਤੇ ਪਰਤਖ ਲਈ ਹੈਨ ਪਰਮਾਨ ਬਣ ਗਏ।
ਸੁਚ ਸੋਧ ਦਾ ਤੈਥੋਂ ਗਿਆਨ ਲੈਕੇ, ਕਲ੍ਹ ਦੇ ਰਾਕਸ਼ਸ਼ ਅਜ ਇਨਸਾਨ ਬਣ ਗਏ।
ਤੇਰੇ ਗਿਆਨ ਭੰਡਾਰੇ ਚੋਂ ਗਿਆਨ ਲੈਕੇ, ਮਹਾਂ ਮੂੜ ਲੋਕੀ ਗਿਆਨਵਾਨ ਬਣ ਗਏ।
ਜੀਭਾ ਥੱਕ ਜਾਏ ਪਰ ਗਿਣਿਆ ਨ ਜਾਵੇ, ਗਿਨਣ ਲਗੀਏ ਜੇ ਉਪਕਾਰ ਤੇਰਾ।
ਮਹਾਂ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ, ਯਾਦ ਰਹੇਗਾ ਸਦਾ ਪਿਆਰ ਤੇਰਾ।
ਪਿਆਰ ਹੀਨੇ ਚੌਰਾਸੀ ਵਿਚ ਰਹੇ ਭੌਂਦੇ, ਪਿਆਰ ਕਰਨ ਵਾਲੇ ਇਸ ਤੋਂ ਪਾਰ ਹੋ ਗਏ।
ਜਿਨਾ ਪਿਆਰ ਦੇ ਰਾਹ ਤੇ ਪੈਰ ਪਾਇਆ, ਰਾਹਨੁਮਾ ਬਣ ਗਏ ਸ਼ਾਹ ਸਵਾਰ ਹੋ ਗਏ।
ਪਿਆਰੇ ਮਾਹੀ ਦੇ ਮਾਹੀ ਤੋਂ ਛੋਹ ਪਾਕੇ, ਪਹਿਲੋਂ ਗੁਲ ਸਣ ਫੇਰ ਗੁਲਜ਼ਾਰ ਹੋ ਗਏ।
ਸਚੇ ਸਤਿਗੁਰੂ ਪਿਆਰ ਦੀ ਰਾਹ ਅੰਦਰ, ਜਿਨਾ ਸਿਰ ਦਿਤਾ ਓਹ ਸਰਦਾਰ ਹੋ ਗਏ।
ਤੈਨੂੰ ਦਿਲੋਂ ਨਹੀਂ ਕਦੇ ਭੁਲਾ ਸਕਦਾ, ਇਕ ਵਾਰ ਜਿਸ ਕੀਤਾ ਦੀਦਾਰ ਤੇਰਾ।
ਅਪਨਾ ਆਪ ਪਰੇਮੀ ਭੁਲੇ ਭੁਲ ਜਾਵੇ, ਯਾਦ ਰਹੇਗਾ ਸਦਾ ਪਿਆਰ ਤੇਰਾ।

੧ ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਨ ੧੮੦੧ ਤੋਂ ੧੯੯੯ ਤਕ

# ਸੌ ਸਾਲਾ ਕੈਲੰਡਰ (ਜੰਤਰੀ)

## (ੳ) ਸਾਲ | (ਅ) ਮਹੀਨੇ

| ੧੮੦੧ ਤੋਂ ੧੯੦੦ ਤਕ | | | | ੧੯੦੧ ਤੋਂ ੧੯੯੯ ਤਕ | | | | ਜਨਵਰੀ | ਫ਼ਰਵਰੀ | ਮਾਰਚ | ਅਪ੍ਰੈਲ | ਮਈ | ਜੂਨ | ਜੁਲਾਈ | ਅਗਸਤ | ਸਤੰਬਰ | ਅਕਤੂਬਰ | ਨਵੰਬਰ | ਦਸੰਬਰ |
|---|---|---|---|---|---|---|---|---|---|---|---|---|---|---|---|---|---|---|---|
| ੦੧ | ੨੯ | ੫੭ | ੮੫ | | ੨੫ | ੫੩ | ੮੧ | ੪ | ੦ | ੦ | ੩ | ੫ | ੧ | ੩ | ੬ | ੨ | ੪ | ੦ | ੨ |
| ੦੨ | ੩੦ | ੫੮ | ੮੬ | | ੨੬ | ੫੪ | ੮੨ | ੫ | ੧ | ੧ | ੪ | ੬ | ੨ | ੪ | ੦ | ੩ | ੫ | ੧ | ੩ |
| ੦੩ | ੩੧ | ੫੯ | ੮੭ | | ੨੭ | ੫੫ | ੮੩ | ੬ | ੨ | ੨ | ੫ | ੦ | ੩ | ੫ | ੧ | ੪ | ੬ | ੨ | ੪ |
| ੦੪ | ੩੨ | ੬੦ | ੮੮ | | ੨੮ | ੫੬ | ੮੪ | ੦ | ੩ | ੪ | ੦ | ੨ | ੫ | ੦ | ੩ | ੬ | ੧ | ੪ | ੬ |
| ੦੫ | ੩੩ | ੬੧ | ੮੯ | ੦੧ | ੨੯ | ੫੭ | ੮੫ | ੨ | ੫ | ੫ | ੧ | ੩ | ੬ | ੧ | ੪ | ੦ | ੨ | ੫ | ੦ |
| ੦੬ | ੩੪ | ੬੨ | ੯੦ | ੦੨ | ੩੦ | ੫੮ | ੮੬ | ੩ | ੬ | ੬ | ੨ | ੪ | ੦ | ੨ | ੫ | ੧ | ੩ | ੬ | ੧ |
| ੦੭ | ੩੫ | ੬੩ | ੯੧ | ੦੩ | ੩੧ | ੫੯ | ੮੭ | ੪ | ੦ | ੦ | ੩ | ੫ | ੧ | ੩ | ੬ | ੨ | ੪ | ੦ | ੨ |
| ੦੮ | ੩੬ | ੬੪ | ੯੨ | ੦੪ | ੩੨ | ੬੦ | ੮੮ | ੫ | ੧ | ੨ | ੫ | ੦ | ੩ | ੫ | ੧ | ੪ | ੬ | ੨ | ੪ |
| ੦੯ | ੩੭ | ੬੫ | ੯੩ | ੦੫ | ੩੩ | ੬੧ | ੮੯ | ੦ | ੩ | ੩ | ੬ | ੧ | ੪ | ੬ | ੨ | ੫ | ੦ | ੩ | ੫ |
| ੧੦ | ੩੮ | ੬੬ | ੯੪ | ੦੬ | ੩੪ | ੬੨ | ੯੦ | ੧ | ੪ | ੪ | ੦ | ੨ | ੫ | ੦ | ੩ | ੬ | ੧ | ੪ | ੬ |
| ੧੧ | ੩੯ | ੬੭ | ੯੫ | ੦੭ | ੩੫ | ੬੩ | ੯੧ | ੨ | ੫ | ੫ | ੧ | ੩ | ੬ | ੧ | ੪ | ੦ | ੨ | ੫ | ੦ |
| ੧੨ | ੪੦ | ੬੮ | ੯੬ | ੦੮ | ੩੬ | ੬੪ | ੯੨ | ੩ | ੬ | ੦ | ੩ | ੫ | ੧ | ੩ | ੬ | ੨ | ੪ | ੦ | ੨ |
| ੧੩ | ੪੧ | ੬੯ | ੯੭ | ੦੯ | ੩੭ | ੬੫ | ੯੩ | ੫ | ੧ | ੧ | ੪ | ੬ | ੨ | ੪ | ੦ | ੩ | ੫ | ੧ | ੩ |
| ੧੪ | ੪੨ | ੭੦ | ੯੮ | ੧੦ | ੩੮ | ੬੬ | ੯੪ | ੬ | ੨ | ੨ | ੫ | ੦ | ੩ | ੫ | ੧ | ੪ | ੬ | ੨ | ੪ |
| ੧੫ | ੪੩ | ੭੧ | ੯੯ | ੧੧ | ੩੯ | ੬੭ | ੯੫ | ੦ | ੩ | ੩ | ੬ | ੧ | ੪ | ੬ | ੨ | ੫ | ੦ | ੩ | ੫ |
| ੧੬ | ੪੪ | ੭੨ | | ੧੨ | ੪੦ | ੬੮ | ੯੬ | ੧ | ੪ | ੫ | ੧ | ੩ | ੬ | ੧ | ੪ | ੦ | ੨ | ੫ | ੦ |
| ੧੭ | ੪੫ | ੭੩ | | ੧੩ | ੪੧ | ੬੯ | ੯੭ | ੩ | ੬ | ੬ | ੨ | ੪ | ੦ | ੨ | ੫ | ੧ | ੩ | ੬ | ੧ |
| ੧੮ | ੪੬ | ੭੪ | | ੧੪ | ੪੨ | ੭੦ | ੯੮ | ੪ | ੦ | ੦ | ੩ | ੫ | ੧ | ੩ | ੬ | ੨ | ੪ | ੦ | ੨ |
| ੧੯ | ੪੭ | ੭੫ | | ੧੫ | ੪੩ | ੭੧ | ੯੯ | ੫ | ੧ | ੧ | ੪ | ੬ | ੨ | ੪ | ੦ | ੩ | ੫ | ੧ | ੩ |
| ੨੦ | ੪੮ | ੭੬ | | ੧੬ | ੪੪ | ੭੨ | | ੬ | ੨ | ੩ | ੬ | ੧ | ੪ | ੬ | ੨ | ੫ | ੦ | ੩ | ੫ |
| ੨੧ | ੪੯ | ੭੭ | ੦੦ | ੧੭ | ੪੫ | ੭੩ | | ੧ | ੪ | ੪ | ੦ | ੨ | ੫ | ੦ | ੩ | ੬ | ੧ | ੪ | ੬ |
| ੨੨ | ੫੦ | ੭੮ | | ੧੮ | ੪੬ | ੭੪ | | ੨ | ੫ | ੫ | ੧ | ੩ | ੬ | ੧ | ੪ | ੦ | ੨ | ੫ | ੦ |
| ੨੩ | ੫੧ | ੭੯ | | ੧੯ | ੪੭ | ੭੫ | | ੩ | ੬ | ੬ | ੨ | ੪ | ੦ | ੨ | ੫ | ੧ | ੩ | ੬ | ੧ |
| ੨੪ | ੫੨ | ੮੦ | | ੨੦ | ੪੮ | ੭੬ | | ੪ | ੦ | ੧ | ੪ | ੬ | ੨ | ੪ | ੦ | ੩ | ੫ | ੧ | ੩ |
| ੨੫ | ੫੩ | ੮੧ | | ੨੧ | ੪੯ | ੭੭ | | ੬ | ੨ | ੨ | ੫ | ੦ | ੩ | ੫ | ੧ | ੪ | ੬ | ੨ | ੪ |
| ੨੬ | ੫੪ | ੮੨ | | ੨੨ | ੫੦ | ੭੮ | | ੦ | ੩ | ੩ | ੬ | ੧ | ੪ | ੬ | ੨ | ੫ | ੦ | ੩ | ੫ |
| ੨੭ | ੫੫ | ੮੩ | | ੨੩ | ੫੧ | ੭੯ | | ੧ | ੪ | ੪ | ੦ | ੨ | ੫ | ੦ | ੩ | ੬ | ੧ | ੪ | ੬ |
| ੨੮ | ੫੬ | ੮੪ | | ੨੪ | ੫੨ | ੮੦ | | ੨ | ੫ | ੬ | ੨ | ੪ | ੦ | ੨ | ੫ | ੧ | ੩ | ੬ | ੧ |

ਇਤਿਹਾਸ ਖੋਜੀਆਂ ਲਈ ਸੰਮਤ, ਮਹੀਨਾ, ਅਤੇ ਤਾਰੀਖ ਤੋਂ ਦਿਨ ਅਥਵਾ ਵਾਰ ਕੱਢਣੇ

## (ੲ) ਹਫਤੇ ਅਤੇ ਦਿਨ ਵਾਰ

| ਸ਼ਨਿੱਚਰਵਾਰ | ਸ਼ੁੱਕਰਵਾਰ | ਵੀਰਵਾਰ | ਬੁੱਧਵਾਰ | ਮੰਗਲਵਾਰ | ਸੋਮਵਾਰ | ਐਤਵਾਰ |
|---|---|---|---|---|---|---|
| ੭ | ੬ | ੫ | ੪ | ੩ | ੨ | ੧ |
| ੧੪ | ੧੩ | ੧੨ | ੧੧ | ੧੦ | ੯ | ੮ |
| ੨੧ | ੨੦ | ੧੯ | ੧੮ | ੧੭ | ੧੬ | ੧੫ |
| ੨੮ | ੨੭ | ੨੬ | ੨੫ | ੨੪ | ੨੩ | ੨੨ |
| ੩੫ | ੩੪ | ੩੩ | ੩੨ | ੩੧ | ੩੦ | ੨੯ |
| | | | | | ੩੭ | ੩੬ |

ਚਿੱਤਰ ਨੰ: ੨

(ੳ) ਚਿਤਰ ਤੋਂ ਸੰਮਤ ਲੈ ਲਵੋ,ਉਂਗਲ ਰਖ ਕੇ ਸਜੇ ਪਾਸੇ ਚਲੋ ਤੇ ਮਹੀਨੇ ਤੇ ਖਲੋ ਜਾਵੋ, ਇਸ ਹਿੰਦਸੇ ਵਿਚ ਜਿਸ ਤਾਰੀਖ ਦਾ ਦਿ ਕਢਣਾ ਹੋਵੇ, ਉਹ ਤਾਰੀਖ ਜਮ੍ਹਾਂ ਕਰ ਦੇਵੋ ਜੋ ਜੋੜ ਆਵੇ ਉਸ ਮੁਤਾਬਕ ਦਿਨ ਅਥਵਾ ਵਾਰ ਨਾਲ ਦੇ ਨਕਸ਼ੇ, ਚਿਤਰ ਨੰ: ੨ ਵਿਚ ਵੇਖੋ

ਉਦਾਹਰਣ (੧) ੧੮ ਜਨਵਰੀ ੧੮੭੨, ੭੨ ਵਾਲਾ ਖਾਨਾ ਸ਼ੁਰੂ ੧੬ ਤੋਂ ਹੈ, ਇਹ ਲਾਈਨ ਫੜ ਕੇ ਜਨਵਰੀ ਮਹੀਨੇ ਤੇ ਆ ਖਲੋ ਜਨਵਰੀ ਵਾਲੇ ਖਾਨੇ ਵਿਚ ੧ ਆਇਆ, ੧ ਵਿਚ ੧੮ ਜਮ੍ਹਾਂ ਕਰ ਦਿਓ, ਇਹ ੧੯ ਹੋਇਆ, ਨਾਲ ਦੇ ਹਫ਼ਤੇ ਵਾਲੇ ਦਿਨਾਂ ਦੇ ਨਕ ਵਿਚ ੧੯ ਵੀਰਵਾਰ ਦੇ ਖਾਨੇ ਵਿਚ ਹੈ, ਸੋ ੧੮ ਜਨਵਰੀ ੧੮੭੨ ਨੂੰ ਵੀਰਵਾਰ ਹੋਇਆ ।

ਉਦਾਹਰਨ (੨) ੨੪ ਜੂਨ ੧੮੮੫, ੧੮੮੫ ਵਾਲਾ ਪਹਿਲਾ ਹੀ ਹੈ, ਇਸ ਨੂੰ ਫੜ ਕੇ ਸਜੇ ਪਾਸੇ ਚਲੋ ਤੇ ਜੂਨ ਤੇ ਆ ਖਲੋਵੋ, ਜੂਨ ਮਹੀਨੇ ਵਿਚ ੧ ਆਉਂਦਾ ਹੈ, ਇਸ ੧ ਵਿੱਚ ੨੪ ਤਰੀਕ ਜਮ੍ਹਾਂ ਕਰ ਦਿਓ, ਇਹ ੨੫ ਹੋਏ, ੨੫ ਦਿਨਾਂ ਦੇ ਖਾਨੇ ਵਿਚ ੨੫ ਬੁਧਵਾ ਹੈ, ਸੋ ੨੪ ਜੂਨ ੧੮੮੫ ਨੂੰ ਬੁਧਵਾਰ ਸੀ।

ਉਦਾਹਰਨ (੩) ੧੭ ਦਸੰਬਰ ੧੯੮੪ ਨੂੰ ਕੀ ਦਿਨ ਹੋਵੇਗਾ, ੧੯੮੪ ਵਾਲਾ ਖਾਨਾ ੪ ਤੋਂ ਚਲਦਾ ਹੈ, ੪ ਵਾਲੇ ਖਾਨੇ ਤੋਂ ਸੱਜੇ ਪਾਸੇ ਚ ਕੇ ਦਸੰਬਰ ਤੇ ਆ ਖਲੋਵੋ,ਇਸ ਖਾਨੇ ਵਿਚ ੬ ਹੈ, ੬ ਵਿੱਚ ੧੭ ਜਮ੍ਹਾਂ ਕਰੋ, ਇਹ ਹੋਏ ੨੩ । ਵਾਰਾਂ ਵਾਲੇ ਖਾਨੇ ਵਿਚ ੨੩ ਨੂੰ ਸੋਮਵਾਰ ਹੈ ਸੋ ੧੭ ਦਸੰਬਰ੧੯੮੪ ਨੂੰ ਸੋਮਵਾਰ ਹੋਵੇਗਾ ।

ਉਦਾਹਰਣ (੪): ੨੬ ਮਈ ੧੮੬੭, ਅਠਾਰਾਂ ਸੌ ਸਤਾਹਠ ਦਾ ਖਾਨਾ ੧੧ ਤੋਂ ਚਲਦਾ ਹੈ । ਇਸ ਤੋਂ ਸੱਜੇ ਚੱਲ ਕੇ ਮਈ ਉਤੇ ਆ ਖਲੋ ਇਹ ੩ ਦਾ ਖਾਨਾ ਹੈ । ੩ ਵਿਚ ੨੬ ਜਮ੍ਹਾਂ ਕਰੋ, ਇਹ ਬਣੇ ੨੯ । ਵਾਰਾਂ ਵਾਲੇ ਨਕਸ਼ੇ ਵਿਚ ੨੯ ਨੂੰ ਐਤਵਾਰ ਹੈ,ਸੁ ੨੬ ਮਈ ੧੮੬੭

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਸਨੂੰ ਸਲਾਹਿਆ—

# ਸਿਹਰੇ ਕਿ ਮਾਲਾ ਨੂੰ ?

[ਸੇਠ ਗੁਰਖਬਸ਼ ਸਿੰਘ ਜੀ ਪ੍ਰੀਤਮ ਬੈਂਕੋਕ

ਨਾਮਧਾਰੀ ਪੰਥ ਦੇ ਇਸ ਸਿਰਕਢ ਦਾਨੀ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਮਹਾਨ ਕ੍ਰਿਪਾ ਰਹੀ ਹੈ। ਅੱਜ ਕਰੋੜਾਂਪਤੀ ਹੁੰਦਿਆਂ ਵੀ ਸੇਠ ਫੂਲਾ ਸਿੰਘ ਜੀ ਦੀ ਸੰਤਾਨ ਅਪਣੀ ਮਾਇਆ ਨੂੰ ਸਤਿਗੁਰੂ ਅਤੇ ਸਾਧ ਸੰਗਤ ਦੀ ਸਮਝਦੀ ਹੈ। ਪ੍ਰੀਤਮ ਜੀ ਤੇ ਧੀਰ ਜੀ ਦੋਵੇਂ ਵੀਰ ਕਦੇ ਸਤਿਜੁਗ ਦੇ ਪ੍ਰਸਿਧ ਕਵੀ ਸਨ। ਹੁਣ ਜ਼ਿਆਦਾ ਵਿਹਾਰੀ ਪ੍ਰਵਿਰਤੀ ਹੋਣ ਕਰਕੇ ਰਉਂ ਅਧੀਨ ਹੀ ਭਾਵੇਂ ਕੁਝ ਲਿਖਣ।

ਉਹਨਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬੜੇ ਸੁਖ ਸਨੇਹ ਦੇ ਦਿਨ ਮਾਣੇ ਹਨ ਤੇ ਮੈਂ ਵੇਖਦਾ ਹਾਂ ਕਿ ਜਿਵੇਂ ਕਿਸੇ ਭਗਵਾਨ ਦੇ ਭਗਤ ਉਹਦੇ ਲਈ ਨਿਤ ਸਿਮਰਨ ਵਿਚ ਰਹਿਣ ਇਵੇਂ ਪ੍ਰੀਤਮ ਜੀ ਸਤਿਗੁਰੂ ਪਿਆਰ ਵਿਚ ਗੁਆਚੇ ਰਹਿੰਦੇ ਹਨ। ਉਨ੍ਹਾਂ ਦੀਆਂ ਚਿਠੀਆਂ ਵਿਚੋਂ ਸੁਭਾਵਕ ਹੀ ਅਜੇਹੀ ਸਮੱਗਰੀ ਮਿਲ ਜਾਂਦੀ ਹੈ ਜੋ ਸਤਿਗੁਰੂ ਜੀ ਦੀ ਯਾਦ ਵਿਚ ਓਤ ਪ੍ਰੋਤ ਹੁੰਦੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਵੀ ਆਪ ਤੇ ਨਦਰਿ ਕਰਮ ਹੈ ਤੇ ਆਪ ਇਨ੍ਹਾਂ ਵਿਚੋਂ ਉਸ ਜੋਤ ਦੇ ਦਰਸ਼ਨ ਕਰਕੇ ਬਾਗ਼ ਬਾਗ਼ ਹੋ ਜਾਂਦੇ ਹਨ। ਪਿਛਲੇ ਦਿਨੀਂ (੩੦ ਜੁਲਾਈ ੧੯੬੧ ਐਤਵਾਰ ਨੂੰ) ਉਨ੍ਹਾਂ ਦੇ ਸਪੁਤ੍ਰ ਸੁਰ ਅੰਮ੍ਰਿਤ ਸਿੰਘ ਦੇਅਨੰਦ ਕਾਰਜ ਵਾਸਤੇ ਸੇਠ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਦੋਬਾਰਾ ਸਿਆਮ ਵਿਖੇ ਪਹੁੰਚਣ ਦੀ ਬੇਨਤੀ ਕਰਕੇ ਸਾਧ ਸੰਗਤ ਸਿਆਮ ਨੂੰ ਦਰਸ਼ਨ ਲਾਭ ਦਾ ਅਵਸਰ ਦਿਤਾ।

ਇਸ ਵਾਰ ਉਹਨਾਂ ਕਾਗਜ਼ ਫੋਲਦਿਆਂ ਇਕ ਨਜ਼ਮ ਲਭੀ ਜੋ ਨਿਜੀ ਹੁੰਦਿਆਂ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਸੀ। ਆਪ ਲਿਖਦੇ ਹਨ:

"ਮੇਰੇ ਵਡੇ ਲੜਕੇ ਸੁਦਰਸ਼ਨ ਸਿੰਘ ਦਾ ਅਨੰਦ ਕਾਰਜ ਅਗਲੇ ਭਲਕ ਹੋਣਾ ਸੀ। ਸਚੇ ਪਾਤ-ਸ਼ਾਹ ਸਤਿਗੁਰੂ ਜੀ ਬੈਠੇ ਮੈਨੂੰ ਦਰਸ਼ਨ ਦੇ ਰਹੇ ਸਨ ਕਿ ਅਚਾਨਕ ਬਚਨ ਹੋਇਆ ਲੋਕੀਂ ਜੋ ਵਿਆਹ ਨੂੰ ਸਿਹਰਾ ਬੰਨ੍ਹਦੇ ਤੇ ਫਿਰ ਸਿਹਰਾ ਪੜ੍ਹਦੇ ਹਨ, ਮਾਲਾ ਹੀ ਚਾਹੀਦੀ ਏ। ਸੋ ਮੈਂ ਰਾਤ ਨੂੰ ਬਹਿਕੇ ਮਾਲਾ ਬਣਾ ਲਈ।

ਇਹ ਮਾਲਾ ਆਪਣੇ ਵੀਰ ਸੁਦਰਸ਼ਨ ਸਿੰਘ ਨੂੰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ, ਅਨੰਦ ਕਾਰਜ ਸਮੇ (੧੯ ਫਰਵਰੀ ੧੯੫੪) ਉਸਦੀ ਛੋਟੀ ਭੈਣ ਅਵਨਾਸ਼ ਕੌਰ ਨੇ ਬੜੀ ਸਧਰ ਤੇ ਪਿਆਰ ਨਾਲ ਪਹਿਨਾਈ ਸੀ।"

ਸੇਠ ਗੁਰਬਖਸ਼ ਸਿੰਘ ਜੀ ਰਚਿਤ ਏਹ ਮਾਲਾ ਮੈਂ ਤਾਂ ਪਰਕਾਸ਼ਤ ਕਰਨ ਲਗਾ ਹਾਂ ਕਿ ਇਸ ਚੋਂ ਸਾਨੂੰ ਦੋ ਪ੍ਰਾਪਤੀਆਂ ਹੋਣਗੀਆਂ। ਪਹਿਲੀ ਇਹ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਿਹਰੇ ਦੀ ਥਾਂ ਮਾਲਾ ਪਹਿਨਣ ਦਾ ਹੁਕਮ ਹੈ। ਦੂਜੀ ਇਹ ਕਿ ਮਾਲਾ ਦੀ ਮਹਾਨਤਾ ਨੂੰ ਜਿਵੇਂ ਸੇਠ ਪ੍ਰੀਤਮ ਜੀ ਨੇ ਗੁੰਦਿਆ ਹੈ, ਇਸਨੂੰ ਵੇਖਕੇ ਚੰਗੀ ਪਿਰਤ ਪਵੇਗੀ। ਮੈਂ ਆਸ ਕਰਦਾ ਹਾਂ ਕਿ ਸਤਿਜੁਗ ਦੇ ਪਾਠਕ ਆਪਣੇ ਦਾਨੀ ਵੀਰ ਦਾ ਗੁਰੂ ਪਿਆਰ ਮਾਲਾ ਦੇ ਹਰ ਮਣਕੇ ਚੋਂ ਝਲਕਦਾ ਤਕ ਸਕਣਗੇ। [ਪ. ਸ. ਕ.

(ਨੋਟ: ਸੇਠ ਜੀ ਨੂੰ ਉਨ੍ਹਾਂ ਦੀ ਫੋਟੋ ਬਾਬਤ ਲਿਖਿਆ ਹੈ ਜੇ ਉਹ ਸਮੇ ਸਿਰ ਮਿਲ ਸਕੀ ਅਤੇ ਬਲਾਕ ਬਣਕੇ ਛਪ ਸਕੀ ਤਾਂ ਪਾਠਕ ਕਵਿਤਾ ਵਿਚ ਉਤਾਰੇ ਦਿਲ ਵਾਲੇ ਦਾ ਮੁਹਾਂਦਰਾ ਵੀ ਤਕ ਸਕਣਗੇ।)

ਆਹ ਲਵੋ ਸੁਦਰਸ਼ ਜੀ ਪਹਿਨ ਮਾਲਾ, ਗੁਰੂ ਰਾਮ ਸਿੰਘ ਜੋ ਬਣਾਈ ਮਾਲਾ।
ਵਧ ਪਾਰਸੋਂ ਸਾਂਭਕੇ ਰਖੀ ਮਾਲਾ, ਕਲਪ ਬ੍ਰਿਛ ਦੀ ਇਹ ਨਿਆਈਂ ਮਾਲਾ।
ਕਾਮਧੇਨ ਵੀ ਚੁੰਮਦੀ ਏਹ ਮਾਲਾ, ਬਰਕਤ ਅਰਸ਼ਾਂ ਤੋਂ ਇਹ ਲਿਆਈ ਮਾਲਾ।
ਹੀਰੇ ਲਾਲਾਂ ਤੇ ਕੰਚਨੋਂ ਵਧ ਮਾਲਾ, ਰਾਜ ਤਖਤ ਤੋਂ ਵਧ ਜਣਾਈ ਮਾਲਾ।
ਰਿਧ ਸਿਧ ਦਵਾਰ ਤੇ ਖੜੇ ਉਹਦੇ, ਜਪ ਚੁਅਖਰਾ ਜਿਸ ਭਵਾਈ ਮਾਲਾ।
ਦੁਖ, ਰੋਗ, ਦਲਿਦਰ ਸਭ ਦੂਰ ਹੋਵਣ, ਕਰੇ ਮੁਸ਼ਕਲਾਂ ਦੂਰ ਬਲਾਈ ਮਾਲਾ।
ਮਾਲਾ ਵੇਖਕੇ ਤੇ ਮਾਲੋ ਮਾਲ ਹੋ ਗਏ, ਰਿਹਾ ਘਾਟਾ ਨ ਜਿਸ ਚਲਾਈ ਮਾਲਾ।
ਇਸ ਮਾਲਾ ਨੂੰ ਤੱਕ ਲੁਕਾਈ ਉਠੀ, ਗੁਰੂ ਰਾਮ ਸਿੰਘ ਜਦੋਂ ਦਿਖਾਈ ਮਾਲਾ।
ਲੰਦਨ ਕੰਬਿਆ, ਗੋਰੇ ਨੇ ਪੁਛ ਕੀਤੀ, ਕੇਹੜੀ ਤੋਪ ਈਜਾਦ ਚਲਾਈ ਮਾਲਾ?
'ਇਕ ਸੌ ਅੱਠ ਗੋਲੇ' ਕਿਹਾ ਹਸ ਗੁਰ ਜੀ,'ਪੌਂਦੇ ਏਸ ਵਿਚ' ਫੜ ਵਖਾਈ ਮਾਲਾ।
ਇਹ ਮਾਲਾ ਫਿਰ ਜਗ ਪ੍ਰਚਲਤ ਹੋਈ, ਗੁਰੂ ਹਰੀ ਸਿੰਘ ਜਦੋਂ ਉਠਾਈ ਮਾਲਾ।
ਸੋਹੇਂ ਤਕ ਖਾਂ ਗੁਰ ਪ੍ਰਤਾਪ ਹਰਿ ਨੂੰ, ਕੰਠ ਜਿਨਾਂ ਦੇ ਏਹ ਸੁਹਾਈ ਮਾਲਾ।
ਇਹ ਮਾਲਾ 'ਗੁਰਬਖਸ਼' 'ਪ੍ਰਕਾਸ਼' ਕਰਕੇ, ਤੇਰੇ ਗਲੇ ਵਿਚ ਅਜ ਪਵਾਈ ਮਾਲਾ।
ਗੁਰ ਮੂਰਤ ਨੂੰ ਮਨ ਵਸਾਈ ਰਖੀਂ, ਸੁਾਸ ਸੁਾਸ ਨਾ ਇਹ ਭੁਲਾਈਂ ਮਾਲਾ।
ਨਾਲ ਪਿਆਰ ਦੇ'ਹਰੀ ਪਿਆਰ'ਜੀ ਨੇ,ਹਥੀਂ ਅਜ'ਮਨ-ਵਿੰਦਰ' ਫੜਾਈ ਮਾਲਾ।
ਮਾਲਾ ਗ੍ਰਿਸਤ ਦੀ ਵਿਚ ਪਹੁਚਿਆ ਤੂੰ, ਜਦੋਂ ਆਨ ਮਨਵਿੰਦਰ ਪਹਿਨਾਈ ਮਾਲਾ।
ਤੇਰੇ ਦਾਦਾ ਜੀ ਅਰਸ਼ ਤੋਂ ਕਹਿ ਰਹੇ ਨੇ, ਏ ਸੁਦ੍ਰਸ਼ਨ ਦੇ ਵਾਂਗ ਚਮਕਾਈਂ ਮਾਲਾ।
ਬਾਣੀ ਪੜ੍ਹਕੇ ਜਪੀਂ ਤੂੰ ਨਾਮ ਹਰਦਮ, ਆਪਣੇ ਜੀਵਨ ਦੀ ਜੋਤ ਬਣਾਈਂ ਮਾਲਾ।
ਟੇਕ ਰਖੀਂ ਨ ਬਿਨਾ ਪ੍ਰਤਾਪ ਹਰ ਤੋਂ, ਨਾਲ ਸਿਦਕ ਦੇ ਇਹ ਅਪਨਾਈਂ ਮਾਲਾ।
ਬਿਨਾ ਸੇਵ ਤੋਂ ਸਿਦਕ ਨਾ ਹਥ ਲਗੇ, ਸਿਦਕੋਂ ਬਿਨਾ ਨਾ ਹੋਇ ਸਹਾਈ ਮਾਲਾ।
ਆਏ ਗਏ ਅਤਿਥੀ ਦੀ ਸੇਵ ਕਰਨੀ, ਮੂੰਹੋਂ ਭਜਨ ਕਰ ਹਥੀਂ ਫਿਰਾਈਂ ਮਾਲਾ।
ਵੰਡ ਛਕਣਾ, ਧਰਮ ਦੀ ਕਿਰਤ ਕਰਨੀ, ਇਕ ਸਾਕ ਸਚਾ ਭੈਣ ਭਾਈ ਮਾਲਾ।
ਖੁਸ਼ੀ ਹੋਈ 'ਪ੍ਰਕਾਸ਼' 'ਅਬਨਾਸ਼'ਤਕਕੇ,ਨਾਲ ਸਧਰਾਂ' ਦਿਆਲ' ਚੁਮਾਈ ਮਾਲਾ।
ਧਰਮ, ਦੀਪ, ਸੁਰਅੰਮ੍ਰਤ ਜੀ ਛਿੜਕ ਰਹੇ ਨੇ, ਹਰਮੀਤ ਫਿਰਦੀ ਚਾਈਂ ੨ ਮਾਲਾ।
'ਹਰ ਨਰੈਣ' ਜੀ ਲੈ ਅਵਤਾਰ ਆਏ, 'ਧੀਰ' ਦੇ 'ਤ੍ਰਲੋਕੀ' ਵਧਾਈ ਮਾਲਾ।
ਆਈ 'ਬਚਨ' 'ਸਤਵੰਤ' 'ਮਹੰਤ' ਲੈਕੇ,'ਜੀਤਚਰਨ' ਨੇ ਆਣ ਪਕੜਾਈ ਮਾਲਾ।
ਇਹ 'ਵਰਿਆਮ' ਮਾਲਾ ਮਨ ਜਿਤਣੇ ਨੂੰ, ਸੁਰਿੰਦਰ ਦੇਂਵਦਾ ਸੰਗ ਵਧਾਈ ਮਾਲਾ।



# ਸੇਵਕਾਂ ਦਾ ਰਖਵਾਲਾ

[ਮਾਸਟਰ ਸੋਹਾਵਾ ਸਿੰਘ ਜੀ 'ਪ੍ਰਦੇਸੀ'

ਸ੍ਰੀਮਾਨ ਮਾਸਟਰ ਸੋਹਾਵਾ ਸਿੰਘ ਜੀ ਅੱਜ ਤਿਰਾਸੀਆਂ ਦੇ ਹਨ । ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਨੂੰ ਮਾਸਟਰੀ ਅਜੇਹੀ ਬਖਸ਼ੀ ਹੈ, ਜੋ ਇਸ ਉਮਰ ਵਿੱਚ ਵੀ ਘਰ ਨਹੀਂ ਬਹਿਣ ਦਿੰਦੀ। ਸਾਰੀ ਜ਼ਿੰਦਗੀ ਸਕੂਲ ਮਾਸਟਰੀ ਵਿੱਚ ਬੀਤੀ। ਸਰਕਾਰੀ ਪੈਨਸ਼ਨ ਲੈਕੇ ਹੁਣ ਸ੍ਰੀ ਜੀਵਨ ਨਗਰ ਮਹਾ ਵਿਦਿਆਲਾ ਦੇ ਮਾਸਟਰ ਵੀ ਹਨ ਤੇ ਪ੍ਰਬੰਧਕ ਵੀ ਹਨ। ਆਪ ਨੂੰ ਸ਼ੌਕ ਹੈ ਕਿ ਉਹਨਾਂ ਨੂੰ 'ਜੀਉਂਦਿਆਂ ਹੀ' 'ਮਰ ਗਿਆ' ਸਮਝਕੇ ਉਨ੍ਹਾਂ ਵਾਸਤੇ ਕੁਝ ਕਿਹਾ ਜਾਂ ਲਿਖਿਆ ਜਾਵੇ ਤੇ ਉਨ੍ਹਾਂ ਦੀ ਇਹ ਕੋਸ਼ਸ਼ ਹੀ ਉਨ੍ਹਾਂ ਦੇ 'ਦਰਗਾਹੀ ਸੱਦਿਆਂ' ਵਿੱਚ ਰੋਕ ਹੈ।

ਆਪ ਨੇ ਸੰਖੇਪ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਹ ਚਮਤਕਾਰ ਦਿਤਾ ਹੈ ਜਿਸ ਦੀ ਕਿਰਨ ਮਾਤ੍ਰ ਨੇ ਇਸ ਮਾਸਾਹਾਰੀ ਲੁਹਾਰ ਨੂੰ ਦੇਵਤਿਆਂ ਦਾ ਜੀਵਨ ਬਖਸ਼ ਦਿਤਾ। ਉਮੀਦ ਕੀਤੀ ਜਾ ਸਕਦੀ ਹੈ ਕਿ ਇਹ ਦੋ ਦਹਾਕੇ ਜੀਵਨ ਦੇ ਸ਼ਾਇਦ ਹੋਰ ਵੀ ਚੱਲ ਸਕਣ। [ਪ. ਸ. ਕ.

ਗੱਲ ਬੜੀ ਨਿੱਕੀ ਜੇਹੀ ਹੈ। ਪਰਭਾਵ ਇਸ ਨੇ ਮੇਰੇਤੇ ਆਖਰਾਂ ਦਾ ਪਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਪਨੇ ਵਿੱਚ ਦਰਸ਼ਨ ਦੇ ਕੇ ਮੈਨੂੰ ਅਪਣੇ ਚਰਨਾਂ ਦਾ ਗੁਲਾਮ ਬਣਾ ਲਿਆ।

ਗੱਲ ਇੰਜ ਹੋਈ। ਮੈਂ ਉਹਨੀਂ ਦਿਨੀਂ (੧੯੦੯ ਈ:) ਲਹੌਰ ਵਿਚ ਗੌਰਮਿੰਟ ਟੈਕਨੀਕਲ ਸਕੂਲ ਦਾ ਇਨਚਾਰਜ ਸਾਂ। ਪੰਜ ਮੁਸਲਮਾਨ ਮਾਸਟਰ ਮੇਰੇ ਮਾਤਹਿਤ ਸਨ। ਇਹ ਤੁਸੀਂ ਜਾਣਦੇ ਹੀ ਹੋ ਕਿ ਉਪਰਲੇ ਅਫਸਰਾਂ ਨੂੰ ਅਪਣੇ ਮਾਤਹਿਤਾਂ ਤੋਂ ਮੁਫ਼ਤ ਕੰਮ ਕਰਵਾਣ ਦਾ ਸ਼ੁਦਾਅ ਚੰਬੜਿਆ ਹੀ ਰਹਿੰਦਾ ਹੈ। ਮੇਰੇ ਤੇ ਤਾਂ ਸਤਿਗੁਰਾਂ ਦੀ ਕਿਰਪਾ ਹੀ ਸੀ, ਪਰ ਮੇਰੇ ਹੈਡ ਮਾਸਟਰ ਨੇ ਦੋ ਚਾਰ ਵਾਰ ਮੈਨੂੰ ਕਹਿਆ ਕਿ ਐਤਵਾਰ ਨੂੰ ਅਪਣੇ ਮਾਸਟਰਾਂ ਨੂੰ ਉਹਦੇ ਜ਼ਾਤੀ ਕੰਮਾਂ ਲਈ ਘਰ ਭੇਜਿਆ ਕਰਾਂ। ਮੈਂ ਮਾਤਹਿਤ ਮਾਸਟਰਾਂ ਨੂੰ ਇਕ ਦਿਨ ਹੈਡ ਮਾਸਟਰ ਦੀ ਮਰਜ਼ੀ ਦੱਸੀ। ਉਹਨਾਂ ਕਿਹਾ-"ਉਸਤਾਦ ਜੀ, ਐਤਵਾਰ ਦੀ ਛੁਟੀ ਗੌਰਮਿੰਟ ਦਿੰਦੀ ਹੈ ਕਿ ਅਸੀਂ ਵੀ ਆਰਾਮ ਕਰ ਲਈਏ, ਸਫਾਈ ਵਗੈਰਾ ਕਰ ਕਰਵਾ ਲਈਏ, ਬਾਲ ਬੱਚੇ ਵਿਚ ਰਹਿ, ਕੁਝ ਘਰ ਲਈ ਖਰੀਦੋ ਫਰੋਖਤ ਵੀ ਕਰੀਏ; ਅਸਾਂ ਤਾਂ ਹੈਡ ਮਾਸਟਰ ਦੀ ਰੀਝ ਪੂਰੀ ਨਹੀਂ ਕਰਨੀ।" ਹੈਡ ਮਾਸਟਰ ਨੇ ਮੇਰੇ ਮੂੰਹੋਂ ਮਾਸਟਰਾਂ ਦਾ 'ਜਵਾਬ' ਸੁਣਕੇ ਮੈਨੂੰ ਵੀ ਮਨ ਹੀ ਮਨ ਉਨ੍ਹਾਂ ਦਾ ਸਾਥੀ ਠਹਿਰਾ ਦਿਤਾ। ਚੁਕ ਦਰਖਾਸਤ ਦਿੱਤੀ, ਡਾਇਰੈਕਟਰ ਆਫ ਸਕੂਲਜ਼ ਨੂੰ ਕਿ ਸੁਹਾਵਾ ਸਿੰਘ ਨਾ-ਅਹਿਲ ਹੈ, ਮੇਰਾ ਹੁਕਮ ਨਹੀਂ ਮੰਨਦਾ, ਕੰਮ ਨਹੀਂ ਕਰਾ ਸਕਦਾ। ਇਸ ਨੂੰ ਏਥੋਂ ਬਦਲਿਆ ਜਾਵੇ। ਤਰੱਕੀ ਬੰਦ ਕਰਕੇ ਫਸਟ ਤੋਂ ਸੈਕਿੰਡ ਕੀਤਾ ਜਾਵੇ।

ਡਾਇਰੈਕਟਰ ਦੇ ਦਫਤਰ ਵਿਚੋਂ ਮੇਰੇ ਇੱਕ ਜਮਾਤੀ ਨੇ ਮੈਨੂੰ ਆ ਦਸਿਆ। ਧੀਰਜ ਵੀ ਦਿਤਾ। ਪਰ ਮੈਂ ਅਪਣਾ ਭਵਿੱਖ ਖਰਾਬ ਹੁੰਦਾ ਵੇਖਕੇ ਕੁਛ ਚਿੰਤਾਵਾਨ ਹੋ ਗਿਆ।

ਅਗਲੇ ਭਲਕ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਅਰਦਾਸਾ ਸੋਧਕੇ ਅਪਣੀ ਭਜਨ ਵਾਲੀ ਕੋਠੜੀ ਵਿੱਚ ਬੈਠ ਗਿਆ। ਅਜੇ ਸੁਰਤੀ ਜੁੜਨ ਹੀ ਲੱਗੀ ਸੀ ਕਿ ਮੈਨੂੰ ਭੰਨਕੇ ਮੁੜ ਸੁਰਜੀਤ ਕਰਨ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਸਾਖਿਆਤ ਹੋਏ। ਕਹਿਣ ਲਗੇ-"ਫਿਕਰ ਕਿਉਂ ਕਰਦਾ ਹੈਂ। ਰੋਜ਼ੀ

ਮੇਰੇ ਹੱਥ ਹੈ। ਤੈਨੂੰ ਲਹੌਰੋਂ ਨਹੀਂ ਬਦਲਾਂਗਾ। ਨਾ ਤੇਰੀ ਤਰੱਕੀ ਬੰਦ ਤੇ ਨਾ ਤੈਨੂੰ ਫਸਟ ਤੋਂ ਸੈਕਿੰਡ ਕੀਤਾ ਜਾਵੇਗਾ । ਹੈਡ ਮਾਸਟਰ ਸਿਰਫ ਦੋ ਮਹੀਨੇ ਹੀ ਹੈ। ਮੈਂ ਤੈਥੋਂ ਪਿਛਲੇ ਜਨਮ ਵਿੱਚ ਵੀ ਕੰਮ ਲਿਆ ਸੀ, ਹੁਣ ਵੀ ਲਵਾਂਗਾ। ਬਿਧੀ ਚੰਦ ਨੂੰ ਘੋੜੇ ਲਿਆਉਣ ਵਿੱਚ ਤੂੰ ਹੀ ਪਨਾਹ ਦਿੱਤੀ ਸੀ। ਮਸਤੀ ਦਰਵਾਜੇ ਦੇ ਅੰਦਰ ਜਿਥੇ ਭਾਈ ਤਾਰੂ ਸਿੰਘ ਨੂੰ ਚਰਖੜੀ ਚਾੜ੍ਹਿਆ ਸੀ, ਮਸੀਤ ਦੇ ਨਾਲ ਤੇਰਾ ਘਰ ਸੀ, ਜਾਕੇ ਵੇਖ ਲੈ ਤੂੰ ਕੋਈ ਫਿਕਰ ਨ ਕਰ, ਤੂੰ ਏਥੇ ਹੀ ਰਹੇਂਗਾ।"

ਚੌਥੇ ਦਿਨ ਉਪਰੋਂ ਹੁਕਮ ਆਇਆ ਕਿ ਸੁਹਾਵਾ ਸਿੰਘ ਦੀ ਬਦਲੀ ਨਹੀਂ ਹੋਵੇਗੀ, ਨਾ ਤਰੱਕੀ ਰੁਕੇਗੀ ਤੇ ਨਾ ਸੈਕੰਡ ਕੀਤਾ ਜਾਵੇਗਾ। (ਸਗੋਂ ਦੋ ਸਾਲ ਪਹਿਲਿਆਂ ਦੀ ਵੀ ਤ੍ਰਕੀ ਹੋ ਗਈ) ੪੫) ਤੋਂ ੫੫) ਕੀਤੇ ਜਾਣਗੇ। ਮਹਿਕਮੇ ਨੇ ਨੋਟ ਕੀਤਾ ਕਿ ਇਹ ਹੈਡ ਮਾਸਟਰ ਦੀ ਸ਼ਰਾਰਤ ਦਾ ਸ਼ਿਕਾਰ ਹੈ।

ਤੇ ਏਸ ਨੂੰ ਤੁਸੀਂ ਕੀ ਸਮਝੋਗੇ ਕਿ ਦੋਹੀਂ ਮਹੀਨੀਂ ਮੇਰਾ ਹੈਡ ਮਾਸਟਰ ਵੀ ਮਰ ਗਿਆ।

ਮੈਂ ਓਦੋਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਜੇਹੀ ਪਕੜ ਵਿੱਚ ਆਇਆ ਹਾਂ ਕਿ ਹੁਣ ਤਕ ਨਹੀਂ ਛੁਟ ਸਕਿਆ। ਹੁਣ ਵੀ ਉਹ ਮੈਥੋਂ ਇਕ ਪੂਰੇ ਆਦਮੀ ਜਿੰਨਾ ਕੰਮ ਲੈਂਦੇ ਹਨ।

---

## ਤੇਰੀ ਯਾਦ ਦੇ ਵਿਚ ਰੋਂਦੀਆਂ, ਅੱਜ ਆਨ ਬਹਾਰਾਂ

[ਸ੍ਰੀ ਗਿਆਨ ਸਿੰਘ ਜੀ ਹਮੀਦਾ ਜਮਨਾ ਨਗਰ

ਅੱਜ ਭਾਰਤ ਮਾਂ ਵੀ ਰੋਂਵਦੀ,
ਭਰ ਭਰਕੇ ਹਾਂਵਾਂ।
ਤੈਨੂੰ ਲੱਭਦੀਆਂ ਫਿਰਦੀਆਂ ਕ੍ਰਿਸ਼ਨ ਜੀ,
ਅੱਜ ਤੇਰੀਆਂ ਗਾਵਾਂ।
ਤੈਨੂੰ ਲੱਭਦੇ ਪਏ ਗਰੀਬ ਨੇ,
ਕਰ ਲੰਮੀਆਂ ਬਾਹਵਾਂ।
ਤੂੰ ਕਿਵੇਂ ਅਸਾਂ ਨੂੰ ਛਡ ਗਿਓਂ ?
ਮੈਂ ਸਦਕੇ ਜਾਵਾਂ।
ਹੇ ਸਤਿਗੁਰ ਪ੍ਰਤਾਪ ਸਿੰਘ,
ਤੈਂਡੀ ਯਾਦ ਜਾਂ ਆਵੇ।
ਉਦੋਂ ਆਣ ਤਰੇਲੀ ਛੁੱਟਦੀ,
ਤੇ ਦਿਲ ਘਬਰਾਵੇ।
ਉਦੋਂ ਖਿੱਚਾਂ ਪੈਣ ਸਰੀਰ ਨੂੰ,
ਮਨ ਭਰਦਾ ਹਾਵੇ।
ਉਦੋਂ ਧੜ ਤਾਂ ਜ਼ਿਮੀ ਤੇ ਲੇਟਦਾ,
ਰੂਹ ਕਲਵਲ ਖਾਵੇ।
ਤੂੰ ਜਿਹਾ ਵਿਛੋੜਾ ਦੇ ਗਿਉਂ,
ਦੋ ਜੱਗ ਦੇ ਵਾਲੀ।
ਇਸ ਬਾਗ ਨੂੰ ਸੁੰਞਾ ਕਰ ਗਿਓਂ,
ਹਿੰਦ—ਬਾਗ ਦੇ ਮਾਲੀ।
ਅੱਜ ਕਲੀਆਂ ਫੁੱਲ ਮੁੜ ਸਹਿਕਦੇ,
ਹਿੰਦ ਹੋ ਗਈ ਖਾਲੀ।
ਦੇਹ ਦਰਸ਼ਨ ਸ੍ਰੀ ਜਗਜੀਤ ਚੌਂ,
ਅਸੀਂ ਖੜੇ ਸਵਾਲੀ।



# ਸਤਿਗੁਰੂ ਜੀ ਦੇ ਨਿਕਟੀ ਸੇਵਕ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ-ਕਾਲ ਵਿਚ ਉਨ੍ਹਾਂ ਦੀ ਨਿਕਟੀ ਸੇਵਾ ਅਨੇਕਾਂ ਸਜਣਾਂ ਨੇ ਹਾਸਲ ਕੀਤੀ। ਕੋਈ ਲਾਂਗਰੀ ਸੀ ਤੇ ਕੋਈ ਗੜਵਈਆ, ਕੋਈ ਖਜ਼ਾਨਚੀ ਸੀ ਤੇ ਕੋਈ ਸਲਾਹ-ਕਾਰ। ਕੋਈ ਮੁਖਤਾਰ ਆਮ ਸੀ ਤੇ ਕੋਈ ਮੁਖ ਪ੍ਰਬੰਧਕ, ਕੋਈ ਪਰਚਾਰਕ ਸੀ ਤੇ ਕੋਈ ਉਨ੍ਹਾਂ ਦੇ ਅਖਬਾਰ ਦਾ ਸੰਪਾਦਕ। ਉਹਨਾਂ ਸਭਨਾਂ ਉਤੇ ਲਿਖਣਾ ਬੜਾ ਖੋਜ ਤਲਬ ਹੈ ਤੇ ਵਖਰੇ ਪ੍ਰਕਾਸ਼ਨ ਦੀ ਲੋੜ ਦਰਸਾਂਦਾ ਹੈ। ਅਤੇ ਇਹ ਕੰਮ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ। ਜਿਸ ਵੀ ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ, ਜੀਵਨ ਦਾ ਸਮਾ ਦੇਕੇ, ਕੋਈ ਸੇਵਾ ਕੀਤੀ ਤੇ ਕੁਝ ਅਰਸਾ ਸ੍ਰੀ ਸਤਿਗੁਰੂ ਜੀ ਦਾ ਸਤਿ-ਕਾਰ ਪਿਆਰ ਲਿਆ ਉਹ ਉਹ ਨਾਮਧਾਰੀ ਇਤਿਹਾਸ ਦਾ ਅੰਗ ਬਣਨਾ ਚਾਹੀਦਾ ਹੈ। ਪਰ ਮੈਂ ਕੇਵਲ ਅੰਤ ਸਮੇ ਦੇ ਸੇਵਕਾਂ ਬਾਬਤ ਕੁਝ ਲਿਖ ਸਕਿਆ ਹਾਂ।

ਮੈਂ ਕੋਸ਼ਸ਼ ਕੀਤੀ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਜੀ ਸੇਵਕਾਂ ਅਤੇ ਸ੍ਰੀ ਸਤਿਗੁਰੂ ਜੀ ਦੇ ਮੌਜੂਦਾ ਨਿਕਟੀ ਸੇਵਕਾਂ ਦਾ ਸਹੀ ਸਹੀ ਚਿਤ੍ਰਣ ਕਰਾਂ। ਕਿਸੇ ਵੰਡ ਵਿਤਕਰੇ ਤੋਂ ਪਰਹੇਜ਼ ਕਰ-ਦਿਆਂ ਜਿਹੋ ਜਿਹੇ ਇਹ ਨਿਜੀ ਸੇਵਕ ਮੈਨੂੰ ਲਗੇ ਹਨ ਤੇ ਜਾਂ ਜਿਵੇਂ ਦੇ ਸਤਿਗੁਰਾਂ ਨੂੰ ਏਹ ਜਾਪਦੇ ਰਹੇ ਮੈਂ ਤਿਵੇਂ ਦੇ ਕਲਮੀ ਚਿਤਰ ਉਘਾੜੇ ਹਨ। ਮੇਰਾ ਖਿਆਲ ਹੈ ਕਿ ਮੇਰਾ ਇਹ ਜਤਨ ਸਤਿਜੁਗ ਦੇ ਅਨੇਕਾਂ ਪਾਠਕਾਂ ਨੂੰ ਇਹਨਾਂ ਨਿਤ ਤਕੇ ਸਜਣਾਂ ਨੂੰ ਨੇੜਿਓਂ ਹੋਕੇ ਵੇਖਣ ਦਾ ਮੌਕਾ ਦੇਵੇਗਾ। [ਪ. ਸ. ਕ.

## (੧) ਭਾਈ ਵਜ਼ੀਰ ਸਿੰਘ ਜੀ

ਮੈਂ ਭਾਈ ਸਾਹਿਬ ਉਤੇ ਆਪਣਾ ਲੇਖ ਉਨ੍ਹਾਂ ਦੇ ਜੀਊਂਦੇ ਜੀ ਦੂੰਹ ਪੜਾਵਾਂ ਵਿਚ ਲਿਖਿਆ ਸੀ। ਇਕ ਹਿਸਾ ਉਨ੍ਹਾਂ ਦੇ ਸਖਤ ਬਿਮਾਰ ਪੈਣ ਸਮੇ ਲਿਖਿਆ ਗਿਆ, ਜਦੋਂ ਕਿ ਬਚਣ ਦੀ ਉਮੀਦ ਨਹੀਂ ਸੀ, ਤੇ ਦੂਜਾ ਜਦੋਂ ਉਹ ਸਰੀਰਕ ਤੌਰ ਤੇ ਤੰਦਰੁਸਤ ਸਨ। ਪਰ ਹੋਣੀ ਦੇ ਚਮਤਕਾਰ ਵੇਖੋ ਕਿ ਇਹ ਮਜ਼ਮੂਨ ਮੈਂ ਪਰਕਾਸ਼ਤ ਓਦੋਂ ਕਰ ਸਕਿਆ ਹਾਂ ਜਦੋਂ ਉਹ ਸਾਡਾ ਜੀਵਨ ਸਾਥ ਛਡ ਮੁੜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਜਾ ਬਿਰਾਜੇ ਹਨ। ਭਾਈ ਸਾਹਿਬ ਜੀ ੨੦ ਵੈਸਾਖ ੨੦੧੯ ਨੂੰ ਸ੍ਰੀ ਜੀਵਨ ਨਗਰ ਵਿਖੇ ਚਲਾਣਾ ਕਰ ਗਏ ਤੇ ਅੰਤਮ ਸੁਭਾਗ ਉਨ੍ਹਾਂ ਨੂੰ ਇਹ ਮਿਲਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਸ੍ਰੀ ਠਾਕਰ ਦਲੀਪ ਸਿੰਘ ਜੀ ਆਪਣੇ ਇਸ ਆਦਰ ਯੋਗ ਸੇਵਕ-ਬਜ਼ੁਰਗ ਦੀ ਸ਼ਵ-ਯਾਤਰਾ ਸਮੇ ਨੰਗੇ ਚਰਨੀਂ ਤਿਖੜ ਦੁਪਹਿਰੀਂ ਆਪ ਸ਼ਬਦ ਪੜ੍ਹਦੇ ਗਏ ਅਤੇ "ਸੇਵਕ ਕੀ ਓੜਕ ਨਿਬਹੀ ਪ੍ਰੀਤ। ਜੀਵਤ ਸਾਹਿਬ ਸੇਵਿਓ ਆਪਣਾ ਚਲਤੇ ਰਾਖਿਓ ਚੀਤ।" ਆਦਿ ਸ਼ਬਦ ਪੜ੍ਹਕੇ ਭਾਈ ਜੀ ਨੂੰ ਅੰਤਮ ਸਨਮਾਨ ਦਿਤਾ।

* * * *

"ਅੱਜ ਕੀ ਹਾਲ ਚਾਲ ਹੈ?"

"ਹਾਲ ਤੁਸੀਂ ਵੇਖਦੇ ਹੀ ਪਏ ਹੋ ਤੇ ਚਾਲ ਤੁਹਾਨੂੰ ਹੁਣੇ ਵਖਾ ਦਿਆਂਗੇ" ਜ਼ਰਾ ਕੁ ਮੁਸਕਰਾਹਟ ਨਾਲ ਜਵਾਬ ਮਿਲਿਆ।

ਥੋੜੇ ਚਿਰ ਪਿਛੋਂ ਇਕ ਤਰਫਾ ਢਾਲਵੇਂ ਛੱਪਰ ਹੇਠੋਂ ਇਕ ਬੜੀ ਨਿਤਾਣੀ ਜੇਹੀ ਕਾਇਆਂ ਦੋਂਹ ਸਰੀਰਾਂ ਦੇ ਮੋਢਿਆਂ ਤੇ ਹਥ ਧਰਕੇ ਏਨੀ ਸਹਿਜੇ ੨ ਤੁਰਨਾ ਸ਼ੁਰੂ ਹੋਈ ਕਿ ਉਹ ਛੱਪਰ ਤੋਂ ੧੦ ਗਜ਼ ਦਾ ਫਾਸਲਾ ਪੰਜ ਮਿੰਟਾਂ ਵਿਚ ਤੈ ਕਰਕੇ, ਨਿਢਾਲ ਹੋ ਇਕ ਕਮਰੇ ਵਿਚ ਜਾ ਢੱਠੀ।

ਥਲੇ ਦੂਹਰੀਆਂ ਤਿਹਰੀਆਂ ਤੁਲਾਈਆਂ, ਉਤੇ

ਸਵਛ ਚੱਦਰ। ਉਸਦੇ ਇਕ ਸਿਰੇ ਤੇ ਬਹੁਤ ਸਾਰੇ ਲੇਫ ਤੇ ਸਰਹਾਣੇ ਧਰਕੇ ਬਣਾਈ ਗਈ ਢੋਹ। ਇਹ ਕਾਇਆਂ ਉਸਤੇ ਢਹਿਕੇ ਲੱਤਾਂ ਲੰਮਿਆਰਕੇ ਪੈ ਗਈ। ਪੈਰਾਂ ਦੀਆਂ ਤਲੀਆਂ ਨੂੰ ਤਕਿਆਂ ਲਗਦਾ ਹੈ ਜਿਵੇਂ ਅਨੇਕਾਂ ਸਾਲਾਂ ਤੋਂ ਇਹਨਾਂ ਨੂੰ ਸਰੀਰ ਦਾ ਬੋਝ ਚੁਕਕੇ ਤੁਰਨਾ ਨਹੀਂ ਪਿਆ। ਲੱਤਾਂ ਨੂੰ ਵੇਖਿਆਂ ਜਾਪਦਾ ਹੈ ਜਿਵੇਂ ਹਡੀਆਂ ਦੀ ਪੋਰ ਉਤੇ ਜੀਉਂਦੀ ਚਮੜੀ ਦਾ ਉਛਾੜ ਚੜ੍ਹਾ ਦਿਤਾ ਗਿਆ ਹੈ। ਲਹੂ-ਮਾਸ ਗਹਿਰੇ ਧਿਆਨ ਨਾਲ ਵੀ ਨਹੀਂ ਲਭਦੇ। ਪਿੰਡੇ ਤੇ ਪਹਿਨੇ ਕਪ-ੜਿਆਂ ਵਿਚੋਂ ਵੀ ਸੁਕੇ ਸਰੀਰ ਦੇ ਹਡ ਇੰਜ ਉਭਰੇ ਦਿਸਦੇ ਹਨ ਜਿਵੇਂ ਵਣ ਦੀਆਂ ਲਕੜਾਂ ਨੂੰ ਕਪੜੇ ਪੁਆ ਦਿਤੇ ਗਏ ਹੋਣ। ਵਿੰਗੀਆਂ ਲੱਤਾਂ ਤੋਂ ਉਪਰ ਸਰੀਰ ਦਾ ਕੁਬ ਨਜ਼ਰ ਪੈਂਦਾ ਹੈ, ਪਰ ਜਦ ਅਸੀਂ ਚਿਹਰੇ ਉਤੇ ਧਿਆਨ ਮਾਰਦੇ ਹਾਂ ਤਾਂ ਏਥੇ ਵੀ ਬੁਢਾਪੇ ਅਤੇ ਕਮਜ਼ੋਰੀ ਦਾ ਸਖਤ ਵਾਰ ਹੋਇਆ ਹੋਇਆ ਦੀਹਦਾ ਹੈ। ਹੜਬਾਂ ਨਿਕਲੇ ਮੂੰਹ ਨੂੰ ਖੁਸ਼ਕੀ ਨਾਲ ਭੁਰੀ ਹੋਈ ਦਾਹੜੀ ਦੇ ਘਸ-ਮੈਲੇ ਚਿਟੇ ਵਾਲਾਂ ਨੇ ਘੇਰਾ ਪਾ ਦਿਤਾ ਹੈ, ਜਿਵੇਂ ਦੁਸ਼ਮਨਾਂ ਦੇ ਘੇਰੇ ਵਿਚ ਕਦੇ ਹੁਸਨ ਦਾ ਸ਼ਹਿਜਾਦਾ ਫਸ ਜਾਵੇ। ਅੱਖਾਂ ਦੀ ਤੱਕ ਵਿਚ ਨਾ ਉਦਾਸੀ ਤੇ ਨਾ ਚਮਕ ਨਿਗਹ ਪੈਂਦੀ ਹੈ, ਜਿਵੇਂ ਬੰਦ ਰਹਿ ਰਹਿਕੇ ਜਾਂ ਕਿਸੇ ਦੂਰ ਵਸਦੇ ਦੀ ਯਾਦ ਵਿਚ ਗੁਆਚੀਆਂ ਰਹਿਕੇ ਏਹਨਾਂ ਆਪਣੀ ਸਤਿਆ ਆਪ ਹੀ ਗਵਾ ਲਈ ਹੋਵੇ।

ਮੈਂ ਇਕ ਮਿੰਟ ਧਿਆਨ ਨਾਲ ਵੇਖਣ ਦੀ ਖਾਹਸ਼ ਰਖਦਾ ਹਾਂ, ਪਰ ਇਹ ਕਮਜ਼ੋਰ ਕਾਇਆਂ, ਜਿਵੇਂ ਸਾਰੇ ਹੀ ਸਰੀਰ ਵਿਚ ਕਿਤੇ ਮਾੜੀ ਮੋਟੀ ਰਹਿ ਗਈ ਸਤਿਆ ਨੂੰ ਕੱਠਾ ਕਰਕੇ, ਹਥ ਉਚਾ ਉਠਾ, ਜ਼ਰਾ ਕੁ ਹਿਲਾਕੇ ਮੈਨੂੰ ਤੁਰ ਜਾਣ ਦਾ ਇਸ਼ਾਰਾ ਕਰਦੀ ਹੈ।

ਕਮਰਿਓਂ ਬਾਹਰ ਨਿਕਲਦਿਆਂ ਇਸ ਕਾਇਆਂ ਦਾ ਮਹਿਰਮ ਜਿਵੇਂ ਮਖੌਲ ਨਾਲ ਕਹਿੰਦਾ ਹੈ, "ਵੇਖੀ ਜੇ ਸਾਡੀ ਚਾਲ।"

"ਹਾਂ ਵੇਖੀ ਹੈ। ਅਗੇ ਨਾਲੋਂ ਸਿਹਤ ਹਛੀ ਹੋ ਰਹੀ ਹੈ।"

"ਕਿਉਂ ਨਹੀਂ, ਅਸੀਂ ਤਾਂ ਏਹ ਸੋਚਦੇ ਹਾਂ ਕਿ ਜੇ ਸਰੀਰ ਦਾ ਤਿਆਗ ਵੀ ਕਰਨਾ ਹੋਵੇ ਤਾਂ ਇਕ ਵਾਰ ਤਕੜੇ ਹੋਕੇ ਇੰਜ ਸਾਨੂੰ ਛੱਡ ਜਾਣ ਜਿਵੇਂ ਫਤਹ ਫਤੂਹੀ ਕਰਕੇ ਵਾਂਢਿਆਂ ਜਾਈਦਾ ਹੈ। ਸਰੀਰ ਨੂੰ ਧੂਹ ਧੂਹਕੇ ਪ੍ਰਾਣਾਂ ਨਾਲ ਸੰਘਰਸ਼ ਕਰਦਿਆਂ ਨਾ ਏਹ ਜਾਣ।"

* * * *

ਸ੍ਰੀ ਜੀਵਨ ਨਗਰ ਸਤਿਗੁਰੂ ਜੀ ਦੀ ਕੋਠੀ ਦੇ ਨਾਲ ਹੀ ਇਕ ਕਿਲੇ ਨੁਮਾ ਦੀਵਾਰ ਦੇ ਫਾਸਲੇ ਨਾਲ ਸਾਲ ਕੁ ਹੋਇਆ ਇਕ ਢਾਲਵਾਂ ਛਪਰ ਪੈ ਗਿਆ। ਜਿਸ ਵਿਚ ਹਵਾ ਦੇ ਮਾੜੇ ਤੋਂ ਮਾੜੇ ਸਾਹ ਨੂੰ ਵੀ ਵਿਚਰਨ ਦੀ ਗੁੰਜਾਇਸ਼ ਰਖੀ ਗਈ। ਕਾਹੀ ਕਾਨਿਆਂ ਦੀ ਛੱਤ ਨੂੰ ਲਿੰਬ ਪੋਚਕੇ ਜਦੋਂ ਸਾਹਮਣੀਆਂ ਦੀਵਾਰਾਂ ਉਤੇ ਵੀ ਪੋਚਾ ਪੋਤਿਆ ਗਿਆ ਤਾਂ ਬਦੋ ਬਦੀ ਦੋ ਘੜੀਆਂ ਅੰਦਰ ਬੈਠਕੇ ਆਰਾਮ ਕਰਨ ਨੂੰ ਜੀ ਕਰ ਆਉਂਦਾ ਸੀ। ਇਹ ਸਾਧਾਰਨ ਜਗਹ, ਜਿਹੜੀ ਸਾਦੇ ਸੁਰੂਪ ਦੇ ਖਿਆਲ ਨਾਲ ਮਨ ਲੁਭਾਵੀਂ ਸੀ, ਹਰੇਕ ਦਾ ਧਿਆਨ ਖਿਚਦੀ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਪ੍ਰੇਮੀਆਂ ਤੇ ਸਿਦਕਵਾਨਾਂ ਨੂੰ ਉਹਨਾਂ ਦੀ ਰੂਹਾਨੀ ਜੋਤ ਦੀ ਝਲਕ, ਬਖਸ਼, ਪਿਆਰ ਤੇ ਦਿਲਾਸਾ ਉਸਦੇ ਹੀ ਨਿਜ ਸਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚੋਂ ਹੁੰਦੇ ਹਨ। ਪਰ ਪਹਿਲੇ ਮੋਹਾਂ ਦੀ ਦੁਨੀਆਂ ਦੇ ਖੰਡਰ ਵੀ ਅਜੇ ਜਿਉਂ ਕੇ ਤਿਉਂ ਮੌਜੂਦ ਦਿਸਦੇ ਹਨ। ਏਸ ਲਈ ਸਤਿਗੁਰੂ ਜੀ, ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਗੁਰੂ ਕੇ ਮਹਿਲਾਂ ਦੇ ਦਰਸ਼ਨਾਂ ਤੋਂ ਬਾਦ ਏਸ ਛੱਪਰ ਦਾ ਧਿਆਨ ਵੀ ਹਰੇਕ ਨਾਮਧਾਰੀ ਨੂੰ ਆਉਂਦਾ ਹੈ। ਉਠਣ ਬਹਿਣ ਨੂੰ ਭਾਵੇਂ ਏਥੇ ਕਿਸੇ ਨੂੰ ਥਾਂ ਮਿਲੇ ਜਾਂ ਨਾ, ਪਰ ਇਕ ਵੇਰ ਦੇ ਦਰਸ਼ਨਾਂ ਦੀ ਸ਼ਰਧਾ ਅਨੇਕਾਂ ਲੋਕ ਰਖਦੇ ਹਨ।

ਮੈਂ ਆਪਣੇ ਮਨ ਦੀ ਦਸਦਾ ਹਾਂ। ਪਤਿਤ

ਪਾਵਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁੰਦਿਆਂ ਮੇਰੇ ਲਈ ਏਹ ਵਿਅਕਤੀਆਂ ਕੋਈ ਆਕਰਸ਼ਨ ਨਹੀਂ ਰਖਦੀਆਂ ਸਨ ਪਰ ਉਹਨਾਂ ਦੇ ਸਦੀਵੀ ਵਿਛੋੜੇ ਪਿਛੋਂ ਇਕ ਵਾਰ ਏਸ ਛਪਰ ਵਿਚ ਆਕੇ ਵਿਚਲੀਆਂ ਮੂਰਤੀਆਂ ਨੂੰ ਤੱਕ ਲੈਣ ਤੇ ਜ਼ਰੂਰ ਹੀ ਜੀ ਕਰਦਾ ਹੈ। ਏਹ ਮੈਂ ਆਪ ਵੀ ਨਹੀਂ ਸਮਝ ਸਕਿਆ ਕਿ ਏਹ ਪ੍ਰਤਾਪੀ ਸਤਿਗੁਰੂ ਦਾ ਮੋਹ ਕੰਮ ਕਰ ਰਿਹਾ ਹੈ ਜਾਂ ਇਹਨਾਂ ਵਿਛੋਹੀ ਸੇਵਕਾਂ ਲਈ ਸ਼ਰਧਾ ਪਿਆਰ ਜਾਂ ਤਰਸ ਮੇਰੇ ਅੰਦਰ ਉਠ ਉਠ ਖਲੋਂਦਾ ਹੈ। ਮੇਰੇ ਤਰਸ ਪਿਆਰ ਜਾਂ ਸ਼ਰਧਾ ਦੇ ਕੋਈ ਖਾਸ ਮਾਅਨੇ ਨਹੀਂ। ਇਹਨਾਂ ਲੋਕਾਂ ਦੀ ਮਗਰਲੀ ਜਿੰਦਗੀ ਦੀ ਘਾਲਣਾ ਦੀ ਏਹ ਮੰਗ ਹੈ। ਤਦੇ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਜਿਨ੍ਹਾਂ ਦੇ ਦਰਸ਼ਨਾਂ ਦਾ ਹਰ ਨਾਮਧਾਰੀ - ਹਿਰਦਾ ਕੰਮੀ ਦੇ ਫੁਲਾਂ ਵਾਂਗ ਉਪਰ ਉਠਕੇ ਸੁਆਗਤ ਕਰਦਾ ਹੈ, ਜਦੋਂ ਕਦੇ ਬਾਹਰੋਂ ਮੇਲੇ ਮਸਾਹਬਿਆਂ ਜਾਂ ਦੌਰਿਆਂ ਤੋਂ ਆਉਂਦੇ ਹਨ, ਪਹਿਲਾ ਕੰਮ ਏਸ ਛੱਪਰ ਦੀ ਯਾਤਰਾ ਤੋਂ ਅਰੰਭ ਕਰਦੇ ਹਨ। ਜਦੋਂ ਕਦੇ ਸ੍ਰੀ ਮਹਾਰਾਜ ਬੀਰ ਸਿੰਘ ਜੀ, ਦਿੱਵ ਅਤੇ ਧਰਮ-ਮੂਰਤੀ ਆਪਣੇ ਰੁਝੇਵਿਆਂ ਵਿਚੋਂ ਜ਼ਰਾ ਮਾਸਾ ਵੇਲਾ ਕਢਦੇ ਹਨ ਤਾਂ ਉਹ ਵੀ ਏਸ ਛੱਪਰ ਵੱਲ ਜ਼ਰੂਰ ਜਾਂਦੇ ਹਨ।

ਇਸ ਛੱਪਰ ਵਿਚ ਜੀਵਨ ਦੀ ਥੋੜੀ ਜੇਹੀ ਸਰਸਰਾਹਟ ਵੀ ਓਦੋਂ ਹੀ ਨਜ਼ਰ ਪੈਂਦੀ ਹੈ ਜਦੋਂ ਸ੍ਰੀ ਸਤਿਗੁਰੂ ਜੀ ਮਹਾਰਾਜ, ਸ੍ਰੀ ਮਹਾਰਾਜ ਬੀਰ ਸਿੰਘ ਜੀ ਜਾਂ ਸ੍ਰੀ ਠਾਕਰ ਦਲੀਪ ਸਿੰਘ ਜੀ ਇਸ ਵਿਚ ਪਰਵੇਸ਼ ਕਰਨ। ਅਗੇ ਪਿਛੇ ਘੋਰ ਨਿਰਾਸ਼ਾ, ਉਦਾਸੀਆਂ, ਉਬਾਸੀਆਂ ਜਾਂ ਸਿਆਲੀ ਠੰਢ ਵਰਗੀ ਚੁਪ ਵਰਤੀ ਰਹਿੰਦੀ ਹੈ।

ਇਸ ਲੰਮੇ ਛਪਰ ਦੀ ਦਖਣੀ ਬਾਹੀ ਕੁਝ ਬਰਤਨਾਂ ਨਾਲ ਭਰੀ ਰਹਿੰਦੀ ਹੈ, ਜਿਵੇਂ ਨਿਕੇ ਮੋਟੇ ਲੰਗਰ ਦੀ ਏਥੇ ਹੀ ਤਿਆਰੀ ਹੁੰਦੀ ਹੋਵੇ। ਦਰਾਂ ਮੂਹਰੇ ਇਕ ਵਿਛੇ ਹੋਏ ਆਰਾਮ ਦਿਹ ਬਿਸਤਰੇ ਤੇ ਇਕ ਸੂਖਮ ਮੂਰਤ ਲੇਟੀ ਰਹਿੰਦੀ ਹੈ ਤੇ ਉਤਰੀ ਪਾਸੇ ਇਕ ਬੈਂਚ, ਵਿਛੇ ਬਿਸਤਰੇ ਨਾਲ ਰਹਿੰਦਾ ਹੈ ਤਾਕਿ ਗੁਰੂ ਘਰ ਦੀ ਕੋਈ ਪੂਜ ਹਸਤੀ ਇਸਤੇ ਬੈਠ ਜਾਂ ਆਰਾਮ ਕਰ ਸਕੇ।

* * * *

ਜਿਸ ਮਨੁਖ ਨੇ ਕਿਸੇ ਇਕ ਤੋਂ ਆਪਣਾ ਆਪ ਘੋਲ-ਘੁਮਾਕੇ ਡਿੱਠਾ ਹੋਵੇ, ਉਹ ਹੀ ਉਪ੍ਰੋਕਤ ਕਾਇਆਂ ਬਾਬਤ ਕੁਝ ਠੀਕ ਅੰਦਾਜ਼ਾ ਕਰ ਸਕਦਾ ਹੈ।

ਜਿਸ ਪਿਆਰੇ ਸਿਉ ਨੇਹੁ
ਤਿਸੁ ਆਗੈ ਮਰਿ ਚਲੀਐ।
ਧ੍ਰਿਗੁ ਜੀਵਣੁ ਸੰਸਾਰ ਤਾਕੇ ਪਾਛੈ ਜੀਵਣਾ।

ਸਤਿਗੁਰਾਂ ਦਾ ਇਹ ਕਥਨ ਸਚੀ ਲਗਨ ਦਾ ਪ੍ਰਗਟਾਉ ਕਰਦਾ ਹੈ। ਪਰ ਜਿਸਨੂੰ ਮੌਤ ਵੀ ਮੂੰਹ ਨ ਲਾਵੇ, ਜੀਵਨ ਨਾਲ ਜਿਦ੍ਹੀ ਤ੍ਰਿਪਤੀ ਨ ਹੁੰਦੀ ਹੋਵੇ,ਉਹ ਕੀ ਕਰੇ? ਅੱਜ ਵਿਛੋੜੇ ਵਿਚ ਸਵਾ ਸਾਲ ਬੀਤਣ ਨੂੰ ਹੈ, ਉਸਦੇ ਵਿਛੋੜੇ ਨੂੰ, ਜਿਸਦਾ ਪੂਰੇ ਪੰਜਾਹ ਸਾਲ ਘੜੀ ਪਲ ਦੀ ਦੂਰਾਈ ਵੀ ਨ ਸਹਾਰੀ ਗਈ ਹੋਵੇ! ਜ਼ਰਾ ਕਿਆਸ ਤਾਂ ਕਰੋ, ਉਹ ਜੀਉਂਦਾ ਹੋਇਆ ਵੀ ਕੀਕਰ ਜੀਉਂਦਾ ਰਹਿ ਸਕਦਾ ਹੈ; ਜਿਸਨੂੰ ਸੰਸਾਰਕ ਸਿਆਣਪਾਂ ਸਿਖਣ ਲਈ ਇਕ ਅਖਰ ਵੀ ਕਿਸੇ ਪੜ੍ਹਤ ਦਾ ਨ ਆਉਂਦਾ ਹੋਵੇ ਪਰ ਕੇਵਲ ਉਸਨੇ ਕਿਸੇਤਰਾਂ ਢਾਈ ਅੱਖਰ ਪੜ੍ਹ ਹੀ ਲਏ ਹੋਣ; ਉਹ ਅਮਰ ਅਖਰ ਜਿਹੜੇ ਖਰਨ ਵਾਲੇ ਨਹੀਂ ਤੇ ਜਿਨ੍ਹਾਂ ਬਾਬਤ ਕਿਹਾ ਗਿਆ ਹੈ:

ਢਾਈ ਅੱਖਰ ਪ੍ਰੇਮ ਦੇ ਪੜ੍ਹੇ ਸੁ ਪੰਡਿਤ ਹੋਇ।
ਤੇ—

ਜਿੰਨਾਂ ਢਾਈ ਅੱਖਰਾਂ ਦੀ ਮਹੱਤਤਾ ਗੁਰਬਾਣੀ ਇੰਜ ਦ੍ਰਿੜ ਕਰਵਾਂਦੀ ਹੈ:

ਅੰਦਰ ਖਾਲੀ ਪਰੇਮ ਬਿਨੁ
ਢਹਿ ਢੇਰੀ ਤਨੁ ਛਾਰੁ।

ਉਹਨਾਂ ਅੱਖਰਾਂ ਦੀ ਪਛਾਣ ਵੀ ਜਿਸ ਮਨੁਖ ਨੇ ਕੇਵਲ ਇਕੋ ਲਈ ਹੀ ਕੀਤੀ ਹੋਵੇ।

ਮਹਾਂ ਪੁਰਸ਼ ਸਰਵੱਤਰ ਪ੍ਰੇਮ ਦਾ ਸੰਦੇਸ਼ ਦਿੰਦੇ

ਹਨ। ਜਿਸ ਵਿਚ ਮਨੁਖਾਂ ਤੋਂ ਛੁਟ ਹਰਤਰ੍ਹਾਂ ਦਾ ਜੀਵ ਅੰਤ ਆਉਂਦਾ ਹੈ। ਉਡਦੇ ਪੰਖੇਰੂ, ਚਰਦੇ ਜਾਨਵਰ, ਪਾਣੀਆਂ ਵਿਚ ਜੀਵਨ ਰਾਸ ਰਚਾਂਦੇ ਜੀਵ, ਪ੍ਰਕਿਰਤਕ ਸੁੰਦਰਤਾ ਨੂੰ ਨਿਖਾਰਨ ਵਾਲੇ ਬੇਲ, ਬੂਟੇ, ਬਿਰਛ, ਨਦੀਆਂ ਨਾਲੇ, ਸਾਗਰ, ਮੈਦਾਨ ਅਤੇ ਪਹਾੜ।

ਮਾਨਵਤਾ ਪ੍ਰੇਮੀ ਸਾਰੇ ਵਿਸ਼ਵ ਨੂੰ ਇਕ ਇਕਾਈ ਮੰਨ ਕੇ ਹਰ ਮਨੁਖ ਤਨ ਧਾਰੀ ਨਾਲ ਪ੍ਰੇਮ, ਸਾਂਝੀ-ਦਾਰੀ, ਰਵਾਦਾਰੀ ਤੇ ਉਪਕਾਰ ਕਰਨਾ ਸਿਖਾਂਦੇ ਹਨ। ਦੇਸ਼ ਭਗਤ ਕੇਵਲ ਆਪਣੇ ਦੇਸ਼ ਦੀ ਖਲ-ਕਤ ਨਾਲ ਪਿਆਰ ਵਿਹਾਰ ਲਈ ਜ਼ੋਰ ਦਿੰਦੇ ਹਨ। ਸੂਬੇ, ਕਬੀਲੇ, ਮਜ਼ਹਬ ਆਪਣਾ ਆਪਣਾ ਘੇਰਾ ਪ੍ਰੇਮ ਲਈ ਵਲਦੇ ਹਨ, ਪਰ ਇਕ ਉਹ ਵੀ ਹਨ ਜੋ ਕੇਵਲ ਕਿਸੇ ਇਕ ਉਤੇ ਹੀ ਕੁਰਬਾਨ ਹੋਣਾਂ ਚਾਂਹਦੇ ਹਨ ਤੇ ਉਹੋ ਹੀ ਉਹਨਾਂ ਦੀ ਜੀਵਨ ਲੋਚਾ ਤੇ ਆਦਰਸ਼ ਹੁੰਦਾ ਹੈ। ਜਿਨ੍ਹਾਂ ਪ੍ਰੇਮੀ ਜੋੜਿਆਂ ਦੇ ਨਾਮ ਅਸੀਂ ਬਾਰ ਬਾਰ ਸੁਣਦੇ ਹਾਂ, ਉਹ ਆਪਣੇ ਪਿਆਰੇ ਨੂੰ ਚੰਗੀ ਲੱਗਣ ਵਾਲੀ ਹਰ ਚੀਜ਼ ਨੂੰ ਪਿਆਰਦੇ ਸਨ, ਪਰ ਉਹਨਾਂ ਦੀ ਪ੍ਰੀਤ ਦਾ ਧੁਰਾ ਕੋਈ ਇਕ ਹੀ ਹੁੰਦਾ ਸੀ ਤੇ ਸਾਡੀ ਏਸ ਕਮਜ਼ੋਰ ਕਾਇਆਂ ਨੂੰ ਵੀ ਬਿਨਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਕਦੇ ਕੋਈ ਚੰਗਾ ਨਹੀਂ ਸੀ ਲਗਾ। ਜਿਨ੍ਹੂੰ ਉਹ ਪਿਆਰਦੇ ਉਹਦੇ ਲਈ ਇਹ ਵੀ ਦਿਆਲੂ, ਜਿਨ੍ਹੂੰ ਉਹ ਤ੍ਰਿਸਕਾਰਦੇ ਉਹਦੇ ਲਈ ਏਹਦੇ ਮਨ ਵਿਚ ਵੀ ਥਾਂ ਨਹੀਂ ਸੀ। ਮਗਰਲੀ ਜ਼ਿੰਦਗੀ ਨੇ ਅਨੇਕਾਂ ਵਾਰ ਕਿਸੇ ਨੂੰ ਪਿਆਰਿਆ ਤੇ ਕਿਸੇ ਨੂੰ ਦੁਰਕਾਰਿਆ, ਪਰ ਆਪਣੇ ਸੁਆਦ ਜਾਂ ਲੋੜ ਲਈ ਕਿਸੇ ਨੂੰ ਵੀ ਨਾ, ਸਭ ਕੁਝ ਪਤਿਤ ਪਾਵਨ ਸਤਿਗੁਰੂ ਦੀ ਰਜ਼ਾ ਤੇ ਜਿਸਨੂੰ ਤਨ ਮਨ ਧਨ ਹੀ ਨਹੀਂ ਦਿਲ ਦੀ ਨਿਕੀ ਤੋਂ ਨਿਕੀ ਧੜ-ਕਨ ਵੀ ਅਰਪਨ ਕੀਤੀ ਗਈ ਸੀ।

* * * *

ਇਸ ਲੇਖ ਦੀ ਨਾਇਕ ਵਿਅਕਤੀ ਜਦੋਂ ਤੋਂ ਸਾਡੇ ਹਿਰਦੇ-ਸੁਆਮੀ ਸਚਖੰਡੀ ਸਤਿਗੁਰੂ ਜੀ ਦੀ ਸੇਵਾ ਵਿਚ ਆਈ, ਮੁੜ ਘਰ ਨਹੀਂ ਪਰਤੀ। ਕਿਸੇ ਰਿਸ਼ਤੇਦਾਰੀ ਨੇ ਮੋਹ ਨਹੀਂ ਜਗਾਇਆ। ਸਾਰਾ ਮੋਹ ਇੰਜ ਸਤਿਗੁਰੂ ਜੀ ਉਤੇ ਨਿਉਛਾਵਰ ਹੋ ਗਿਆ ਜਿਵੇਂ ਭਗਵਾਨ ਆਪਣੀ ਮਾਇਆ ਨੂੰ ਏਸ ਚੋਲੇ ਵਿਚ ਸੇਵਕਾ ਦੇ ਨਹੀਂ ਇਕ ਸੇਵਕ ਦੇ ਰੂਪ ਵਿਚ ਤਕਣਾ ਚਾਂਹਦੇ ਹੋਣ।

ਮੁਛ ਫੁਟ ਗਭਰੂ ਕੇਹੜੇ ਉਪਦ੍ਰਵ ਨਹੀਂ ਕਰ ਸਕਦਾ। ਪਰ ਏਸ ਕਾਇਆਂ ਵਿਚ ਜਵਾਨੀ ਦਾ ਜਿਉਂ ਜਿਉਂ ਖੁਮਾਰ ਉਠਦਾ ਗਿਆ ਉਸਦਾ ਅਸਰ ਬਹੁਤਾ ਹੀ ਰਸ ਮਈ, ਕਰੁਣਾ ਭਰਿਆ ਤੇ ਸੇਵਾ ਲਈ ਉਤਸੁਕ ਰਿਹਾ ਸਭ ਤੋਂ ਵਡਾ ਨਿਸ਼ਾਨਾ ਏਹ ਸਾਹਵੇਂ ਆ ਗਿਆ ਕਿ ਸ੍ਰੀ ਸਤਿਗੁਰੂ ਜੀ ਇਸ ਵਲੋਂ ਕਦੇ ਨਾਰਾਜ਼ ਨਾ ਹੋਣ, ਕਦੇ ਪਰੇਸ਼ਾਨੀ ਨਾ ਝਲਣ, ਕਦੇ ਬੇਸੁਆਦਗੀ ਅਨੁਭਵ ਨ ਕਰਨ। ਕਿਸੇ ਚੰਗੀ ਤੋਂ ਚੰਗੀ ਸੁਆਣੀ ਨੇ ਵੀ ਆਪਣੇ ਪਤੀ ਦੀ ਇਛਾ ਨੂੰ ਏਨੀ ਬਾਰੀਕੀ ਨਾਲ ਕੀ ਪੜ੍ਹਨਾ ਹੈ ਜਿਵੇਂ ਨਾਲ ਇਸਨੇ ਸ੍ਰੀ ਸਤਿਗੁਰੂ ਜੀ ਦੀਆਂ ਜ਼ਰੂਰਤਾਂ ਨੂੰ ਅੰਦਰ ਵਸਾਇਆ। ਇਹ ਕਹਿਣ ਨਾਲ ਸ੍ਰੀ ਸਤਿਗੁਰੂ ਜੀ ਦੀਆਂ ਸ਼ਕਤੀਆਂ ਹਦੂਦੀਆਂ ਨਹੀਂ ਜਾਂਦੀਆਂ, ਸਗੋਂ ਏਹ ਆਖਣ ਨਾਲ ਇਸ ਵਿਅਕਤੀ ਨਾਲ ਇਨਸਾਫ਼ ਕਰਨ ਦੀ ਕੋਸ਼ਸ਼ ਹੀ ਸਮਝੀ ਜਾ ਸਕਦੀ ਹੈ। ਪੰਜਾਹ ਸਾਲ, ਭਾਰਤੀ ਜ਼ਿੰਦਗੀ ਦੀ ਔਸਤ ਆਯੂ ਤੋਂ ਵੀ ਕਰੀਬ ਦੂਣਾ ਸਮਾ ਹੈ। ਅਮੋੜਵੇਂ ਤੇ ਅਖੜ ਪਰਪੱਕ ਤੇ ਫੈਸਲਾ ਕਰੂ, ਗੰਭੀਰਤਾ ਤੇ ਧੀਰਤਾ ਨਾਲ ਓਤ ਪੋਤ ਹਰਤਰਾਂ ਦੇ ਦਿਨ ਏਸ ਉਮਰ-ਸਮੇ ਵਿਚ ਆ ਸਕਦੇ ਹਨ, ਪਰ ਇਹ ਵਿਅਕਤੀ ਅਡੋਲ, ਸਤਿਗੁਰੂ ਜੀ ਦੀ ਬਖਸ਼ਸ਼ ਸਦਕਾ, ਸਚੇ ਪਾਤਸ਼ਾਹ ਦੇ ਅੰਤਮ ਸ੍ਵਾਸਾਂ ਤਕ ਚਰਨਾਂ ਨਾਲ ਲਿਪਟੀ ਚਲੀ ਆਈ।

ਸਤਿਗੁਰੂ ਜੀ ਦੇ ਅਨੇਕਾਂ ਨਿਕਟੀ, ਕਈ ਵਾਰ ਮਿਥਿਆ ਸਾਬਤ ਹੋਏ। ਕਈ ਵਾਰ ਨੀਤੀ ਨਿਪੁੰਨ ਅਗੇ ਆਏ, ਕਈ ਵੇਰ ਖਰਵੇ ਪਰ ਵਫ਼ਾਦਾਰ ਪ੍ਰਬੰਧਕ ਆਗੂ ਬਣੇ, ਕਈ ਵੇਰ ਸਾਧਾਰਨ ਸਮਝ

ਨੇ ਗੁਰੂ ਘਰ ਦੀ ਸਰਦਾਰੀ ਸੰਭਾਲੀ ਕਈ ਵਾਰ ਸਿਰੇ ਦੇ ਸਿਆਣਿਆਂ ਤੇ ਘਰ ਦੇ ਹੇਜਲਿਆਂ ਨੇ ਗੁਰੂ-ਘਰ ਤੇ ਪ੍ਰਬੰਧ ਲਈ ਕਬਜ਼ਾ ਕੀਤਾ, ਪਰ ਕੋਈ ਵੀ ਸਤਿਗੁਰੂ ਜੀ ਦੇ ਹਿਰਦੇ ਤੇ ਏਨੀ ਮੱਲ ਨਹੀਂ ਮਾਰ ਸਕਿਆ ਜਿੰਨੀ ਕਿ ਏਹ ਵਿਅਕਤੀ। ਤੇ ਏਹੋ ਕਾਰਨ ਹੈ ਕਿ ਸਚੇ ਪਾਤਸ਼ਾਹ ਜੀ ਨੇ ਆਪਣੇ ਖਜ਼ਾਨੇ ਦੀਆਂ ਚਾਬੀਆਂ ਭਾਵੇਂ ਕਿਸੇ ਦੇ ਸਪੁਰਦ ਕਰ ਦਿਤੀਆਂ, ਆਪਣੇ ਸਪੁਤ੍ਰਾਂ ਤੇ ਮਹਿਲਾਂ ਦੀ ਜ਼ਿਮੇਵਾਰੀ ਭਾਵੇਂ ਕਿਸੇ ਨੂੰ ਵੀ ਦੇ ਛਡੀ, ਪ੍ਰੰਤੂ ਆਪਣੀ ਸੇਵਾ, ਆਪਣੀ ਨਿਕਟਤਾ, ਆਪਣੀ ਰਾਜ਼ਦਾਰੀ ਏਸ ਵਿਅਕਤੀ ਬਿਨਾ ਕਿਸੇ ਹੋਰ ਨੂੰ ਨਹੀਂ ਦਿਤੀ।

ਸਾਡੇ ਵਿਚੋਂ ਹਰੇਕ ਹੀ, ਜਿਨ੍ਹੇ ਕਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਹਨ, ਇਸ ਵਿਅਕਤੀ ਦਾ ਜ਼ਰੂਰ ਵਾਕਫ਼ ਹੋਵੇਗਾ। ਜਿਨ੍ਹਾਂ ਨੇ ਮਗਰਲੇ ੮-੧੦ ਸਾਲ ਤੋਂ ਸਤਿਗੁਰੂ ਜੀ ਨਾਲ ਇਸ ਵਿਅਕਤੀ ਨੂੰ ਤਕਿਆ ਹੋਵੇਗਾ ਉਹ ਕਹਿ ਸਕਦੇ ਹਨ ਕਿ ਏਹ ਵਿਅਕਤੀ ਹੁਣ ਕੀ ਕੰਮ ਕਰਦੀ ਸੀ ਸਤਿਗੁਰੂ ਜੀ ਨਾਲ। ਸਤਿਗੁਰੂ ਜੀ ਦੀ ਕੇਹੜੀ ਸੇਵਾ ਕਰਦੀ ਰਹੀ ? ਠੀਕ ਹੈ। ਪੁਛਿਆ ਜਾ ਸਕਦਾ ਹੈ। ਪਰ ਜੋ ਕੁਝ ਤੇ ਜਿੰਨੀ ਸੇਵਾ ਏਹ ਪਹਿਲਿਆਂ ਸਾਲਾਂ ਵਿਚ ਕਰ ਚੁਕੀ ਹੈ, ਉਸਨੇ ਹੀ ਕ੍ਰਿਪਾ ਸਾਗਰ ਸਤਿਗੁਰੂ ਦੇ ਮਨ ਵਿਚ ਏਨੀ ਕਦਰ ਪੈਦਾ ਕਰ ਦਿਤੀ ਕਿ ਉਹ ਹਵਾਈ ਤੇ ਜੈੱਟ ਜਹਾਜ਼ਾਂ ਦੇ ਮਹਿੰਗੇ ਕਰਾਏ ਤੇ ਵੀ ਇਸ ਵਿਅਕਤੀ ਨੂੰ ਨਾਲ ਰਖਦੇ ਰਹੇ। ਜਦੋਂ ਕਦੇ ਸ੍ਰੀਰ ਦੀ ਕਮਜ਼ੋਰੀ ਤੋਂ ਏਸ ਵਿਅਕਤੀ ਨੇ ਚਾਰ ਪਹਿਰ ਦਾ ਵਿਛੋੜਾ ਖ਼ੁਦ ਹੀ ਪਰਵਾਨ ਕਰਨ ਦੀ ਬੇਨਤੀ ਕੀਤੀ ਓਦੋਂ ਹੀ ਸਤਿਗੁਰੂ ਜੀ ਇਕਲੇ ਕਿਤੇ ਪਧਾਰੇ। ਸਤਿਗੁਰੂ ਜੀ ਤਾਂ ਮਹਾਨ ਹਨ, ਕੀ ਪਤਾ ਉਹ ਕਿਸੇ ਨੂੰ ਪਿਆਰਦੇ ਹਨ ਜਾਂ ਸਨਮਾਨਦੇ ਹਨ, ਪਰ ਵਿਛੋੜੇ ਦਾ ਸਮਾ ਏਸ ਵਿਅਕਤੀ ਲਈ ਦੂਣਾ ਰੋਗ ਹੋਕੇ ਟਕਰਦਾ।

ਜੇਹੜੇ ਸ਼ਬਦ ਸਤਿਗੁਰੂ ਜੀ ਇਸ ਵਿਅਕਤੀ ਦੀ ਸੇਵਾ ਤੋਂ ਸੰਤੁਸ਼ਟ ਹੋਕੇ ਕਈ ਵਾਰ ਮੇਰੇ ਜੈਸਿਆਂ ਦੇ ਸਾਹਮਣੇ ਉਚਾਰਦੇ ਰਹੇ, ਓਹੋ ਹੀ ਤੋਸਾ ਹੈ ਇਸ ਵਿਅਕਤੀ ਦੀ ਜ਼ਿੰਦਗੀ ਦਾ, ਓਹੋ ਹੀ ਲਾਹ ਹੈ ਮਨੁਖ ਜੀਵਨ ਵਿਚ ਆਈ ਇਸ ਮਾਇਆ ਦਾ।

ਅੰਤ-ਨੇੜਲੇ ਸਾਲਾਂ ਵਿਚ ਜਦੋਂ ਕਦੇ ਦੀਨ ਦਿਆਲ ਜੀ ਨੇ ਜਲ ਜਾਂ ਸ਼ਰਬਤ, ਦੁਧ ਜਾਂ ਸ਼ਿਕੰਜਵੀ ਆਦਿ ਦੀ ਲੋੜ ਮਹਿਸੂਸ ਕੀਤੀ, ਪਰ ਸਮੇ ਸਿਰ ਕੋਈ ਸੇਵਾਦਾਰ ਲੈਕੇ ਹਾਜ਼ਰ ਨਹੀਂ ਹੋਇਆ, ਸੁਨੇਹਾ ਨਹੀਂ ਮਿਲਿਆ ਜਾਂ ਤਿਆਰੀ ਕਰਦਿਆਂ ਦੇਰ ਹੋ ਗਈ, ਸਤਿਗੁਰੂ ਜੀ ਨੇ ਡੂੰਘੀ ਕਦਰ ਨਾਲ ਫਰਮਾਣਾ:

"ਭਾਈ ਸਾਹਿਬ ਜੀ ਬਿਨਾ ਮੇਰੇ ਮਨ ਨੂੰ ਕਿਸੇ ਨਹੀਂ ਬੁਝਿਆ। ਜਦ ਤਕ ਭਾਈ ਜੀ ਦੀ ਦੇਹ ਨਰੋਈ ਰਹੀ ਹੈ ਤੇ ਉਹਨਾਂ ਮੇਰੀ ਜਲ-ਪਰਸ਼ਾਦ ਦੀ ਸੇਵਾ ਕੀਤੀ ਹੈ; ਕਦੇ ਲੋੜ ਨਹੀਂ ਪਈ ਏਹ ਕਹਿਣ ਦੀ ਕਿ ਜਲ ਗਰਮ ਚਾਹੀਦਾ ਹੈ, ਜਾਂ ਮਿੱਠਾ ਥੋੜਾ ਚਾਹੀਦਾ ਹੈ। ਹੁਣ ਪਾਣੀ ਲੋੜੀਦਾ ਹੈ ਜਾਂ ਸਰਦਾਈ। ਪਦਾਰਥ ਹੁਣ ਤੱਤਾ ਛਕਣਾ ਹੈ ਜਾਂ ਠੰਢਾ। ਫਲ ਸੰਤਰਾ ਛਕਣਾ ਹੈ ਜਾਂ ਮਾਲਟਾ। ਮੇਵਾ ਕੇਹੜਾ ਚਾਹੀਦਾ ਹੈ ਜਾਂ ਕੇਹੜਾ ਨਹੀਂ। ਸਭ ਕਾਸੇ ਦਾ ਪਤਾ ਭਾਈ ਜੀ ਨੂੰ ਆਪਣੇ ਆਪ ਰਹਿੰਦਾ ਸੀ। ਮੈਨੂੰ ਨਹੀਂ ਯਾਦ ਕਦੇ ਮੈਂ ਇਕ ਵਾਰ ਵੀ ਉਹਨਾਂ ਨੂੰ ਠੰਢੇ ਤਤੇ ਜਾਂ ਖਟੇ ਮਿਠੇ ਲਈ ਕਦੇ ਕੁਝ ਕਿਹਾ ਹੋਵੇ।"

ਇਹ ਸਭ ਤੋਂ ਵਡਾ ਮਾਣ ਹੈ ਜੋ ਸਤਿਗੁਰੂ ਜੀ ਨੇ ਇਸ ਵਿਅਕਤੀ ਨੂੰ ਦਿਤਾ। ਸਤਿਗੁਰੂ ਜੀ ਭਾਈ ਜੀ ਦੀ ਸੇਵਾ ਦਾ ਜ਼ਿਕਰ ਕਰਦਿਆਂ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਦੀ ਇਕ ਸੁਪੜਨੀ ਤੇ ਇਕ ਘੋੜੇ ਦਾ ਵੀ ਜ਼ਿਕਰ ਕੀਤਾ ਕਰਦੇ ਸਨ ਜਿਨ੍ਹਾਂ ਦੀ ਆਗਿਆਕਾਰਤਾ ਤੇ ਅੰਦਰਲੀ ਸਮਝ ਮਾਲਿਕ ਤੋਂ ਵੇਲੇ ਸਿਰ ਕੁਰਬਾਨ ਹੋਣ ਦੀ ਸਿਖਰ ਤੇ ਸੀ।

ਇਹਨਾਂ ਸ਼ਬਦਾਂ ਤੋਂ ਉਪਰ ਕਿਸੇ ਦਲੀਲ ਦੀ

ਲੋੜ ਨਹੀਂ ਰਹਿ ਜਾਂਦੀ ਕਿ ਸਤਿਗੁਰੂ ਜੀ ਕਿਉਂ ਭਾਈ ਜੀ ਨੂੰ ਕਮਜ਼ੋਰ ਹਾਲਤ ਵਿਚ ਵੀ ਨਾਲ ਲਈ ਫਿਰਦੇ ਰਹੇ।

ਅੱਜ ਭਾਈ ਜੀ ਝੂਰਦੇ ਹਨ ਤੇ ਸੋਚਦੇ ਹਨ, "ਕਿਹੜੀ ਅਜੇਹੀ ਕਸਰ ਮੈਥੋਂ ਰਹਿ ਗਈ ਕਿ ਆਪਣੇ ਤੋਂ ਬਿਨਾ ਏਸ ਜਹਾਨ ਵਿੱਚ ਮੈਨੂੰ ਜੀਉਣ ਲਈ ਮਜਬੂਰ ਕੀਤਾ ਗਿਆ।" ਅਸੀਂ ਸਭ ਦਾਵੇ ਬੰਨ੍ਹਦੇ ਹਾਂ, ਸਾਡੇ ਨਾਲ ਉਹਨਾਂ ਦਾ ਏਨਾ ਪਿਆਰ ਸੀ ਜਾਂ ਓਨਾ ਪਿਆਰ ਸੀ, ਪਰ ਏਹ ਵਡੇ ਦਾਵੇ-ਦਾਰ ਵੀ ਉਸਦੀ ਰਜ਼ਾ ਅਗੇ ਕੁਸਕ ਨਹੀਂ ਸਕੇ ਤੇ ਜਦੋਂ ਇਹਨਾਂ ਸਤਿਗੁਰੂ ਜੀ ਨੂੰ ਅੰਤਲੇ ਕਈ ਦਿਨ ਇਕ ਸ਼ਬਦ ਬੋਲੇ ਬਿਨਾ ਬਾ-ਹੋਸ਼ ਹਾਲਤ ਵਿਚ ਆਪਣੇ ਤੋਂ ਵਿਛੜਦਿਆਂ ਤਕ ਲਿਆ ਤਾਂ ਨਿਸਚਾ ਹੋਇਆ ਕਿ ਸਤਿਗੁਰੂ ਸਚਮੁਚ ਹੀ ਦੁਨਿ-ਆਵੀ ਤੌਰ ਤੇ ਕਿਸੇ ਦਾ ਯਾਰ ਨਹੀਂ ਹੁੰਦਾ। ਜਲ ਪਾਣੀ ਪ੍ਰਸ਼ਾਦ ਲੋੜ ਅਨੁਸਾਰ ਮੰਗ ਲਿਆ ਗਿਆ ਪਰ ਕੋਈ ਭੇਤ ਦੀ ਗੱਲ, ਕੋਈ ਸੰਸਾਰਕ ਆਸਰਾ ਦੇਣ ਵਾਲੇ ਬਚਨ ਅੰਤ ਸਮੇ ਨਹੀਂ ਕੀਤੇ ਗਏ।

ਅਪਣੱਤ ਦੇ ਪਰਚੇ ਪਾਂਦੇ ਪਾਂਦੇ ਏਸਤਰਾਂ ਅਖਾਂ ਤੋਂ ਓਹਲੇ ਹੋ ਗਏ ਕਿ ਅੰਤਮ ਦਰਸ਼ਨਾਂ ਤੋਂ ਬਾਦ ਵੀ ਭਾਈ ਜੀ ਯਕੀਨ ਨਹੀਂ ਕਰ ਸਕੇ "ਸਚ ਮੁਚ ਹੀ ਏਸ ਸੰਸਾਰ ਨੂੰ ਸੁੰਨਾ ਕਰਕੇ ਉਹ ਤੁਰ ਗਏ ਹੋਣਗੇ ! ਠੀਕ ਹੀ ਉਸ ਕੋਮਲ ਕਾਇਆਂ ਨੂੰ ਲਕੜਾਂ ਦੇ ਸਿੰਘਾਸਣ ਤੇ ਲਿਟਿਆ ਵੇਖ ਅਗਨੀ ਦੀਆਂ ਪ੍ਰਚੰਡ ਲਾਟਾਂ ਨੇ ਆਪਣੇ ਵਿਚ ਲੁਕਾ ਲਿਆ ਹੋਵੇਗਾ ! ਉਹ ਏਡਾ ਨਿਰਮੋਹੀ ਕਿਵੇਂ ਹੋ ਗਿਆ !"

ਤੇ ਏਹ ਖਿਆਲ ਅੱਜ ਵੀ ਜਦੋਂ ਭਾਈ ਜੀ ਦੇ ਅੰਦਰ ਆਉਂਦੇ ਹਨ ਤਾਂ ਦੁਨਿਆਵੀ ਤੌਰ ਤੇ ਕ੍ਰਿਸ਼ਨ ਅਤੇ ਗੋਪੀਆਂ ਦੇ ਵਿਛੋੜੇ ਦਾ ਹਾਲ ਚੇਤੇ ਆ ਜਾਂਦਾ ਹੈ।

* * * *

ਇਹ ਵਿਅਕਤੀ ਜਿਸਨੂੰ ਸਾਡੇ ਅਤਿ ਪਿਆਰੇ ਸਤਿਗੁਰਾਂ ਨੇ 'ਭਾਈ ਸਾਹਿਬ' ਦੇ ਲਕਬ ਨਾਲ ਸਨਮਾਨਤ ਕੀਤਾ-- ਭਾਈ ਵਜ਼ੀਰ ਸਿੰਘ ਜੀ ਹਨ। ਜਿਨ੍ਹਾਂ ਦੇ ਪਿੰਡ ਪੀੜ੍ਹ ਜਾਂ ਜਾਤ ਘਰਾਣੇ ਬਾਬਤ ਕਿਸੇ ਵਿਰਲ ਨੂੰ ਹੀ ਪਤਾ ਹੋਵੇਗਾ। ਸਤਿਗੁਰੂ ਜੀ ਨਾਲ ਸੇਵਾ ਪਖੋਂ ਇਕ-ਰੂਪਤਾ ਨੇ ਏਸ ਵਾਕਫੀ ਦੀ ਲੋੜ ਸੋਚ ਦੇ ਵਿਸ਼ੇ ਵਿਚ ਔਣ ਹੀ ਨਹੀਂ ਦਿਤੀ।

ਭਾਈ ਵਜ਼ੀਰ ਸਿੰਘ ਜੀ ਦਾ ਪਰਵਾਰ ਤਿੰਨ ਪੁਸ਼ਤਾਂ ਤੋਂ ਨਾਮਧਾਰੀ ਚਲਿਆ ਆਉਂਦਾ ਹੈ। ਇਹਨਾਂ ਦੇ ਦਾਦਾ ਜੀ ਨਾਮਧਾਰੀ ਇਤਹਾਸ ਦਾ ਇਕ ਜੀਉਂਦਾ ਤੇ ਸਲਾਹੁਣ ਯੋਗ ਅੰਗ ਸਨ। ਉਹਨਾਂ ਦਾ ਨਾਮ ਸੀ ਸੂਬਾ ਕਾਹਨ ਸਿੰਘ ਜੀ। ਇਹੋ ਸੂਬਾ ਜੀ ਨਿਹੰਗ ਸਿੰਘ ਦੇ ਨਾਮ ਨਾਲ ਵੀ ਪੁਕਾਰੇ ਜਾਂਦੇ ਸਨ। ਦਮਾਲੇਦਾਰ ਦਸਤਾਰ ਸਜਾਣ ਕਾਰਨ ਇਹਨਾਂ ਨੂੰ ਇਹ ਨਾਮ ਦਿਤਾ ਗਿਆ। ਸੂਬਾ ਕਾਹਨ ਸਿੰਘ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਫੋਜੀ ਨੌਕਰੀ ਸਮੇ ਦੇ ਮਿਤ੍ਰ ਸਨ ਤੇ ਏਹ ਮਿਤ੍ਰਤਾ ਸਤਿਗੁਰੂ ਜੀ ਦੇ ਪਰਕਾਸ਼ ਕਰਨ ਨਾਲ ਸੰਪੂਰਨ ਸਿਖੀ ਵਿਚ ਵਟ ਗਈ। ਇਹਨਾਂ ਨੇ ਹੀ ਆਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇ ਮਲੇਰ ਕੋਟਲੇ ਦੇ ਨਵਾਬੀ ਹਲਕੇ ਵਿਚ ਇਕ ਚੱਕ ਆਬਾਦ ਕੀਤਾ ਜਿਸਦੀ ਅੱਲ 'ਚੱਕ ਕੂਕਿਆਂ ਦਾ' ਕਰਕੇ ਪੈ ਗਈ।

ਏਸ ਦਾਦਾ-ਵਸਾਈ ਅਬਾਦੀ ਵਿੱਚ ਭਾਈ ਵਜ਼ੀਰ ਸਿੰਘ ਜੀ ਪਿਤਾ ਸੰਤ ਜੀਉਣ ਸਿੰਘ ਜੀ ਅਤੇ ਮਾਤਾ ਭੋਲੀ ਦੇ ਘਰ ਕਰੀਬ ਕਰੀਬ ੭੦ ਸਾਲ ਹੋਏ ਜਦੋਂ ਪੁਤਰ ਬਣਕੇ ਆਏ। ਪੰਜਾਹ-ਸੱਠ ਘੁਮਾ ਬੋਪਾਰਾਇ ਜਟ ਮਾਪਿਆਂ ਦੀ ਜ਼ਮੀਨ ਸੀ। ਖੁਲ੍ਹੀ ਕਾਸ਼ਤ ਤੇ ਖੁਲ੍ਹਾ ਲਵੇਰਾ ਸੀ। ਉਹਨੀਂ ਦਿਨੀਂ ਰਿਆਸਤੀ ਪਿੰਡਾਂ ਵਿਚ ਪੜ੍ਹਨ ਪੜ੍ਹਾਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ। ਆਪਣੇ ਮਾਪਿਆਂ ਦਾ ਤੀਜਾ ਬੱਚਾ ਹੋਣ ਕਰਕੇ ਕੰਮ ਦਾ ਬਹੁਤਾ ਭਾਰ ਚੁਕਣ ਦੀ ਕੋਈ ਲੋੜ ਨਾ ਪਈ। ਭਾਈ ਜੀ ਦੇ ਚਾਰ ਭਰਾ ਅਤੇ ਦੋ ਭੈਣਾਂ ਤਾਂ ਆਮ ਪਰਵਾਰਕ ਜੀਵਨ ਵਾਂਗ ਹੀ ਪਲੇ ਪਰ ਭਾਈ ਜੀ ਨੂੰ ਮੁਢੋਂ ਹੀ ਸਰੀਰ ਪਾਲਣ ਅਤੇ ਜ਼ੋਰ ਕਰਨ ਦਾ ਸ਼ੌਕ ਲਗ ਗਿਆ। ਘਰ ਦੀ ਬੇਫਿਕਰੀ ਨੇ

ਭਾਈ ਜੀ ਦੇ ਸ਼ੌਕ ਨੂੰ ਲਗਨ ਦੇ ਰੂਪ ਵਿਚ ਬਦਲ ਦਿਤਾ। ਪਿੰਡ ਦੇ ਮੁੰਡਿਆਂ ਅਤੇ ਨੇੜੇ ਤੇੜੇ ਦੇ ਘੁਲਾਟੀਆਂ ਨਾਲ ਕੁਸ਼ਤੀਆਂ ਲੜਦੇ ਚੰਗੇ ਹੁੰਦੜ ਹੇਲ ਸਾਬਤ ਹੁੰਦੇ ਗਏ।

ਸਤਿਗੁਰੂ ਜੀ ਪਾਸ ਸ੍ਰੀ ਭੈਣੀ ਸਾਹਿਬ ਔਣ ਸਮੇ ਆਪਦੀ ਉਮਰ ਕੇਵਲ ੧੭ ਸਾਲ ਦੀ ਸੀ। ਏਹ ਉਮਰ ਸੁਭਾਵਕ ਹੀ ਉਲਾਰਵੀਂ ਹੁੰਦੀ ਹੈ, ਜਿਧਰ ਦੀ ਹੁਟਕ ਲਗ ਜਾਏ ਓਧਰ ਹੀ ਸਾਰੇ ਤ੍ਰਾਣ ਚੰਨ੍ਹੇ ਜਾਂਦੇ ਹਨ। ਏਸ ਸਮੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਵੀ ਚੜ੍ਹਦੀ ਵਰੇਸ ਵਿੱਚ ਸਨ। ਪਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਤੋਂ ਪਿਛੋਂ ਦੀਆਂ ਆਪਣੀਆਂ ਪੰਥਕ ਜ਼ਿਮੇਵਾਰੀਆਂ ਅਤੇ ਭਜਨ ਬਾਣੀ ਦੀ ਬੇ-ਓੜਕੀ ਲਗਨ ਨੇ ਸਤਿਗੁਰੂ ਜੀ ਦਾ ਸਰੀਰ ਬੜਾ ਨਿਤਾਣਾ ਜੇਹਾ ਕਰ ਛਡਿਆ, ਥੋੜਾ ਖਾਣਾ, ਬਹੁਤਾ ਭਜਨ ਕਰਨਾ। ਨਿਤਨੇਮ ਦੀ ਬਾਣੀ ਅਤੇ ਗ੍ਰੰਥ ਸਾਹਿਬ ਜੀ ਦੇ ਨਿਰੰਤਰ ਕਈ ਕਈ ਪਤਰੇ ਪਾਠਾਂ ਨੇ ਮਥੇ ਦੇ ਜਲਾਲ ਨੂੰ ਤਾਂ ਦੂਣ ਸਵਾਇਆ ਕਰ ਦਿਤਾ ਪਰ ਸਰੀਰ ਦੀ ਸ਼ਕਤੀ ਨੂੰ ਮਧਪ ਪਾ ਦਿਤਾ। ਭਾਈ ਜੀ ਤੋਂ ਕੇਵਲ ਸਾਲ ਦੋ ਸਾਲ ਉਮਰੋਂ ਵਡੇਰੇ ਹੋਣ ਕਰਕੇ ਪਰਸਪਰ ਮੋਹ ਥੋੜੇ ਦਿਨਾਂ ਦੀ ਸੰਗਤ ਨਾਲ ਕਾਫ਼ੀ ਵਿਸਥਾਰ ਵਿਚ ਹੋ ਗਿਆ। ਇਕ ਨੂੰ ਦੂਜੇ ਦਾ ਪੁਸ਼ਟ ਤੇ ਕਮਾਇਆ ਹੋਇਆ ਸਰੀਰ ਪਿਆਰਾ ਲਗਦਾ, ਦੂਜਾ ਅਲਾਹੀ ਸ਼ਾਨਾਂ ਵਲੇ ਦੀਆਂ ਚੜ੍ਹਦੀਆਂ ਕਲਾਂ ਵੇਖਕੇ ਆਪਾ ਭੁਲ ਗਿਆ। ਦਾਦੇ ਵੇਲੇ ਦੇ ਸੰਸਕਾਰ ਉਘੜ ਆਏ। ਸੇਵਾ ਕਰਨ ਤੇ ਮਨ ਹੋ ਆਇਆ ਤੇ ਭਾਈ ਜੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਬਣ ਗਏ।

ਰੋਜ਼ਾਨਾ ਇਸ਼ਨਾਨ ਪਾਣੀ ਕਰਵਾਣਾ, ਬਸਤਰ ਧੋਣੇ, ਬਿਸਤਰਾ ਵਿਛਾਣਾ, ਸਰਦਾਈ ਆਦਿ ਤਿਆਰ ਕਰਕੇ ਦੇਣੀ, ਪਰਸ਼ਾਦੇ ਰਾੜ੍ਹ ਰਾੜ੍ਹਕੇ ਦਾਲ ਸਬਜ਼ੀਆਂ ਵਿੱਚ ਸਾਰਾ ਤੇਹ ਪਾਕੇ ਸਤਿਗੁਰੂ ਜੀ ਨੂੰ ਛਕਾਣਾ, ਚੌਰੀ ਕਰਦਿਆਂ ਥਕਣਾ ਨਾ। ਏਨਾ ਕੰਮ ਕਰਦਿਆਂ ਹੋਇਆਂ, ਇਹ ਜਾਣਕੇ ਕਿ ਉਹਨਾਂ ਦਾ ਸਤਿਗੁਰ ਘੋੜਿਆਂ ਵਿਚ ਗਹਿਰੀ ਦਿਲਚਸਪੀ ਰਖਦਾ ਹੈ, ਘਾਹ ਦੀਆਂ ਪੰਡਾਂ ਦੀਆਂ ਪੰਡਾਂ ਖੋਤਰਕੇ ਲਿਆਉਣੀਆਂ।

ਆਪਣੀ ਜ਼ਾਤ, ਆਪਣੇ ਲਾਭ, ਅਪਣੱਤ ਦਾ ਉਕਾ ਹੀ ਗਿਆਨ ਭੁਲ ਗਿਆ। ਸਤਿਗੁਰੂ ਜੀ ਅਤੇ ਉਨ੍ਹਾਂ ਦੇ ਪਿਆਰ ਦੀਆਂ ਚੀਜ਼ਾਂ ਤੋਂ ਵਾਰਨੇ ਜਾਣ ਲਗੇ। ਇਸ ਬੇ-ਗਰਜ਼ ਸੇਵਾ ਨੇ ਸਤਿਗੁਰੂ ਜੀ ਦੇ ਹਿਰਦੇ ਵਿਚ ਭਾਈ ਜੀ ਲਈ ਉਚੇਰੀ ਥਾਂ ਬਣਾ ਦਿਤੀ। ਭਾਈ ਜੀ ਅਭਿਮਾਨ ਸਾਰੀ ਉਮਰ ਨਹੀਂ ਕਰ ਸਕੇ ਪਰ ਅਰਜ਼ ਉਤੇ ਬੜਾ ਵਿਸ਼ਵਾਸ ਰਖਦੇ ਸਨ। ਥੋੜੇ ਦਿਨਾਂ ਦੀ ਮਨ-ਮੱਲਵੀਂ ਸੇਵਾ ਨੇ ਸਤਿਗੁਰੂ ਜੀ ਨੂੰ ਮਨਾ ਲਿਆ ਕਿ ਉਹ ਸਰੀਰ ਕਰਕੇ ਤਕੜੇ ਹੋਣ ਅਤੇ ਕਸਰਤ ਕਰਕੇ ਆਪਣੀ ਦੇਹ ਬਲਵਾਨ ਅਤੇ ਪੁਸ਼ਟ ਬਣਾਣ।

ਸਤਿਗੁਰੂ ਜੀ ਨੇ ਆਪਣੇ ਇਸ ਸਿਖ ਦੀ ਚਾਹਨਾਂ ਨੂੰ ਏਨਾ ਭਾਗ ਲਾਇਆ ਕਿ ਕਸਰਤੀਏ ਜੁਆਨਾਂ ਅਤੇ ਬਲਵਾਨ ਮਨੁਖਾਂ ਦਾ ਸਤਿਗੁਰੂ ਜੀ ਦੇ ਅੰਦਰ ਖਾਸ ਸਤਿਕਾਰ ਹੋਣ ਲਗਾ। ਸੈਂਕੜਿਆਂ ਹਜ਼ਾਰਾਂ ਤਕ ਡੰਡ ਬੈਠਕਾਂ ਨਿਕਲਣ ਲਗੀਆਂ। ਸਤਿਗੁਰੂ ਜੀ ਨੌਜੁਆਨਾਂ ਨਾਲ ਘੁਲਦੇ, ਕੌਡਕਬੱਡੀ ਖੇਡਦੇ, ਰਸੇ ਖਿੱਚਦੇ, ਖੂਹ ਅਗੇ ਜੁਪਕੇ, ਗਾਧੀਆਂ ਪਿਛੇ ਲਗਕੇ ਕਈ ਕਈ ਸਿੰਘਾਂ ਦਾ ਇਸ਼ਨਾਨ ਕਰਵਾਂਦੇ। ਭਾਰੇ ਤੋਂ ਭਾਰੇ ਕੰਮ ਆਪ ਕਰਦੇ ਤੇ ਕਰਵਾਂਦੇ। ਤਾਕਤ ਦੇ ਆਸਰੇ ਕਾਣੇ ਘੋੜੇ ਵਰਗੇ ਅਮੋੜ ਤੇ ਅਖੜ ਘੋੜਿਆਂ ਦੀ ਕਾਠੀ ਤੇ ਬਹਿ, ਅਡੀਆਂ ਘੁਟਕੇ ਲਿਦ ਕਢ ਛਡਦੇ।

ਏਸਤਰਾਂ ਇਸ ਵਿਅਕਤੀ ਨੇ ਸਤਿਗੁਰੂ ਜੀ ਅੰਦਰ ਜੀਵਨ ਨੂੰ ਦੇਹ-ਘੋੜੀ ਤੇ ਚੜ੍ਹਕੇ ਰਹਿਣ ਦੀ ਪਿਆਰ ਭਰੀ ਪ੍ਰੇਰਨਾ ਦਿਤੀ।

ਭਾਈ ਜੀ ਦੀ ਲਗਨ ਦਾ ਏਹ ਹਾਲ ਰਿਹਾ ਕਿ ਜਦੋਂ ਦੇ ਉਹ ਘਰੋਂ ਸੇਵਾ ਲਈ ਨਿਕਲੇ, ਮੁੜ ਸਤਿਗੁਰੂ ਜੀ ਪਾਸੋਂ ਇਕ ਦਿਨ ਦੀ ਛੁਟੀ ਲੈਕੇ ਘਰ ਨਹੀਂ ਗਏ। ਏਨਾ ਪਿਆਰ, ਵਿਸ਼ਵਾਸ ਤੇ ਸਤਿਗੁਰੂ ਜੀ ਨੇ ਏਸ ਸਾਦਾ ਜਹੇ ਮਨੁਖ ਨੂੰ ਦਿਤਾ

ਕਿ ਹਰ ਕੋਈ ਭਾਈ ਜੀ ਨੂੰ ਤਕਕੇ ਸ਼ਰਧਾ ਨਾਲ ਝੁਕ ਜਾਂਦਾ ।

ਉਹ ਗੱਲਾਂ ਜੋ ਕਿਸੇ ਨਾਲ ਨਹੀਂ ਕੀਤੀਆਂ ਜਾ ਸਕਦੀਆਂ, ਵਿਸ਼ਵਾਸ ਦੇ ਪਖੋਂ ਸਤਿਗੁਰੂ ਜੀ ਆਪਣੇ ਭਾਈ ਸਾਹਿਬ ਨਾਲ ਕਰਦੇ। ਮਗਰਲੇ ਸਾਲੀਂ ਭਾਈ ਜੀ ਸਤਿਗੁਰਾਂ ਦੇ ਪ੍ਰਥਮ ਖਜ਼ਾਨਚੀ ਸਨ। ਆਪ ਬੜੇ ਸੰਜਮੀ ਅਤੇ ਪੈਸੇ ਨੂੰ ਘਟ ਤੋਂ ਘਟ ਵਰਤਣ ਵਾਲੇ ਸਨ। ਗੁਰੂ ਕੇ ਖਜ਼ਾਨੇ ਨੂੰ ਇਹਤਿਆਤ ਨਾਲ ਵਰਤਣ ਵਾਲੇ ਨੂੰ ਆਪ ਪਿਆਰ ਤੇ ਸਤਿਕਾਰ ਦੀ ਨਿਗਹ ਨਾਲ ਵੇਂਹਦੇ, ਪਰ ਲੰਗਰ ਦੀ ਇਸ ਦੌਲਤ ਨੂੰ 'ਚੋਰਾਂ ਦੇ ਕਪੜੇ' ਸਮਝਣ ਵਾਲੇ ਨੂੰ ਭਾਈ ਜੀ ਬਿਲਕੁਲ ਪਸੰਦ ਨਹੀਂ ਸਨ ਕਰਦੇ। ਉਹਨਾਂ ਦੀ ਉਮਰ ਦੀ ਖੱਟੀ ਸ੍ਰੀ ਸਤਿਗੁਰੂ ਜੀ ਦੀ ਧਿਆਨ ਭਰੀ ਸੇਵਾ ਤੋਂ ਬਿਨਾ ਹੋਰ ਕੁਝ ਨਹੀਂ।

ਭਾਈ ਸਾਹਿਬ ਨੂੰ ਜ਼ਿੰਦਗੀ ਭਰ ਸਨਮਾਨ ਮਿਲਿਆ ਹੈ। ਆਪ ਨੇ ਕਦੇ ਕਿਸੇ ਗਰੀਬ ਦੀ ਅਰਦਾਸ ਨੂੰ ਸਤਿਗੁਰਾਂ ਤੱਕ ਪੁਚਾਣ ਦੀ ਢਿਲ ਨਹੀਂ ਕੀਤੀ। ਸਤਿਗੁਰੂ ਜੀ ਦੀ ਵਿਹਾਰਕ ਨਾਰਾਜ਼ਗੀ ਸਮੇ ਆਪ ਸੇਵਾ ਕਰਨ ਵਾਲੇ ਤੇ ਸਿਦਕੀ ਸਿਖਾਂ ਲਈ ਝਿੜਕਾਂ ਲੈਕੇ ਵੀ ਖਿਮਾ ਦਾ ਦਾਨ ਮੰਗਦੇ। ਪੂਰੀਆਂ ਪੰਜਾਹ ਬਰਸਾਤਾਂ ਤੇ ਬਹਾਰਾਂ, ਪੰਜਾਹ ਗਰਮੀਆਂ ਤੇ ਸਰਦੀਆਂ ਜਿਵੇਂ ਆਪਣਾ ਰੰਗ ਵਟਾਂਦੀਆਂ ਰਹਿੰਦੀਆਂ ਵੀ ਜੀਵਨ ਚਕਰ ਦਾ ਸਾਥ ਨਹੀਂ ਛਡਦੀਆਂ ਰਹੀਆਂ, ਤਿਵੇਂ ਭਾਈ ਜੀ ਨਾਮਧਾਰੀ ਪੰਥ ਜਾਂ ਸਤਿਗੁਰੂ ਜੀ ਦੀ ਜ਼ਾਤ ਦੇ ਹਰਤਰਾਂ ਦੇ ਗੇੜ ਨੂੰ ਖਿੜੇ ਮਥੇ ਸਤਿਗੁਰੂ ਜੀ ਦੇ ਪਿਆਰ ਵਿਚ ਪਰਵਾਨ ਕਰਦੇ ਰਹੇ ਤੇ ਹਮੇਸ਼ਾ ਸਤਿਗੁਰੂ ਜੀ ਦੀ ਰਜ਼ਾ ਸਰਵੋਪਰ ਸਮਝਕੇ ਉਸਦੇ ਅਗੇ ਸਿਰ ਨਿਵਾਂਦੇ ਰਹੇ।

ਭਾਈ ਜੀ ਦੀ ਸਤਿਗੁਰਾਂ ਪ੍ਰਤੀ ਸੁਖਾਵੇਂ ਭਗਤਾਂ ਅਤੇ ਜਾਨੀ ਸੇਵਕਾਂ ਵਰਗੀ ਪਹੁੰਚ ਨੇ ਸਮੁਚੇ ਨਾਮਧਾਰੀਆਂ ਦੇ ਦਿਲਾਂ ਵਿਚ ਹੇਠਲੀਆਂ ਤਹਿਆਂ ਤੱਕ ਕਦਰ ਦੀਆਂ ਜੜ੍ਹਾਂ ਜਮਾ ਰਖੀਆਂ ਸਨ ਤੇ ਏਸੇ ਮਹਾਨ ਸੇਵਾ ਦਾ ਸਦਕਾ ਹੀ ਸੀ ਕਿ ਸਿਖ ਪੰਥ ਦੇ ਇਤਹਾਸ ਵਿਚ ਇਕ ਨਿਮਾਣੇ ਸੇਵਕ ਨੂੰ ਹੋਰ ਮਹਾਨਤਾ ਭਰਿਆ ਮੌਕਾ ਮਿਲਿਆ।

ਸਿਖ ਇਤਹਾਸ ਵਿੱਚ ਬਾਬਾ ਬੁਢਾ ਜੀ ਨੂੰ ਤੀਜੀ, ਚੌਥੀ, ਪੰਜਵੀਂ ਤੇ ਛੇਵੀਂ ਪਾਤਸ਼ਾਹੀ ਨੂੰ ਗੁਰ-ਗੱਦੀ ਤਿਲਕ ਦੇਣ ਦਾ ਸੁਭਾਗ ਪ੍ਰਾਪਤ ਹੋਇਆ। ਉਹ ਹੀ ਸਾਰੇ ਪੰਥ ਵਿਚ ਏਸ ਸਨਮਾਨ ਦੇ ਸਦਾ ਯੋਗ ਗਿਣੇ ਗਏ। ਬੜੇ ਚਿਰ ਪਿਛੋਂ ਪੰਥ ਸਾਹਵੇਂ ਹੁਣ ਏਹ ਸੁਆਲ ਆਇਆ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਪਿਛੋਂ ਉਹਨਾਂ ਦੇ ਮਹਾਨ ਸਪੁਤ੍ਰ ਜਗਜੀਤ ਸਿੰਘ ਜੀ ਨੂੰ ਗੁਰਗਦੀ ਦਾ ਸਨਮਾਨ ਸਾਧ ਸੰਗਤ ਵਲੋਂ ਕਿਵੇਂ ਦਿਤਾ ਜਾਵੇ।

ਸਤਿਗੁਰੂ ਜੀ ਦੀ ਗੁਰਤਾ ਤਾਂ ਪ੍ਰਤਾਪੀ ਸਤਿਗੁਰੂ ਜੀ ਦੇ ਨੇਤਰ ਬੰਦ ਕਰਦਿਆਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਉਹਨਾਂ ਦੇ ਪਹਿਲੇ ਕੀਤੇ ਬਚਨਾਂ ਸਦਕਾ ਨਿਹਤ ਸੀ- ਪਰ ਰਸਮੀਆਂ ਤੌਰ ਤੇ ਸਾਧ ਸੰਗਤ ਦੇ ਮਹਾਨ ਇਕਠ ਵਿਚ ਬਾਕਾਇਦਾ ਤੌਰ ਤੇ ਏਸਦਾ ਵਿਸ਼ੇਸ਼ ਸਨਮਾਨ ਤੇ ਐਲਾਨ ਅਜੇ ਹੋਣਾ ਸੀ। ਦੇਸਾਂ ਪਰਦੇਸਾਂ ਚੋਂ ਆਏ ਡੇਢ ਲੱਖ ਨਾਮਧਾਰੀਆਂ ਅਤੇ ਹੋਰ ਸੰਸਥਾਵਾਂ ਤੇ ਰਾਜਸੀ ਪਾਰਟੀਆਂ ਦੇ ਪ੍ਰਤੀਨਿਧਾਂ ਦੀ ਵਿਸ਼ਾਲ ਇਕਤ੍ਰਤਾ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਨੂਰਾਨੀ ਜੋਤ ਨੂੰ ਗੁਰਤਾ-ਦਸਤਾਰ ਭੇਟ ਕਰਨੀ ਇਕ ਮਹਾਨ ਰਸਮੀਆ ਘਟਨਾ ਸੀ। ਕੌਣ ਸਮੁਚੇ ਨਾਮਧਾਰੀ ਪੰਥ ਦੀ ਪ੍ਰਤੀਨਿਧਤਾ ਕਰੇ, ਕਿਸਨੂੰ ਇਹ ਵਡੇਰਾ ਸਨਮਾਨ ਮਿਲੇ, ਪੰਥ ਪ੍ਰਤੀਨਿਧਤਾ ਨੇ ਵਿਚਾਰਕੇ ਅੰਤ ਨੂੰ ਏਸੇ ਗੁਰ ਸਿਖ ਨੂੰ ਯਾਦ ਕੀਤਾ ਜਿਸਦੀ ਜ਼ਿੰਦਗੀ ਭਰ ਦੀ ਘਾਲਣਾ ਸਭ ਦੇ ਸੌਹੇਂ ਸਚੀ ਤੇ ਸੁਚੀ, ਚੰਦ੍ਰਮਾ ਦੇ ਮਿਠੇ ਪ੍ਰਕਾਸ਼ ਵਾਂਗ ਵਿਦਮਾਨ ਸੀ।

ਏਧਰ ਭਾਈ ਵਜ਼ੀਰ ਸਿੰਘ ਜੀ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਸਤਿਗੁਰੂ ਦੇ ਸਤਿਕਾਰ ਤੇ ਪਿਆਰ ਵਿਚ ਲੰਘਾਈ ਤੇ ਜਿਨ੍ਹਾਂ ਦਾ ਗੁਰੂ-ਦੇਹ-ਪ੍ਰੇਮ ਅੰਤਮ

ਸਿਖਰਾਂ ਛੁਹ ਰਿਹਾ ਸੀ, ਉਨ੍ਹਾਂ ਦੇ ਮਨ ਦੀ ਦਸ਼ਾ ਕੇਹੋ ਜੇਹੀ ਸੀ, ਕੌਣ ਜਾਣ ਸਕਦਾ ਹੈ। ਜਿਸ ਸਤਿਗੁਰੂ ਨਾਲ ਆਸ਼ਿਕਾਨਾ ਸਨੇਹ ਸੀ ਭਾਈ ਜੀ ਦਾ, ਉਸਦੀ ਅਮਾਨਤ ਨਾਮਧਾਰੀ ਪੰਥ ਵਲੋਂ ਨਵੇਂ ਸਤਿਗੁਰੂ ਦੇ ਪਵਿਤਰ ਸੀਸ ਤੇ ਸਨਮਾਨਤ ਕਰਨੀ ਤੇ ਆਪਣੇ ਸਾਰੇ ਨਿਹਚੇ, ਇਛਾਵਾਂ, ਸਤਿ-ਕਾਰ, ਪਿਆਰ ਅਤੇ ਸ਼ਰਧਾ ਸਚਖੰਡੀ ਸਤਿਗੁਰੂ ਤੋਂ ਨਵ-ਸਤਿਗੁਰੂ ਵਿਚ ਮੁੰਤਕਿਲ ਕਰਨੇ ਇਹ ਕੋਈ ਛੋਟੀ ਮੋਟੀ ਮਾਨਸਿਕ ਘਟਨਾ ਨਹੀਂ ਸੀ, ਪਰ ਭਾਈ ਸਾਹਿਬ ਵਜ਼ੀਰ ਸਿੰਘ ਜੀ ਨੇ ਸਾਧ ਸੰਗਤ ਦੇ ਬਖਸ਼ੇ ਇਸ ਸਨਮਾਨ ਨੂੰ ਉਦਾਰ ਚਿਤਤਾ ਨਾਲ ਪਰਵਾਨ ਕੀਤਾ।

ਮੈਂ ਸਮਝਦਾ ਹਾਂ ਭਾਈ ਜੀ ਦੀ ਸੇਵਾ ਨੂੰ ਅੰਤ ਉਤੇ ਏਹ ਮਹਾਨ ਫਲ ਲਗਾ ਸੀ। ਭਾਈ ਜੀ ਦੀ ਸ਼ਖਸੀਅਤ ਕਰਕੇ ਹੀ ਸੇਵਾ ਜੈਸੇ ਮਹਾਂ ਨਿਰਮਾਣ ਕਾਰਜ ਨੂੰ ਏਸਤਰਾਂ ਵਡਿਆਇਆ ਜਾ ਸਕਿਆ। ਏਹ ਰਵਾਇਤ ਗੁਰੂ ਘਰ ਬਿਨਾ ਹੋਰ ਕੋਈ ਵੀ ਸਮਾਜ ਪੈਦਾ ਨਹੀਂ ਕਰ ਸਕਦਾ, ਵਰਤੋਂ ਵਿਚ ਨਹੀਂ ਲਿਆ ਸਕਦਾ।

* * * *

ਭਾਈ ਜੀ ਦੀ ਸਿਹਤ ਕਾਇਆਂ ਕਰਕੇ ਕੁਝ ਸੁਖਾਵੀਂ ਹੋ ਗਈ ਹੈ,ਮੇਰੇ ਏਹ ਸਤਰਾਂ ਲਿਖਣ ਤਕ। ਪਰ ਉਹ ਸ੍ਰੀ ਸਤਿਗੁਰੂ ਜੀ ਸ੍ਰੀ ਮਹਾਰਾਜ ਬੀਰਸਿੰਘ ਜੀ ਜਾਂ ਸ੍ਰੀ ਠਾਕਰ ਜੀ ਬਿਨਾਂ ਹੋਰ ਕਿਸੇ ਨਾਲ ਬਚਨ ਕਰਨ ਦੀ ਚਾਹਨਾ ਨਹੀਂ ਰਖਦੇ। ਸੰਤ ਰਤਨ ਸਿੰਘ ਜੀ ਆਦਿਕ ਆਪਦੇ ਸੁਖਾਵੇਂ ਸਾਥੀ ਆਪਦੀ ਸੇਵਾ ਵਿਚ ਹਾਜ਼ਰ ਰਹਿੰਦੇ ਹਨ। ਜਦ ਕਦੇ ਕੋਈ ਮਨ ਮੇਲੀ ਆ ਜਾਂਦਾ ਹੈ ਤਾਂ ਜ਼ਰਾ ਵਧੇਰੇ ਸ਼ਕਤੀ ਨਾਲ ਵੀ ਬਚਨ ਬਿਲਾਸ ਕਰ ਲੈਂਦੇ ਹਨ।

ਤਾਂ ਭੀ ਏਹ ਛੱਪਰ ਉਦਾਸ ਰਹਿੰਦਾ ਹੈ। ਇਸ ਛਪਰ ਨੂੰ ਸਤਿਗੁਰੂ ਜੀ ਦੀ ਕੋਠੀ ਦੇ ਉਸ ਕਮਰੇ ਦੇ ਦੁਆਰ ਅਗੇ ਬਣਾਇਆ ਗਿਆ ਸੀ ਜਿਸ ਵਿਚ ਦੀਨ ਦਿਆਲ ਜੀਵਨ ਨਗਰ ਆਕੇ ਨਿਵਾਸ ਕੀਤਾ ਕਰਦੇ। ਕੋਠੀ ਦਾ ਏਹ ਕਮਰਾ ਹੁਣ ਵੀ ਭਾਈ ਜੀ ਦੀ ਵਰਤੋਂ ਵਾਸਤੇ ਰੀਜ਼ਰਵ ਹੈ। ਸੰਤ ਰਤਨ ਸਿੰਘ ਜੀ ਜਿਉਂ ਕਾ ਤਿਉਂ ਇਸ ਵਿਚ ਆਵਾਜਾਈ ਰਖਦੇ ਹਨ। ਲੋੜ ਅਨੁਸਾਰ ਭਾਈ ਜੀ ਵੀ ਇਸਨੂੰ ਵਰਤਦੇ ਹਨ। ਪਰ ਸਾਨੂੰ ਪਤਾ ਹੈ ਏਹ ਕਮਰਾ ਉਹਨਾਂ ਦੀ ਆਤਮਾ ਨੂੰ ਸਤਿਗੁਰੂ ਬਿਨਾ ਸੁਖਾਂਦਾ ਨਹੀਂ, ਹਾਂ ਉਸਦੀ ਯਾਦ ਨੂੰ ਮਘਾਂਦੇ ਰਖਣ ਲਈ ਅਠੇ ਪਹਿਰ ਦੀ ਸੇਵਾ ਕਰਦਾ ਹੈ। ਕਮਰੇ ਚੋਂ ਨਿਕਲ ਜਦੋਂ ਉਹ ਮੁੜ ਛਪਰ ਵਿਚ ਆਉਂਦੇ ਹਨ ਤੇ ਜਦੋਂ ਜ਼ਿੰਦਗੀ ਦੀਆਂ ਸ਼ਾਮਾਂ ਨੂੰ ਉਹ ਆਪਣੇ ਇਸ ਉਦਾਸ ਛਪਰ ਵਿਚ ਬੈਠਕੇ ਵੇਖਦੇ ਹਨ ਤੇ ਸੋਚਦੇ ਹਨ ਕਿ ਮਹਾਂ ਪਰਤਾਪੀ ਸੂਰਜ ਕਿਸਤਰਾਂ ਆਪਣੇ ਰਥਵਾਹੀਏ ਨੂੰ ਵਿਛੋੜੇ ਦੇ ਅੰਧਕਾਰ ਵਿਚ ਛਡ ਗਿਆ ਹੈ ਤਾਂ ਭਾਈ ਜੀ ਦੀ ਸੁਰਤ ਇਸਤਰਾਂ ਕਿਸੇ ਅਗਿਆਤ ਦੁਰਾਈ ਵਲ ਉਡ ਜਾਂਦੀ ਜਿਵੇਂ ਉਦਾਸ ਸ਼ਾਮਾਂ ਨੂੰ ਪੰਛੀ ਆਪਣੇ ਦੁਰੇਡੇ ਟਿਕਾਣਿਆਂ ਵਲ ਉਡਦੇ ਜਾਂਦੇ ਹਨ।

ਆਉਣਾ ਸਫਲ ਹੈ ਉਨ੍ਹਾਂ ਦਾ ਜਗ ਉਤੇ, ਦਾਤਾ ਸੂਰਮਾ ਭਗਤਿ ਗੁਣ ਪਾਏ ਜਿੰਨ੍ਹਾਂ।
ਲੋਕ ਲਾਜ ਤਜਕੇ ਪੂਰਨ ਗੁਰੂ ਦੇ ਪਾਸ, ਪਹੁੰਚ ਲਗ ਚਰਨੀਂ ਹੁਕਮ ਭਾਏ ਜਿੰਨ੍ਹਾਂ।
ਸੇਵਾ ਕਰ ਨਿਸ਼ਕਾਮ, ਮਹਿਬੂਬ ਰਿਝਾ, ਉਹਦੀ ਖਲਕ ਲਈ ਦਰਦ ਵੰਡਾਏ ਜਿੰਨ੍ਹਾਂ।
ਤਜਕੇ ਈਰਖਾ, ਮਾਣ, ਦਲੀਲ ਬਾਜ਼ੀ, ਹੁਕਮ ਵਿਚ ਰਹਿ ਸੇਵ-ਚਿਤ ਲਾਇ ਜਿੰਨ੍ਹਾਂ।
ਧੰਨ ਧੰਨ ਸਨ ਭਾਈ ਵਜ਼ੀਰ ਸਿੰਘ ਜੀ, ਗੁਰੂ-ਖੁਸ਼ੀ ਤੇ ਫੁੱਲ ਚੜ੍ਹਾਏ ਜਿੰਨ੍ਹਾਂ।
ਚਮਕ ਚਮਕਦੀ ਰਹੂ ਕੋਹਿ-ਨੂਰ ਵਾਂਗੂੰ, ਸੇਵਾ ਕਰਦਿਆਂ ਜਨਮ ਬਿਤਾਏ ਜਿੰਨ੍ਹਾਂ।

[ਹਰਭਜਨ ਸਿੰਘ ਪਰਵਾਨਾ ਸੰਤ ਨਗਰ

# (੨) ਸੰਤ ਮੁਹਕਮ ਸਿੰਘ ਜੀ

ਆਦਰਸ਼ਕ ਸਚ ਦੇ ਖੋਜੀ ਤੇ ਉਸਰਈਦੇ ਸਤਿਗੁਰੂ ਨਾਨਕ ਦੇਵ ਜੀ ਨਾਲ ਭਾਈ ਬਾਲੇ ਸੰਧੂ ਦੀ ਪ੍ਰੀਤ ਏਨੀ ਗਹਿਰੀ, ਤਿਆਗ ੇਨਾ ਵਿਸ਼ਾਲ ਤੇ ਸੇਵਾ ਲਾ-ਮਿਸਾਲ ਹੁੰਦਿਆਂ ਵੀ ਭਾਈ ਗੁਰਦਾਸ ਜੀ ਉਸਦਾ ਜ਼ਿਕਰ ਨ ਕਰ ਸਕੇ ਤੇ ਸਿਰਫ ਆਖਿਆ: "ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।" ਤੇ ਤੀਜਾ ਕਿਉਂਕਿ ਆਮ ਜ਼ਿੰਦਗੀ ਵਿਚ ਦਿਲਚਸਪੀ ਰਖਣ ਦੀ ਥਾਂ ਕੇਵਲ ਨਿਰੰਕਾਰੀ ਬਾਬੇ ਦੇ ਕੌਤਕ ਚੁਪ ਚੁਪੀਤਾ ਵੇਖਣ ਦਾ ਆਦੀ ਸੀ, ਸੁ ਉਹ ਜ਼ਿਕਰ ਵਿਚ ਨਾ ਆ ਸਕਿਆ। (ਏਹ ਗਲ ਵਖਰੀ ਹੈ ਕਿ ਉਸਦੇ ਨਾਂ ਦੀ ਜਨਮਸਾਖੀ ਤੋਂ ਅਜੇ ਉਹ ਕੁਝ ਹੋਰ ਸਮਾ ਕੋਸ਼ਸ਼ ਕਰਨ ਦੇ ਬਾਵਜੂਦ ਵੀ ਭੁਲਾਇਆ ਨ ਜਾ ਸਕੇ।) ਏਸੇਤਰਾਂ ਦੀ ਗਲਤੀ ਅਸੀਂ ਵੀ ਖਾ ਜਾਂਦੇ ਜੇ ਸਾਡੇ ਪਾਸ ਜਿਉਂਦੇ 'ਬਾਲੇ' ਦੀ ਮਿਸਾਲ ਸ੍ਰੀਮਾਨ ਸੰਤ ਮੁਹਕਮ ਸਿੰਘ ਜੀ ਨਾ ਹੁੰਦੇ! ਕਈ ਵਾਰ ਵਿਪ੍ਰੀਤਤਾ ਅਸਚਰਜ ਕੌਤਕ ਕਰ ਧਰਦੀ ਹੈ ਤੇ ਇਹਨਾਂ ਸੰਤਾਂ ਦਾ ਅਜੇਹਾ ਚਰਿਤਰ ਹੈ ਜੇ ਕੋਲ ਖਲੋਕੇ ਨ ਤਕਿਆ ਹੋਵੇ ਤਾਂ ਥੋੜੇ ਸਮੇ ਬਾਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਸੇਵਕਾਂ ਵਿਚ ਏਹਨਾਂ ਦਾ ਜ਼ਿਕਰ ਆਉਣ ਦੀ ਵੀ ਗੁੰਜਾਇਸ਼ ਨ ਰਹੇ।

ਪੌਰਾਣਿਕ ਰਿਸ਼ੀਆਂ ਵਰਗੀ ਦੱਖ, ਸਨਿਆਸੀਆਂ ਵਰਗਾ ਤਿਆਗ, ਤਪੀਆਂ ਵਰਗਾ ਹਾਠਾ ਵਿਸ਼ਵਾਸ, ਕਮਲ ਸਮਾਨ ਨਿਰਲੇਪਤਾ, ਨਾ ਕਾਹੂੰ ਸਿਉ ਦੋਸਤੀ ਨਾ ਕਾਹੂੰ ਸਿਉ ਬੈਰ, ਨ ਅਤੀ ਸਵੱਛਤਾ ਨਾਲ ਇਸ਼ਕ, ਨ ਸਧਾਰਨਤਾ ਨਾਲ ਦੋਸਤੀ। ਨ ਕਿਸੇ ਲਈ ਤੜਪਣੀ ਨਾ ਕਿਸੇ ਲਈ ਘਿਰਣਾ। ਆਪਣੀ ਹੀ ਮੌਜ ਅਤੇ ਇਕਾਂਤ ਦੇ ਯਾਚਕ ਏਹ ਸੰਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕਟ ਵਰਤੀਆਂ ਚੋਂ ਹੋ ਕੇ ਵੀ ਦੂਰਵਰਤੀ ਕਹੇ ਜਾ ਸਕਦੇਹਨ।

ਬੜੇ ਸਾਦਾ ਜੇਹੇ ਦਰਸ਼ਨ ਹਨ, ਚਾਂਦੀ ਚਮਕਦਾ ਲੰਮਾ ਦਾਹੜਾ, ਵਿਸ਼ਾਲ ਮਸਤਕ, ਦਰਮਿਆਨਾ ਕੱਦ ਕਾਠ, ਸਰਲ ਪਹਿਰਾਵਾ, ਧੌਣ ਨਿਵਾਈ ਚਲਣਾ ਏਹ ਬਾਹਰਲੀ ਡਿੱਠ ਹੈ ਤੇ ਅੰਦਰਲੀ ਡਿੱਠ ਸਾਨੂੰ ਕਿਵੇਂ ਮਾਲੂਮ ਹੋਵੇ! ਘੱਟ ਵੱਧ ਹੀ ਕਿਸੇ ਨਾਲ ਬੋਲਦੇ ਹਨ। ਜੇ ਮੌਜ ਵਿਚ ਆਏ ਹੋਣ ਤਾਂ ਕਬੂਤਰ ਉਡਾਰੀ ਵਰਗੀ ਫੜਫੜਾਹਟ ਜੈਸਾ ਖੁਲ੍ਹਾ ਹਾਸਾ! ਜੇ ਮਿਲਣ ਚਲੇ ਗਏ ਹੋ ਤਾਂ ਸਾਰੇ ਪਿਆਰ ਨਾਲ ਗਲ ਲਾਣਾ। ਜੇ ਕਮਰ ਨੂੰ ਉਹਨਾਂ ਦੀ ਬਾਂਹ ਪੈ ਗਈ ਤਾਂ ਅੰਦਰਲੀਆਂ ਤਾਰਾਂ ਹਿਲ ਗਈਆਂ।

ਆਪਦਾ ਜੀਵਨ ਬੜਾ ਇਕਾਂਤੀ ਹੈ। 'ਅਲਪ ਅਹਾਰ ਸੁਲਪ ਸੀ ਨਿੰਦਰਾ ਦਇਆ, ਛਿਮਾ ਤਨ ਪ੍ਰੀਤਿ। ਸੀਲ, ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਨ ਅਤੀਤ।' ਏਸ ਦਸ਼ਾ ਨੂੰ ਜੇ ਕਿਤੇ ਅਮਲਾਈ ਗਈ ਵੇਖਣਾ ਹੋਵੇ ਤਾਂ ਮੁਹਕਮ ਸਿੰਘ ਜੀ ਦੇ ਦਰਸ਼ਨ ਕਾਫ਼ੀ ਹਨ।

ਆਪ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਸਤ੍ਰ ਸਾਧਕ ਸਨ। ਬਸਤਰਾਂ ਦੀ ਚੋਣ ਸ੍ਰੀ ਸਤਿਗੁਰੂ ਜੀ ਦੀ, ਸਿਲਾਈ ਸੰਤ ਅਨੰਤਾ ਸਿੰਘ ਜਾਂਸੰਤ ਜਗਤ ਸਿੰਘ ਜੀ ਤੇ ਸੰਤ ਬਿਸ਼ਨ ਸਿੰਘ ਜੀ (ਭੈਣੀ ਸਾਹਿਬ) ਦੀ ਤੇ ਧੁਲਾਈ ਸੰਤ ਮੁਹਕਮ ਸਿੰਘ ਜੀ ਦੀ। ਸੰਤਾਂ ਨੇ ਨਿਤ ਸਤਿਗੁਰੂ ਜੀ ਦੇ ਇਸ਼ਨਾਨ ਲਈ ਜਲ ਲਿਆਣਾ ਤੇ ਬਦਲੇ ਗਏ ਬਸਤਰਾਂ ਨੂੰ ਧੋ ਕੇ, ਨਿਰਮਲ ਜਲ ਨਾਲ ਸੋਧਦੇ ਕਰਨਾ, ਸੁਕਾਣਾ, ਤਹਿ ਲਾਣਾ ਤੇ ਫਿਰ ਸਤਿਗੁਰੂ ਜੀ ਦੀ ਵਰਤੋਂ ਲਈ ਤਰਤੀਬ ਸਿਰ ਕਰਕੇ ਰਖਣਾ ਅਤੇ ਏਸਤਰਾਂ ਕਰਦਿਆਂ ਜ਼ਿੰਦਗੀ ਦੇ ਕਈ ਦਹਾਕੇ ਗੁਜ਼ਰ ਗਏ। ਪਰ ਇਸਤੋਂ ਅਗੇ ਸੰਤ ਜੀ ਇਕ ਕਦਮ ਨਹੀਂ ਚਲੇ। ਨਾ ਕਿਸੇ ਦੀ ਸਿਫਾਰਸ਼ ਕੀਤੀ ਹੈ ਤੇ ਨਾ ਕਿਸੇ ਦੀ ਸ਼ਕਾਇਤ। ਵੇਲੇ ਸਿਰ

ਇਸ਼ਨਾਨ ਆਦਿ ਕਰਵਾ ਬਸਤਰ ਪਹਿਨਾਕੇ ਸੰਤ ਜੀ ਨੇ ਮੁੜ ਆਪਣੇ ਇਕਾਂਤ ਨਿਵਾਸ ਤੇ ਪਹੁੰਚ ਜਾਣਾ। ਸ੍ਰੀ ਸਤਿਗੁਰੂ ਜੀ ਲਈ ਲੰਗਰ ਵਿਚ ਕੀ ਬਣੇਗਾ, ਸੰਤਾਂ ਨੂੰ ਕੋਈ ਦਿਲਚਸਪੀ ਨਹੀਂ; ਨਾ ਸਤਿਗੁਰੂ ਜੀ ਦੀ ਲੋੜ ਲਈ ਅਤੇ ਨਾ ਆਪਣੇ ਸੁਆਦ ਲਈ। ਜਦੋਂ ਵੀ ਭੁਖ ਲੱਗੀ, ਇਸ਼ਨਾਨ ਕੀਤਾ। ਆਮ ਲੰਗਰ ਵਿਚ ਗਏ। ਜੋ ਮਿਲਿਆ ਸੋ ਭਲਾ ਕਰਕੇ ਛਕ ਲਿਆ। ਵੱਡਾ ਸਾਰਾ ਡਕਾਰ ਮਾਰਿਆ ਅਤੇ ਅਨੰਦ ਹੋ ਗਏ। ਫਿਰ ਸਾਰਾ ਦਿਨ ਭਜਨ ਸਿਮਰਨ। ਜੇ ਤਬੀਅਤ ਹੋ ਆਈ ਤਾਂ ਜੀਵਨ ਨਗਰ ਡਿਉਢੀ ਵਿੱਚ ਹੋ ਬੈਠੇ, ਜੇ ਭੈਣੀ ਸਾਹਿਬਹਨ ਤਾਂ ਓਥੇ ਵੀ ਡਿਉਢੀ ਹੈ। ਜੇ ਜੀ ਨੇ ਨਹੀਂ ਮੰਨਿਆਂ ਤਾਂ ਸੰਤਾਂ ਦੇ ਦਰਸ਼ਨ ਸਤਿਗੁਰੂ ਜੀ ਦੇ ਇਸ਼ਨਾਨ--ਵੇਲੇ ਤੋਂ ਬਿਨਾ ਹੋਣੇ ਹੀ ਨਹੀਂ।

ਸਾਰੇ ਹੀ ਆਪਣੇ ਆਪਣੇ ਥਾਂ ਸਤਿਕਾਰ ਯੋਗ ਹਨ, ਪਰ ਰਿਖੀਆਂ ਅਤੇ ਤਿਆਗੀਆਂ ਵਰਗੀ ਅਵਸਥਾ ਇਨ੍ਹਾਂ ਜੇਹੀ ਕਿਸੇ ਵਿਰਲੇ ਦੀ। ਸਤਿ-ਗੁਰੂ ਜੀ ਦੇ ਨਾਲ ਰਹਿੰਦਿਆਂ ਜ਼ਿਮੇਵਾਰੀਆਂ ਦਾ ਕੋਈ ਅੰਤ ਨਹੀਂ ਹੋ ਸਕਦਾ। ਪਰ ਇਕ ਵਿਸ਼ੇਸ਼ ਫਰਜ਼ ਤੋਂ ਅਗਾਂਹ ਤੁਰਨਾ ਜਿਵੇਂ ਸੰਤ ਜੀ ਨੂੰ ਆਉਂਦਾ ਹੀ ਨਾ ਹੋਵੇ ਤੇ ਏਹੋ ਅਵਸਥਾ ਬਾਲੇ ਦੀ ਸੀ। ਚੁਪ ਕਰਕੇ ਨੂਰੀ ਨਾਨਕ ਨੂੰ ਚੌਰ ਝੁਲਾਣਾ ਤੇ ਚੁਪੀਤਿਆਂ ਹੋਰ ਲੋੜੀਂਦੀ ਸੇਵਾ ਕੀਤੀ ਜਾਣੀ, ਨਾ ਭੁਖ ਦਾ ਦੁਖ, ਨਾ ਆਇਆਂ ਨਾਲ ਵਾਰਤਾ-ਲਾਪ ਵਿਚ ਭਾਗ ਤੇ ਨਾ ਸੁਣਨ ਦਾ ਠਰਕ। ਅਜੇਹੀ ਦਸ਼ਾ ਵਾਲਿਆਂ ਦੀ ਕਦਰ ਮਹਾਂ ਪੁਰਖ ਸਤਿਗੁਰੂ ਹੀ ਕਰ ਸਕਦੇ ਹਨ, ਦੁਨੀਆਂਦਾਰਾਂ ਨੂੰ ਤਾਂ ਅਜੇਹੇ ਸਾਥੀਆਂ ਦੀ ਜ਼ਰੂਰਤ ਹੁੰਦੀ ਹੈ ਜੋ ਦਸ ਦਸ ਕੰਮ ਇਕੋ ਵਕਤ ਵਿਚ ਸੰਭਾਲ ਸਕਣ।

ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਵੀ ਅਨੇਕਾਂ ਹੋਣਗੇ। ਪਰ ਸੰਤ ਜੀ ਦੀ 'ਰਜ਼ਾ ਮੰਨਣ' ਦੀ ਅਵਸਥਾ ਵੀ ਅਦਭੁਤ ਹੈ। ਜਿਵੇਂ 'ਨਾ' ਜਾਂ 'ਹਾਂ' ਆਖਣਾ ਹੀ ਨਹੀਂ ਆਉਂਦਾ। ਸਤਿਗੁਰੂ ਜੀ ਅਨੇਕਾ ਵਾਰ ਸਿਆਮ ਗਏ,ਚਾਰ ਵਾਰ ਅਫਰੀਕਾ, ਪਰ ਸੰਤ ਜੀ ਦਾ ਨਾਲ ਜਾਣਾ ਕੋਈ ਜ਼ਰੂਰੀ ਸੀ? ਨਹੀਂ ਹੁਕਮ ਹੋਇਆ ਤਾਂ ਨਹੀਂ ਗਏ! ਸਗੋਂ ਸ੍ਰੀ ਸਤਿਗੁਰੂ ਜੀ ਨੂੰ ਅਜੇਹੀਆਂ 'ਬਾਤਰਾਵਾਂ' 'ਵਖਤ' ਦਰਸਾਕੇ ਹੋਰਨਾਂ ਲਈ ਮੌਕੇ ਪੈਦਾ ਕਰ ਦਿਤੇ। ਜੇ ਹਜ਼ੂਰ ਨੇ ਹੁਕਮ ਕੀਤਾ ਭੈਣੀ ਸਾਹਿਬ ਚਲਣਾ ਹੈ ਤਾਂ 'ਸਤਿ ਬਚਨ' ਤੇ ਜੇ ਦੂਜੀ ਘੜੀ ਸੁਨੇਹਾ ਆ ਗਿਆ 'ਨਹੀਂ', ਜੀਵਨ ਨਗਰ ਹੀ ਰਹੋ।' ਤਾਂ ਵੀ 'ਸਤਿ ਬਚਨ।'

ਬਸਤਰ ਸ਼ੁਧ ਕਰਨ ਦੀ ਡਿਊਟੀ ਵਿਚ ਸੰਤ ਜੀ ਏਹ ਫਰਕ ਨਹੀਂ ਸੀ ਪੈਦਾ ਕਰਦੇ ਕਿ ਅਮਕੇ ਬਸਤਰ "ਆਲ ਇੰਡੀਆ ਕੈਟਲ ਸ਼ੋ" ਵਿੱਚ ਪਾਣ ਵਾਲੇ ਹਨ ਜਾਂ ਬੰਬਈ ਰੇਸਕਲੱਬ ਵਿਚ ਜਾਕੇ ਘੋੜ ਦੌੜ ਵੇਖਣ ਵਾਲੇ। ਸੰਤ ਜੀ ਵਾਸਤੇ ਸਾਰੇ ਕਪੜੇ ਪਹਿਨਣ ਯੋਗ ਬਸਤਰ ਹਨ. ਏਹ ਪੌਣ ਵਾਲੇ ਪਛਾਨਣ ਕਿ ਉਨ੍ਹਾਂ ਨੇ ਕਦੋਂ ਕੇਹੋ ਜੇਹੇ ਕਪੜੇ ਪਹਿਨਣੇ ਹਨ! ਦੀਨ ਦਿਆਲ ਸਤਿਗੁਰੂ ਜੀ ਭਾਵੇਂ ਬਸਤਰਾਂ ਵਿਚ ਬਹੁਤਾ ਉਚੇਚ ਨਹੀਂ ਸੀ ਰਖਦੇ। ਸਾਰੇ ਬਸਤਰ ਸਾਰੇ ਥਾਈਂ ਵਰਤੇ ਜਾ ਸਕਦੇ ਸਨ, ਪਰ ਤਾਂ ਵੀ ਨਵਾਂ-ਪੁਰਾਣਾ, ਵਰਤਿਆ ਅਣ ਵਰਤਿਆ, ਸੁਖਾਵਾਂ ਦੁਖਾਵਾਂ, ਢੁਕਵਾਂ ਅਢੁ-ਕਵਾਂ ਦੀ ਪਛਾਣ ਤਾਂ ਹਰ ਸਾਦਗੀ ਪਸੰਦ ਕਰਦਾ ਹੈ। ਸੰਤ ਜੀ ਸੇਵਾ ਕਰਨ ਜਾਣਦੇ ਹਨ, ਸੇਵਾ ਨਾਲ ਸੁਆਦ ਦਾ ਸੰਬੰਧ ਉਨ੍ਹਾਂ ਦੇ ਕੋਸ਼ ਵਿਚ ਨਹੀਂ। ਉਹ ਇਕ-ਰਸੀ ਹਨ, ਏਸੇ ਕਰਕੇ ਮੈਂ ਸਮਝਦਾ ਹਾਂ ਸਤਿਗੁਰੂ ਜੀ ਦੇ ਦੂਜੇ ਨਿਕਟ ਵਰਤੀ ਸੇਵਕਾਂ ਨਾਲੋਂ ਸੰਤ ਮੁਹਕਮ ਸਿੰਘ ਜੀ ਦੀ ਸ਼ੁਹਰਤ ਘੱਟ ਹੋਵੇਗੀ।

ਜਿਹੜਾ ਅਸਰ ਰਸੂਖ ਵਾਲਾ ਨਹੀਂ, ਜਿਸਦੀ ਕੋਈ ਪਹੁੰਚ ਨਹੀਂ, ਜਿਸਨੂੰ ਨਫਰਤ ਜਾਂ ਪ੍ਰੇਮ ਨਹੀਂ ਉਸਨੂੰ ਜਗਤ ਮੰਡੀ ਵਿਚ ਮਾਨਸਿਕ ਸਬਰ ਤੇ ਸ਼ਾਂਤੀ ਸੌ ਵਾਰ ਨਸੀਬ ਹੋ ਜਾਵੇ ਪਰ ਸ਼ੁਹਰਤ ਨਹੀਂ ਮਿਲਦੀ। ਸ਼ੁਹਰਤ ਉਸਦੇ ਲਾਗੇ ਹੀ ਆਉਂਦੀ ਹੈ ਜੋ ਮੁਲ ਪੁਆਣਾ ਜਾਣਦਾ ਹੈ ਤੇ ਸੰਤ ਆਪਣਾ ਮੁਲ ਕਿਸੇ ਪਾਸੋਂ ਵੀ ਪੁਆਂਦਾ ਨਹੀਂ

ਚਾਂਹਦੇ. ਉਹਨਾਂ ਦਾ ਮੂਲ, ਉਹਨਾਂ ਦੀ ਇਕਾਂਤ ਵਿਚ ਹੈ, ਉਹਨਾਂ ਦੀ ਚੁਪ ਵਿਚ ਹੈ ਉਨ੍ਹਾਂ ਦੇ ਮਾਨਸਿਕ ਅਮਨ ਵਿਚ ਹੈ।

ਇਸ ਵਾਸਤੇ ਮੇਰੀ ਕਲਮ ਵੀ ਉਨ੍ਹਾਂ ਲਈ ਬਾਰ ਬਾਰ ਕੀ ਲਿਖੇ ? ਉਹ ਤਾਂ ਯੋਗੀ ਰਾਜ ਹਨ, ਜੋ ਖਾਣ ਜੋਗੇ 'ਅੰਨ' ਲਈ 'ਸੇਵਾ' ਕਰਦੇ ਹਨ ਤੇ ਬਾਕੀ ਸਾਰਾ ਸਮਾ ਉਹ ਤੇ ਉਹਨਾਂ ਦਾ ਅਕਾਲ ਪੁਰਖ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਚਖੰਡ ਪਿਆਨਾ ਕਰ ਗਏ। ਦੁਨੀਆਂ ਨੀਰ ਭਰ ਭਰ ਰੁੰਨੀ ਪਰ ਸੰਤ ਜੀ ਦੀ ਅਥਰ ਕਿਸੇ ਡਿਗਦੀ ਨਹੀਂ ਵੇਖੀ। ਉਹ ਉਸਦੀ ਰਜ਼ਾ ਵਿਚ ਮਸਤ ਸਨ ਚੁਪ ਸਨ। ਉਹ ਆਮ ਕਰਕੇ ਰਹੇ ਵੀ ਇਕਾਂਤ ਹਨ। ਕਿਹਾ ਨਹੀਂ ਜਾ ਸਕਦਾ ਉਨ੍ਹਾਂ ਦੀ ਇਕਾਂਤ ਅਥਰੂ ਲੁਕਾਣ ਵਿਚ ਸਹਾਈ ਹੋਈ ਹੋਵੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਥ ਦੀ ਵਾਗ ਡੋਰ ਸੰਭਾਲੀ। ਉਹ ਮਸਤ ਸਨ। ਉਹਨਾਂ ਨੂੰ ਹਿਰਦਿਓਂ ਸਿਰ ਨਿਵਾਣਾ ਆਉਂਦਾ ਹੈ, ਉਹਨਾਂ ਨੇ ਦੇਹਧਾਰੀ ਗੁਰੂ ਨੂੰ ਸਿਰ ਝੁਕਾਣਾ ਹੈ ਤੇ ਉਹ ਮੌਜੂਦ ਹੈ। ਉਹ ਏਸ ਗੇੜ ਵਿਚ ਪੈਂਦੇ ਹੀ ਨਹੀਂ ਕਿ ਏਹ ਗੁਰੂ 'ਕਿਉਂ ਹਨ' ਤੇ 'ਕਿਉਂ ਨਹੀਂ" ਉਹ ਜਾਣਦੇ ਹਨ ਕਿ ਉਹਨਾਂ ਦਾ ਕਰਤਬ ਹੈ ਸੇਵਾ ਕਰਨੀ ਤੇ ਹੁਕਮ ਮੰਨਣਾ।

"ਜਿਹ ਘਰੁ ਬਨੁ ਸਮਸਰ ਕੀਏ" ਗੁਰਬਾਣੀ ਦੀ ਤੁਕ ਸੰਤ ਜੀ ਉਤੇ ਅਖਰ ਅਖਰ ਘਟਦੀ ਹੈ। ਸੰਤ ਜੀ ਲਈ ਨਾ ਭੈਣੀ ਸਾਹਿਬ ਦੇ ਬਾਗ ਦਾ ਆਕਰਸ਼ਣ ਹੈ ਤੇ ਨਾ ਜੀਵਨ ਨਗਰ ਦੇ ਖੁਲ੍ਹੇ ਖੇਤਾਂ ਤੇ ਖੁਲ੍ਹੀ ਆਬਾਦੀ ਦਾ ਸ਼ੌਕ ਹੈ। ਓਹਨਾਂ ਨੇ ਆਪਣੇ ਅੰਦਰ ਉਹ ਸਭ ਕੁਝ ਪਾ ਲਿਆ ਹੈ ਜਿਸਦੀ ਭਟਕਣਾ ਦਾ ਮਾਰਿਆ ਬੰਦਾ ਏਧਰ ਓਧਰ ਭਉਂਦਾ ਰਹਿੰਦਾ ਹੈ ਤੇ ਟਿਕਾਉ ਫੇਰ ਵੀ ਨਹੀਂ ਮਿਲਦਾ।

ਇਕ ਵਾਰ ਮੈਂ ਸੰਤ ਮੁਹਕਮ ਸਿੰਘ ਜੀ ਨੂੰ ਪ੍ਰੇਰ ਹੀ ਲਿਆ ਕੁਝ ਗੱਲਾਂ ਕਰਨ ਲਈ ਤੇ ਪੁਛਿਆ ਇਹ ਕਿ ਆਪ ਨਾਮਧਾਰੀ ਕਿਵੇਂ ਬਣੇ ਨਾਮਧਾਰੀਆਂ ਦੀ ਕਿਸ ਗੱਲ ਨੇ ਮੋਹ ਲਿਆ ਕਿ ਖੁਲ੍ਹੀ ਖੁਲਾਸੀ ਦੁਨੀਆਂ ਦਾ ਸੰਗ ਛਡਕੇ ਤੁਸੀਂ ਬੰਧਨਾਂ ਵਿਚ ਪੈ ਗਏ।

ਸੰਤ ਜੀ ਨੇ ਲੰਮੇ ਸਫੈਦ ਦਾਹੜੇ ਨੂੰ ਪਲੋਸਦਿਆਂ ਸਹਿਜ ਭਾ ਕਹਿਣਾ ਸ਼ੁਰੂ ਕਰ ਦਿਤਾ:

"ਪ੍ਰੀਤਮ ਸਿੰਘਾ ! ਜਦੋਂ ਪੂਰਬਲੇ ਉਘੜ ਪੈਣ ਤਾਂ ਬੰਦਾ ਨਰਕੀ ਜੀਵਨ ਵਿਚੋਂ ਵੀ ਸਵਰਗ ਦੀ ਪਗ ਡੰਡੀ ਵੇਖ ਲੈਂਦਾ ਹੈ ਤੇ ਜੇ ਨਾ ਜਾਗਣ ਪੂਰਬਲੇ ਤਾਂ ਸ਼ਾਹ ਰਾਹਾਂ ਦੇ ਪਾਸ ਆਇਆਂ ਵੀ ਅਖਾਂ ਮਿਟ ਜਾਂਦੀਆਂ ਹਨ। ਮੇਰੀ ਕੇਹੜੀ ਕਹਾਣੀ ਹੈ ਜਿਹੜੀ ਤੇਨੂੰ ਕੰਮ ਦੇਵੇਗੀ। ਏਹ ਤਾਂ ਸਾਦਾ ਜਿਹਾ ਜੀਵਨ ਤੇ ਉਸ ਤੋਂ ਵੀ ਸਾਦੀ ਜੇਹੀ ਕਹਾਣੀ ਹੈ ਮੇਰੇ ਨਾਮਧਾਰੀ ਬਣਨ ਦੀ।

"ਜਿੰਨ੍ਹਾਂ ਦਿਨਾਂ ਦਾ ਮੈਂ ਚੇਤਾ ਕਰਵਾਣ ਲਗਾ ਹਾਂ, ਉਹ ਅੱਜ ਤੋਂ ਕਰੀਬ ਪੰਜਾਹ ਸਾਲ ਪਹਿਲਾਂ ਦੇ ਸਨ। ਮੈਂ ਜਵਾਨੀ ਦੇ ਪਹਿਲੇ ਪੜਾਉ ਤੇ ਸਾਂ। ਸੁਭਾ ਮੇਰਾ ਸਿਧਾ ਹੀ ਸੀ। ਅਠਾਰਵਾਂ ਲਗਾ ਹੋਵੇਗਾ। ਚੌਹਾਂ ਭਰਾਵਾਂ ਚੋਂ ਤੀਜਾ ਮੈਂ ਸਾਂ। ਗੁਜ਼ਾਰਾ ਕਰਨ ਜੋਗੀ ਜ਼ਮੀਨ ਘਰ ਹੈ ਸੀ। ਮੈਂ ਕੰਮ ਤਾਂ ਘਰਦਿਆਂ ਦੇ ਕਹੇ ਅਨੁਸਾਰ ਹੀ ਕਰਦਾ ਰਿਹਾ। ਪਰ ਮੇਰਾ ਧਿਆਨ ਕਦੇ ਕੰਮਾਂ ਵਿੱਚ ਜੁੜਦਾ ਨਹੀਂ ਸੀ। ਉਦਾਸੀ ਜਿਵੇਂ ਮੇਰੇ ਸੁਭਾਉ ਵਿੱਚ ਹੀ ਹੋਵੇ। ਜੀ ਕਰਦਾ ਰਹਿੰਦਾ ਕਿ ਮੈਂ ਘਰੋਂ ਨਿਕਲ ਕਿਸੇ ਅਜੇਹੇ ਸੰਗ ਵਿੱਚ ਜਾ ਰਲਾਂ, ਜਿਸ ਵਿੱਚ ਸ਼ਾਂਤੀ ਬਹੁਤੀ ਤੇ ਕਲੇਸ਼ ਘੱਟ ਹੋਣ। ਭਲੇ ਬੁਰੇ ਦੀ ਭਾਵੇਂ ਬਹੁਤੀ ਪਛਾਣ ਨਹੀਂ ਸੀ। ਪਰ ਅਪਣੇ ਪਿੰਡ ਜਮਸ਼ੇਰ, ਤਹਿਸੀਲ ਚੂਣੀਆਂ ਜ਼ਿਲਾ ਲਹੌਰ ਵਿੱਚ ਇਕ ਦੋ ਨਾਮਧਾਰੀ ਘਰ ਹੈ ਸਨ।"

ਏਥੇ ਆਕੇ ਸੰਤਾਂ ਦੇ ਚਿਹਰੇ ਤੇ ਜਿਵੇਂ ਕੋਈ ਯਾਦ ਅਪਣਾ ਪ੍ਰਭਾਵ ਛਡ ਗਈ ਹੋਵੇ ਤੇ ਉਹਨਾਂ ਭਰਵੀਂ ਉਬਾਸੀ ਲੈ ਕੇ ਲੜੀ ਜੋੜੀ :

"ਉਹਨੀਂ ਦਿਨੀਂ ਜ਼ਿਲਾ ਲਹੌਰ ਵਿੱਚ ਅਨੇਕਾਂ ਪਿੰਡ ਸਮੁਚੇ ਨਾਮਧਾਰੀਆਂ ਦੇ ਸਨ। ਉਚ ਕੋਟੀ ਦੇ ਮਹਾਂ ਪੁਰਖ ਥਾਂ ਪਰ ਥਾਂ ਨਜ਼ਰ ਪੈਂਦੇ ਸਨ।

ਬਾਬਾ ਜੈਮਲ ਸਿੰਘ ਜੀ ਟਿਬੇ ਵਾਲੇ ਬੜੇ ਕਰਨੀ ਵਾਲੇ ਸਨ ਉਨ੍ਹਾਂ ਦਾ ਲੜਕਾ ਦੇਵਾ ਸਿੰਘ ਸੀ ਜਿਸਨੂੰ ਪੱਤੋ ਦੇ ਇਲਾਕੇ ਵਿਚ ਇਕ ਮੁਰੱਬਾ ਜ਼ਮੀਨ ਜਮਸ਼ੇਰ ਵਿੱਚ ਮਿਲੀ। ਇਥੇ ਇਸ ਦੀ ਵਾਹਵਾ ਆਮਦਨਹੋਈ। ਤੇ ਇਹ ਹਰ ਸਾਲ ਮੇਲਾ ਕਰਵਾਂਦਾ। ਦੂਰ ਦੂਰ ਤੋਂ ਨਾਮਧਾਰੀ ਸੰਤ ਆਉਂਦੇ, ਸਾਧਾਰਨ ਕਿਰਤ ਵਾਲੇ ਨਾਮਧਾਰੀਆਂ ਦੀਆਂ ਭੀੜਾਂ ਜੁੜਦੀਆਂ। ਸਤਿਗੁਰੂ ਜੀ ਦਰਸ਼ਨ ਦੇਂਦੇ। ਤੇ ਦੁਆਲੇ ਦੇ ਪਿੰਡਾਂ ਦੇ ਲੋਕੀਂ ਇਨ੍ਹਾਂ ਅਲੋਕਾਰ ਬੰਦਿਆਂ ਨੂੰ ਵੇਖਣ ਆ ਕੱਠੇ ਹੁੰਦੇ। ਸਫੈਦ ਪਾਣ ਵਾਲੇ, ਸੁਥਰਾ ਤੇ ਸੋਧ ਦਾ ਖਾਣ ਵਾਲੇ, ਸ਼ਬਦ ਗਾਣ ਵਾਲੇ, ਨਚਣ ਤੇ ਨਚਾਣ ਵਾਲੇ। ਅਜਬ ਜੇਹਾ ਜਲਾਲ ਹੁੰਦਾ ਕੋਈ ਇਹਨਾਂ ਦੇ ਮੂੰਹਾਂ ਤੇ। ਸ਼ਹਿਦ ਹੁੰਦਾ ਇਹਨਾਂ ਦੇ ਬੁਲ੍ਹਾਂ ਤੇ। ਅੰਦਰੋਂ ਸੁਆਦ ਸਿੰਮਦਾ ਤੇ ਰਸਨਾ ਥਾਣੀ ਬਾਹਰ ਵਹਿ ਤੁਰਦਾ। ਦੀਵਾਨ ਲਗਦੇ, ਸਤਿਗੁਰਾਂ ਦੇ ਦਰਸ਼ਨ ਹੁੰਦੇ, ਸ਼ਬਦ ਦਾ ਰਸ ਬੱਝਦਾ, ਮਸਤਾਨੇ ਮੋਰਾਂ ਵਾਂਗ ਨਚ ਉਠਦੇ, ਸਤਿਗੁਰਾਂ ਦੀ ਨਿਗਹ ਜਿਧਰ ਜਾਂਦੀ ਘਾਇਲ ਕਰੀ ਜਾਂਦੀ। ਲੋਕੀਂ ਕੂੜੇਅਮਲ ਛੱਡ ਸਚਾ ਅਮਲ ਲਾਣ ਲਈ ਤਰਲੇ ਲੈਂਦੇ।

"ਇਸ ਮੇਲੇ ਉਤੇ ਜਿਲਾ ਲਹੌਰ ਦੇ ਤੰਬੋਲੀ ਕੇ ਖੂਹਾਂ ਵਾਲੇ ਬਾਬਾ ਸੰਮਾ ਸਿੰਘ ਜੀ, ਰਾਮ ਕੇ ਖੂਹਾਂ ਵਾਲੇ ਬਾਬਾ ਚਤਰ ਸਿੰਘ ਜੀ, ਮਾਂਗੇ ਵਾਲੇ ਬਾਬਾ ਸੱਦਾ ਸਿੰਘ ਜੀ, ਟਿਬੇ ਵਾਲੇ ਬਾਬਾ ਜੈਮਲ ਸਿੰਘ ਜੀ ਆਦਿ ਮਹਾਤਮਾ ਇਕਠੇ ਹੁੰਦੇ। ਇਹ ਸਾਰੇ ਉਚੀਆਂ ਕਰਨੀਆਂ ਵਾਲੇ ਤੇ ਰਬ ਨੂੰ ਪਹੁੰਚੇ ਮਹਾਂ ਪੁਰਖ ਸਨ। ਇਹਨਾਂ ਦੀ ਨਿਸ਼ਾ ਨਾਲ ਕੀਤੀ ਗਲ ਨੂੰ ਕੋਈ ਤਾਕਤ ਉਲੱਦ ਨ ਸਕਦੀ। ਭਲਾ ਐਉਂ ਵੀ ਕਦੇ ਹੋਇਐ ਕਿ ਮੰਜੀ ਤੇ ਬਹਿ ਪੈਰ ਦੀ ਜੁਤੀ ਪੈਂਦ ਤੇ ਮਾਰ, ਦਬਕੱ ਕੇ ਕਹਿਣਾ- ਪਾ ਓਇ ਇੰਦਰਾ ਮੀਂਹ, ਪਰ ਵੇਖੀਂ, ਬਿਨਾ ਮੇਰੇ ਤੋਂ ਕਿਸੇ ਤੇ ਛਿਟ ਤੱਕ ਨ ਪਏ, ਨਹੀਂ ਤਾਂ ਯਾਦ ਰਖੀਂ। ਤੇ ਕਹਿਰ ਵਰ੍ਹਾਂਦੀਆਂ ਕਿਰਨਾਂ ਵਿਚੋਂ ਅਚਾਨਕ ਕੋਈ ਪਾਣੀ ਭਰੀ ਬਦਲੀ ਅਸਮਾਨ ਤੇ ਉਭਰ ਖਲੋਂਦੀ ਤੇ ਅੰਦ ਪਾਣੀ ਦੀਆਂ ਧਾਰਾਂ ਵਗਣ ਲਗ ਪੈਂਦੀਆਂ ਜਿਵੇਂ ਅੱਜ ਕੱਲ ਦੇ ਅਸ਼ਨਾਨ-ਫੁਹਾਰੇ। ਅਨੇਕਾਂ ਅਜੇਹੀਆਂ ਅਨਹੋਣੀਆਂ ਇਹਨਾਂ ਸੰਤਾਂ ਵਿਚ ਕਰਨ ਤੇ ਕਰਵਾਣ ਦੀ ਸਮਰਥਾ ਸੀ।"

"ਜਿਸ ਸਤਿਗੁਰੂ ਨੂੰ ਦੂਜਿਆਂ ਨੇ ਡਰਦਿਆਂ ਡਰਦਿਆਂ ਮੱਥਾ ਟੇਕਣਾ, ਏਹਨਾਂ ਨੇ ਉਸਦੇ ਅੰਦਰਲੇ ਸਾਥੀ ਹੁੰਦਿਆਂ, ਮਿਤਰਾਂ ਵਾਂਗ ਗੱਲਾਂ ਕਰਨੀਆਂ।" ਸੰਤ ਜੀ ਮੈਨੂੰ ਗੱਲ ਮੁਕਾਂਦੇ ਜਾਪੇ ਤੇ ਸੱਚ ਮੁਚ ਉਨ੍ਹਾਂ ਆਕੜ ਭੰਨਦਿਆਂ ਤੇ ਅਕੇਵਾਂ ਪ੍ਰਗਟਾਂਦਿਆਂ ਅੰਤ ਲੈ ਆਂਦਾ-- "ਅਜੇਹੇ ਇਕ ਦੋ ਮੇਲਿਆਂ ਨੇ ਮੈਨੂੰ ਪਰੇਰ ਲਿਆ ਕਿ ਮੇਰੀ ਥਾਂ ਇਨ੍ਹਾਂ ਵਿਚ ਹੀ ਹੈ ਤੇ ਮੈਂ ਆਪਣੇ ਸਾਰੇ ਪਰਵਾਰ ਤੋਂ ਬੇਵਾਹਰਾ ਹੋਕੇ ਭਜਨ ਪੁਛ ਲਿਆ।"

ਸੰਤ ਜੀ ਨੇ ਗੱਲ ਮੁਕਾ ਦਿਤੀ ਸੀ, ਪਰ ਮੈਂ ਨਿਕੇ ਨਿਕੇ ਸੁਆਲਾਂ ਵਿਚ ਸੰਤ ਜੀ ਨੂੰ ਅੜਾ ਹੀ ਲਿਆ। ਮੈਨੂੰ ਪਤਾ ਸੀ ਕਿ ਉਹ ਆਪਣੀ ਇਕਾਂਤ ਲਈ ਲਲਚਾਏ ਹੋਏ ਤੁਰਨ ਲਈ ਉਤਾਵਲੇ ਹਨ, ਪਰ ਸਤਿਜੁਗ ਦੇ ਪਾਠਕਾਂ ਨਾਲ ਵਫਾਦਾਰੀ ਨੂੰ ਮੁਖ ਰਖ ਮੈਂ ਇਕ ਸਵਾਲ ਨਾਮਾ ਛੁਹ ਦਿਤਾ:

"ਤੇ ਮਹਾਂ ਪੁਰਸ਼ੋ, ਏਹ ਤਾਂ ਦਸ ਦਿਓ ਕਿ ਤੁਹਾਨੂੰ ਭਜਨ ਕਿਸ ਦਸਿਆ?"

"ਉਹ ਸੰਤ ਸਨ ਨਥੇਂਹ (ਜਿ: ਲਹੌਰ) ਦੇ, ਬਾਬਾ ਬੁਲਾਕਾ ਸਿੰਘ ਜੀ।"

"ਓਦੋਂ ਤੁਹਾਡੀ ਉਮਰ ਕੀ ਸੀ ਜਦੋਂ ਤੁਸਾਂ ਅੰਮ੍ਰਿਤ ਛਕਿਆ?"

"ਏਹੋ ਕੋਈ ਅਠਾਰਾਂ ਵਰ੍ਹਿਆਂ ਦੀ।"

"ਆਪਣੇ ਪਿਤਾ ਮਾਤਾ ਜੀ ਦਾ ਨਾਂ ਦਸਣ ਦੀ ਕ੍ਰਿਪਾ ਕਰੋਗੇ?"

"ਪ੍ਰੀਤਮ ਸਿੰਘਾ ਕਿੰਨਾਂ ਗੱਲਾਂ ਵਿਚ ਪੈ ਗਿਆ ਏਂ? ਪਰ ਜੇ ਤੂੰ ਜ਼ਿਦ ਤੇ ਹੀ ਅੜਿਆ ਹੋਇਆ

ਏ ਤਾਂ ਸੁਣ ਮੇਰੇ ਪਿਤਾ ਦਾ ਨਾਮ ਬਹਾਦਰ ਸਿੰਘ ਅਤੇ ਮਾਤਾ ਦਾ ਨਾਮ ਲਛਮੀ ਸੀ।"

"ਸੰਤ ਜੀ ਇਕ ਗਲ ਹੋਰ ਦਸ ਦਿਓ ਕਿ ਤੁਸੀਂ ਭੈਣੀ ਸਾਹਿਬ ਜਾਂ ਸਤਿਗੁਰਾਂ ਦੀ ਹਜ਼ੂਰੀ ਵਿਚ ਕਦੋਂ ਦੇ ਆਏ ਹੋ।"

"ਭਾਈ, ਸੰਨ ਸਾਲ ਤੇ ਯਾਦ ਨਹੀਂ, ਪਰ ਮਾਤਾ ਭੁਪਿੰਦਰ ਕੌਰ ਜੀ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ੍ਰੀ ਮਹਿਲ) ਦੀ ਚੜ੍ਹਾਈ (ਸੁਰਗਵਾਸ) ਤੋਂ ਛੇ ਕੁ ਮਹੀਨੇ ਪਹਿਲੋਂ ਆਇਆ ਸਾਂ ਤੇ ਉਸ ਵੇਲੇ ਮੇਰੀ ਉਮਰ ਕੋਈ ਤੀਹ ਕੁ ਸਾਲ ਦੀ ਹੋਵੇਗੀ, ਤਦ ਤੋਂ ਬਸਤਰ ਧੋਣ ਦੀ ਸੇਵਾ ਲੈ ਲਈ। ਨਾ ਕਿਸੇ ਹੋਰ ਪਾਸੇ ਝਾਕਿਆ ਹਾਂ ਤੇ ਨਾ ਹੀ ਲੋੜ ਪਈਏ। ਇਕ ਗਲ ਮੇਰੀ ਵੀ ਮੰਨ।"

"ਹੁਕਮ ਕਰੋ।"

"ਹੁਣ ਮੈਨੂੰ ਹੋਰ ਕੁਝ ਨ ਪੁਛੀਂ ਤੇ ਜਾਣ ਦੇਹ।"

"ਸਤਿ ਬਚਨ ਜੀ, ਤੁਸੀਂ ਜਾ ਸਕਦੇ ਹੋ।"

ਏਸਤਰਾਂ ਮੈਂ ਅੱਜ ਦੇ ਸਮੇ ਦੇ "ਭਾਈ ਬਾਲੇ ਸਿੱਧੂ ਜੱਟ" ਤੋਂ ਵਾਕਫ਼ ਹੋਇਆ। ਸੰਤ ਮੁਹਕਮ ਸਿੰਘ ਜੀ ਉਚ ਕੋਟੀ ਦੇ ਸਾਧੂ ਹਨ। ਤੇ ਅੱਜ ਜਦੋਂ ਉਨ੍ਹਾਂ ਦੇ ਅਰਾਧਯ ਦੇਵ ਪੂਜਣ ਯੋਗ ਸਤਿਗੁਰੂ ਜੀ ਸਚਖੰਡ ਸਿਧਾਰ ਚੁਕੇ ਹਨ, ਉਨ੍ਹਾਂ ਵਾਂਗ ਹੀ ਸ੍ਰੀ ਸਤਿਗੁਰੂ ਜੀ ਦੇ ਪਰਮ ਸਨੇਹੀ ਤੇ ਨਿਕਟੀ ਭਾਈ ਸਾਹਿਬ ਭਾਈ ਵਜ਼ੀਰ ਸਿੰਘ ਜੀ ਵੀ ਆਪਣੇ ਮਨ ਮੀਤ ਦੇ ਚਰਨਾਂ ਵਿਚ ਜਾ ਟਿਕੇ ਹਨ; ਏਸ ਜੁਟ ਦੇ ਦੋ ਸਰੀਰ ਹੀ ਸਾਨੂੰ ਦਰਸ਼ਨ ਦੇਣ ਲਈ ਤੇ ਪਿਆਰੀਆਂ ਯਾਦਾਂ ਮੁੜ ਸੁਰਜੀਤ ਕਰਨ ਲਈ ਰਹਿ ਗਏ ਹਨ, ਸੰਤ ਮੁਹਕਮ ਸਿੰਘ ਜੀ ਅਤੇ ਸੰਤ ਰਤਨ ਸਿੰਘ ਜੀ। ਸੰਤ ਮੁਹਕਮ ਸਿੰਘ ਜੀ ਜੀਵਨ ਦੇ ਤੀਸਰੇ ਪੜਾ ਵਿਚ ਹਨ ਤੇ ਰਤਨ ਸਿੰਘ ਜੀ ਦੂਜੇ ਵਿਚ। ਇਕ ਦੇ ਦਾਹੜੇ ਵਿਚੋਂ ਇਕ ਵਾਲ ਵੀ ਕਾਲਾ ਮਿਲਣਾ ਮੁਸ਼ਕਲ ਹੈ ਦੂਜੇ ਦੇ ਕੇਸਾਂ ਵਿਚ ਅਜੇ ਕੋਈ ਧੌਲਾ ਨਹੀਂ ਆਇਆ। ਇੰਜ ਲਗਦਾ ਹੈ ਜਿਵੇਂ ਇਕ ਪੂਰਬ ਵੱਲ ਹੋਵੇ ਤੇ ਇਕ ਪਛਮ ਵੱਲ।

---

ਤੇਰੇ ਦਰਦ ਵਿਛੋੜੇ ਦਾ ਖੇਦ ਡਾਢਾ, ਨਹੀਂ ਭੁਲਦਾ ਸੁੰਦਰ ਮੁਖਾਰ ਤੇਰਾ।
ਜਦੋਂ ਯਾਦ ਆਵੇ ਕਦ ਸਰੂ ਵਰਗਾ, ਕੰਠ ਮਾਲਾ ਸਵੇਤ ਦਸਤਾਰ ਤੇਰਾ।
ਸਤਿਗੁਰ ਵਡ ਪ੍ਰਤਾਪੀ ਮਨ ਚਾਹੁੰਦਾਏ, ਸਾਖਸ਼ਾਤ ਹੁਣ ਹੋਵੇ ਦੀਦਾਰ ਤੇਰਾ।
ਉਹ ਦਰਿਸ਼ ਬੈਂਕੌਕ ਦਾ ਭੁਲਦਾ ਨਹੀਂ, ਹੋਣਾ ਪਾਲਕੀ ਵਿਚ ਅਸਵਾਰ ਤੇਰਾ।
ਸੰਗਤ ਸੋਂਭਦੀ ਸੀ ਵਾਂਗ ਤਾਰਿਆਂ ਦੇ, ਵਿਚ ਚੰਦ ਦਰਸ਼ਣ ਠੰਢਾ ਠਾਰ ਤੇਰਾ।
ਗੈਰ ਦੇਸ ਸਿਆਮ ਦੀਆਂ ਸੰਗਤਾਂ 'ਚ, ਯਾਦ ਰਹੇਗਾ ਸਦਾ ਪਿਆਰ ਤੇਰਾ।
ਸਤਿਗੁਰ ਆਓ ਤਬੇਲੇ 'ਚ' ਪਾਓ ਫੇਰਾ, ਗਊਆਂ ਕਰ ਰਹੀਆਂ ਇੰਤਜ਼ਾਰ ਤੇਰਾ।
ਤੇਰਾ ਗਊਆਂ ਦੇ ਨਾਲ ਪਿਆਰ ਡਾਢਾ, ਓਹੀ ਰੂਪ ਸੀ ਕਰਿਸ਼ਣ ਮੁਰਾਰ ਤੇਰਾ।
ਤੇਰੀ ਮੁਸਕਣੀ ਵਿਚ ਸੀ ਕਸ਼ਸ਼ ਭਾਰੀ, ਪੱਥਰ ਹਿਰਦਾ ਵੀ ਹੁੰਦਾ ਅਨੁਸਾਰ ਤੇਰਾ।
ਚੀਨੀ ਵਾਲੇ ਦਾ ਦਰਸ ਕਰਾਣ ਵਾਲਾ, ਸਤਿਗੁਰ ਰਹਿ ਗਿਆ ਵਿਚੇ ਕਰਾਰ ਤੇਰਾ।
ਅਖੰਡ ਪਾਠ ਨਿਤਨੇਮ ਕਰਾਂਣ ਵਾਲਾ, ਦਾਤਾ ਏਹ ਸੀ ਵਡਾ ਉਪਕਾਰ ਤੇਰਾ।
ਗੁਨਾਹਗਾਰ ਅਮੀਰ ਗਰੀਬ ਦੇ ਲਈ,ਹੁੰਦਾ ਅਦਲ ਇਨਸਾਫ ਇਕਸਾਰ ਤੇਰਾ।
ਜੋਤ ਜਗੀ ਜਗਜੀਤ ਸਿੰਘ ਵਿਚ ਤੇਰੀ ਬਣਿਆ ਪੰਥ ਪਾਲਕ ਬਰਖ਼ੁਰਦਾਰ ਤੇਰਾ।
ਜੁਗੋ ਜੁਗ ਪੀਹੜੀ ਚਲੇ ਸਤਿਗੁਰੂ ਦੀ, ਪੂਰਨ ਗੁਰੂ ਹੈ ਫ਼ਰਮਾਂ ਬਰਦਾਰ ਤੇਰਾ।
ਬੀਰ ਸਿੰਘ ਮਹਾਰਾਜ ਸਹਿਤ ਠਾਕਰਾਂ ਦੇ, ਸੋਭਾ ਪਾਂਵਦਾ ਸੁੰਦਰ ਪਰਵਾਰ ਤੇਰਾ।
'ਇਨਸਾਫ' ਨੀਚ ਨੂੰ ਸੰਤ ਜੀ ਕਹਿਣ ਵਾਲਾ, ਯਾਦ ਰਹੇਗਾ ਸਦਾ ਪਿਆਰ ਤੇਰਾ।

ਸੰਤ ਅਜਾਇਬ ਸਿੰਘ ਜੀ "ਇਨਸਾਫ" ਬੈਂਕਾਕ ਸਿਆਮ

# (੩) ਸੰਤ ਰਤਨ ਸਿੰਘ ਜੀ ਲਾਂਗਰੀ

ਕੀ ਤੁਸੀਂ ਕਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਘਰ ਚਰਨ ਪਵਾਏ ਸਨ ? ਤੁਸਾਂ ਕਦੇ ਮੇਲਾ ਕੀਤਾ ਕਰਵਾਇਆ ਸੀ ? ਜਾਂ ਕਦੇ ਸਤਿਗੁਰੂ ਜੀ ਦੇ ਦੀਵਾਨ ਤੋਂ ਬਿਨਾਂ ਉਹਨਾਂ ਦੇ ਦਰਸ਼ਨ ਕੀਤੇ ਸਨ ? ਜੇ "ਹਾਂ" ਤਾਂ ਤੁਹਾਨੂੰ ਉਸ ਵਿਅਕਤੀ ਨੂੰ ਪਛਾਣਦਿਆਂ ਦੇਰ ਨ ਲਗੇਗੀ, ਜਿਸਦਾ ਮੈਂ ਕਲਮੀ ਚਿਤ੍ਰ ਆਪਦੇ ਪੇਸ਼ ਕਰਨ ਲਗਾ ਹਾਂ।

ਚੌੜਾ ਚਕਲਾ, ਸੁਮਧਰ, ਚੁਸਤ ਤੇ ਅਣਥਕ ਸਰੀਰ; ਚਮਕਦੀਆਂ ਅਖਾਂ, ਗੂਹੜੇ ਕਾਲੇ ਦਾਹੜੀ ਤੇ ਕੇਸ,ਕੁਝ ਜਾਣਨ-ਜਣਾਨ ਦੀ ਤੀਬਰ ਲਾਲਸਾ, ਛੁਹਲੇ ਕਦਮੀਂ ਜਲ-ਰੰਗਹਿਰੀ ਵਾਂਗ ਏਧਰ ਓਧਰ ਵਿਹਾਰ ਵਿਚ ਘੁੰਮਦਾ ਤੇ ਨਾਲ ਨਾਲ ਹੀ ਕਦੀ ਬੜੀਆਂ ਗੰਭੀਰ, ਕਦੀ ਬੜੀਆਂ ਕਰਾਰੀਆਂ ਕਦੇ ਇਤਹਾਸਕ ਤੇ ਕਦੇ ਮਿਥਿਹਾਸਕ, ਕਦੇ ਸ਼ਰਧਾ ਭਰਪੂਰ ਤੇ ਕਦੇ ਸਧਾਰਨ ਗਲਾਂ ਬਾਤਾਂ ਕਰਦੇ ਨੂੰ ਤੁਸਾਂ ਵੇਖਿਆ ਹੋਵੇਗਾ। ਇਹੋ ਵਿਅਕਤੀ ਹੈ-ਸੰਤ ਰਤਨ ਸਿੰਘ ਲਾਂਗਰੀ।

ਆਪ ਇਸ ਵੇਲੇ ਇਕਤਾਲੀ ਸਾਲਾਂ ਦੇ ਹੋਣਗੇ ਪਰ ਏਨੀ ਉਮਰ ਵਿਚ ਸਤਿਗੁਰੂ ਜੀ ਦੇ ਸੰਗ ਹੋਣ ਕਰਕੇ ਆਪਣੇ ਦੇਸ਼ਦਾ ਕਿਹੜਾ ਕੋਨਾ ਹੈ ਜੇੜ੍ਹਾ ਇਨ੍ਹਾਂ ਨਹੀਂ ਵੇਖਿਆ ਤੇ ਕਿਹੜਾ ਪਰਦੇਸ ਹੈ ਜਿਸ ਵਿਚ ਸਤਿਗੁਰੂ ਜੀ ਗਏ ਤੇ ਇਹਨਾਂ ਓਥੋਂ ਦੇ ਸੇਵਕਾਂ ਵਿਚ ਆਪਣੇ ਪਿਆਰ ਲਈ ਥਾਂ ਨਹੀਂ ਬਣਾ ਲਈ। ਆਪਨੂੰ ਸ੍ਰੀ ਸਤਿਗੁਰੂ ਜੀ ਦੇ ਅਤਿ ਨਿਕਟੀ ਸੇਵਕ ਹੋਣ ਕਾਰਨ ਹਰਤਰਾਂ ਦੇ ਸਿਆਸੀ ਲੀਡਰਾਂ; ਤੇ ਵਰਕਰਾਂ ਨਾਲ ਨੇੜੇ ਦਾ ਵਾਹ ਪਿਆ। ਹਰਤਰਾਂ ਦੇ ਸਮਾਜ ਸੁਧਾਰਕਾਂ ਤੇ ਧਰਮਾਂ ਵਲੰਬੀਆਂ ਨੂੰ ਨੇੜੇ ਹੋਕੇ ਜਾਣਨ ਦਾ ਮੌਕਾ ਮਿਲਿਆ। ਇਕ ਪਾਸੇ ਆਪ ਕੱਟੜ ਕਮਿਊਨਿਸਟ ਲੀਡਰ ਕਾਮਰੇਡ ਸੋਹਣ ਸਿੰਘ ਜੋਸ਼ ਤੇ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੂੰ ਸਤਿਗੁਰੂ ਜੀ ਨਾਲ ਗੂਹੜੀਆਂ ਸਿਆਸੀ ਸਰਗਰਮੀਆਂ ਬਾਬਤ ਗੱਲਾਂ ਕਰਦਿਆਂ ਸੁਣ ਸਕੇ ਦੂਜੇ ਬੰਨੇ ਕੱਟੜ ਗੌ ਭਗਤ ਲਾਲਾ ਹਰਦੇਵ ਸਹਾਇ ਜੀ ਨਾਲ ਗਊ ਰਖਿਆ ਦੇ ਮਸਲਿਆਂ ਵਿਚ ਰਤੇ ਹੋਏ ਵੇਖ ਸਕੇ। ਇਕ ਪਾਸੇ ਕੱਟੜ ਦੇਸ਼ ਭਗਤਾਂ ਨਾਲ ਸਤਿਗੁਰੂ ਜੀ ਨੂੰ ਵਾਰਤਾਲਾਪ ਕਰਦਿਆਂ ਡਿੱਠਾ ਤਾਂ ਦੂਜੇ ਪਾਸੇ ਕੱਟੜ ਫ਼ਿਰਕਾ ਪ੍ਰਸਤਾਂ ਨਾਲ ਸਾਂਝ ਵਾਲੇ ਮਾਮਲਿਆਂ ਤੇ ਵਿਚਾਰ ਕਰਦੇ ਤਕਿਆ। ਏਸਤਰਾਂ ਉਮਰੋਂ ਨਿਕੇ ਪਰ ਅਨੁਭਵੋਂ ਵਡੇ ਰਤਨ ਸਿੰਘ ਜੀ ਨੇ ਸਤਿਗੁਰੂ ਜੀ ਦੇ ਪਰਮ ਸੁਭਾਵਕ ਅਤੇ ਮਹਾਨ ਸੰਜਮ ਭਰੇ ਲੋਕ-ਵਿਚਰਨ ਨੂੰ ਬੜਾ ਨੇੜਿਓਂ ਹੋਕੇ ਵੇਖਿਆ।

ਰਤਨ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਆਕੇ ਬਹੁਤ ਕੁਝ ਸਿਖਿਆ, ਬਹੁਤ ਕੁਝ ਸਮਝਿਆ, ਬਹੁਤ ਕੁਝ ਜਾਣਿਆ ਤੇ ਬਹੁਤ ਕੁਝ ਗਵਾ ਦਿਤਾ, ਬਹੁਤ ਕੁਝ ਭੁਲਾ ਦਿਤਾ। ਆਪਣੇ ਆਪਨੂੰ ਅਜੇਹਾ ਬਾਰੀਕ ਕਰ ਲਿਆ ਕਿ ਸਤਿਗੁਰੂ ਜੀ ਨੂੰ ਇਸਤੋਂ ਜ਼ਰਾ ਮਾਸਾ ਰੜਕ ਨਾ ਪਵੇ-ਪਰ ਸਤਿਗੁਰੂ ਜੀ ਦੇ ਦੇਹ ਕਰਕੇ ਵਡੇਰਿਆਂ ਹੁੰਦੇ ਜਾਣ, ਭਾਈ ਵਜ਼ੀਰ ਸਿੰਘ ਜੀ ਦੀ ਸਿਹਤ ਕਰਕੇ ਢਿਲਕਦੇ ਜਾਣ ਅਤੇ ਸ੍ਰੀ ਠਾਕਰ ਦਲੀਪ ਸਿੰਘ ਜੀ ਦੇ ਉਮਰ ਦੇ ਡੰਡੇ ਚੜ੍ਹੀ ਜਾਣ ਨੇ ਰਤਨ ਸਿੰਘ ਜੀ ਦੇ ਕੰਮਾਂ ਦਾ ਘੇਰਾ ਏਨਾ ਵਧਾ ਦਿਤਾ ਕਿ ਸਤਿਗੁਰੂ ਜੀ ਨੂੰ ਕਈ ਵਾਰ ਭਾਈ ਜੀ ਦੀ 'ਸੇਵਾ' ਯਾਦ ਆ ਜਾਣੀ, ਪਰ ਇਸਤੋਂ ਬਿਨਾ ਜੇ ਅਸੀਂ ਰਤਨ ਸਿੰਘ ਜੀ ਦੇ ਕੰਮਾਂ ਨੂੰ ਗਿਣੀਏ ਤਾਂ ਸਾਨੂੰ ਉਹਨਾਂ ਦੀਆਂ ਮਜਬੂਰੀਆਂ ਤੇ ਜ਼ਰੂਰ ਤਰਸ ਆਵੇਗਾ। ਰਤਨ ਸਿੰਘ ਜੀ ਸ੍ਰੀ ਸਤਿਗੁਰੂ ਜੀ ਦੇ ਲਾਂਗਰੀ ਸਨ, ਸ੍ਰੀ ਸਤਿਗੁਰੂ ਜੀ ਲਈ ਤਜਵੀਜ਼ ਹੋਈਆਂ (ਖਾਸ ਕਰਕੇ ਅੰਤਲੇ ਸਾਲਾਂ

ਵਿਚ) ਦਵਾਈਆਂ ਨੂੰ ਵੇਲੇ ਸਿਰ ਦੇਣ ਵਾਲੇ, ਭਾਈ ਵਜ਼ੀਰ ਸਿੰਘ ਜੀ ਦੇ ਘੜੀ ਘੜੀ ਦੇ ਡਾਕ-ਟਰ, ਆਮ ਲੌੜਵੰਦਾਂ ਲਈ ਫ੍ਰੀ ਹਸਪਤਾਲ ਇਨਚਾਰਜ, ਕਈ ਵਾਰ ਸਤਿਗੁਰੂ ਜੀ ਦੇ ਬਸਤਰਾਂ ਦੀ ਸਫਾਈ ਕਰਨ ਵਾਲੇ, ਸ੍ਰੀ ਠਾਕਰ ਜੀ ਦੇ ਖਿਡਾਵੇ ਤੇ ਦੌਰੇ ਵਿਚ ਨਾਲ ਹੁੰਦਿਆਂ ਬਸਤਰ ਸਾਧਕ, ਮੇਲਿਆਂ ਵਿਚ ਆਮ ਸਲਾਹਕਾਰ ਤੇ ਬਹੁਤੀ ਵਾਰ ਸ੍ਰੀ ਸਤਿਗੁਰੂ ਜੀ ਦੀ ਕਾਰ ਦੇ ਡਰਾਈਵਰ। ਇਸਤੋਂ ਬਿਨਾ ਉਡਦੀ ਨਿਗਾਹੇ ਅਖਬਾਰ ਵੇਖ ਲੈਣਾ, ਉਜੜੇ ਥੁੜੇ ਦਾ ਦੁਖ-ਦਰਦ ਸੁਣ ਲੈਣਾ, ਸਾਧਾਰਨ ਦਿਲਚਸਪੀ ਦੀਆਂ ਅਨੇਕਾਂ ਵਾਰਤਾਲਾਪਾਂ ਕਰ ਲੈਣਾ ਆਪਦਾ ਸੁਭਾਵਕ ਕਾਰੋ-ਬਾਰ ਸੀ, ਏਨਿਆਂ ਤੇ ਹੋਰ ਵਿਆਪਕ ਰੁਝੇਵਿਆਂ ਵਿਚ ਪਿਆਂ ਜਦ ਕਦੇ ਰਤਨ ਸਿੰਘ ਜੀ ਤੋਂ ਸ੍ਰੀ ਸਤਿਗੁਰੂ ਜੀ ਨੂੰ ਵੇਲੇ ਸਿਰ ਜਲ-ਪਾਣ ਨਾ ਮਿਲਣਾ ਤਾਂ ਸ੍ਰੀ ਜੀ ਦੀ ਨਾਰਾਜ਼ਗੀ ਨੂੰ ਤੱਕ ਸਾਡਾ ਦਿਲ ਘਬਰਾ ਜਾਣਾ।

ਪਰ ਸ੍ਰੀ ਸਤਿਗੁਰੂ ਜੀ ਨੇ ਦੂਜੇ ਪਲ ਆਪ ਹੀ ਕਹਿਣਾ: "ਰਤਨ ਤਾਂ ਸਾਡੇ (ਸਤਿਗੁਰੂ ਜੀ ਤੇ ਭਾਈ ਜੀ ਦੇ, ਸ੍ਰੀ ਜੀ ਆਪਣੇ ਲਈ ਬਹੁਵਚਨ ਨਹੀਂ ਵਰਤਿਆ ਕਰਦੇ ਸਨ, ਜਿਵੇਂ ਸਾਡਾ, ਸਾਨੂੰ) ਖੰਭ ਹੈ। ਇਕ ਘੜੀ ਨ ਹੋਵੇ ਤਾਂ ਸਾਡਾ ਸਾਰਾ ਕਾਰੋ-ਬਾਰ ਠੰਢਾ ਪੈ ਜਾਂਦਾ ਹੈ। ਇਸ ਇਕਲੇ ਦੀ ਸਿਹਤ ਸਾਡੇ ਕਈਆਂ ਦਾ ਸੁਾਸਥ ਹੈ। ਬੱਚਾ ਹੈ, ਕਈ ਵਾਰ ਹੌਰਨੀਂ ਧਿਆਨੀਂ ਲਗ ਜਾਂਦਾ ਹੈ।" ਸੁਣਨ ਵਾਲੇ ਨੂੰ ਏਹ ਸ਼ਬਦ ਏਨੇ ਪਿਆਰੇ ਲਗਦੇ ਕਿ ਉਹ ਖ਼ੁਦ ਰਤਨ ਸਿੰਘ ਜੀ ਦੀ ਥਾਂ ਹੋਣਾ ਲੋੜਦਾ। ਸਤਿਗੁਰੂ ਜੀ ਰਤਨ ਸਿੰਘ ਜੀ ਨੂੰ ਓੜਕਾਂ ਦਾ ਪਿਆਰ ਉਸਦੇ ਚਤੇ ਪਹਿਰ ਦੇ ਅਣਥਕ ਸੇਵਕ ਹੋਣ ਕਰਕੇ ਕਰਦੇ। ਅਤੇ ਉਹ ਸੁਭਾਗ ਸਤਿਗੁਰੂ ਜੀ ਦੇ ਆਪਣੇ ਪਿਆਰੇ ਤੇ(ਸਾਡੇ ਸਭਦੇ ਸਤਿਕਾਰੇ) ਸਪੁਤ੍ਰਾਂ ਨੂੰ ਵੀ ਵਿਰਲਾ ਹੀ ਨਸੀਬ ਹੋਇਆ ਹੋਵੇਗਾ ਜਿਹੜਾ ਰਤਨ ਸਿੰਘ ਜੀ ਨੂੰ ਕਈ ਵੇਰ ਦਿਲੇਰੀ ਸਰੀਰਕ ਦਸ਼ਾ ਵੇਲੇ ਮਿਲ ਜਾਂਦਾ। ਉਹ ਸੁਭਾਗ ਏਹ ਕਿ ਜਿਸ ਦੀਨਦੁਨੀਦੇ ਵਾਲੀ ਦੀ ਅਸੀਂ ਸਾਰੇ ਸੇਵਾ ਕਰਕੇ ਆਪਣੇ ਹਥ ਪਵਿਤਰ, ਸਰੀਰ ਸਾਰ-ਥਿਕ ਅਤੇ ਮਨ ਦੀ ਮਹਾਨ ਖੁਸ਼ੀ ਪ੍ਰਾਪਤ ਕਰਦੇ ਸਾਂ, ਉਹ ਕਈ ਵੇਰਾਂ ਆਪ ਜਲ ਦਾ ਗੜਵਾ ਲੈ, ਗਲਾਸ ਵਿਚ ਪਾਣੀ ਪਾ, ਰਤਨ ਸਿੰਘ ਜੀ ਨੂੰ ਮੋਢਿਆਂ ਤੋਂ ਫੜ, ਉਠਾਕੇ ਉਸਦੇ ਮੂੰਹ ਨਾਲ ਲਾਂਦਾ। ਅੱਜ ੨ ਸਾਲ ਦੇ ਪ੍ਰੀਤਮ ਵਿਛੋੜੇ ਪਿਛੋਂ ਜਦੋਂ ਕਦੇ ਰਤਨ ਸਿੰਘ ਜੀ ਨੂੰ ਅਜੇਹੀਆਂ ਘੜੀਆਂ ਚੇਤੇ ਆਉਂਦੀਆਂ ਹਨ ਤਾਂ ਉਹਨਾਂ ਦੀਆਂ ਅਖੀਆਂ ਫਰਨ ਫਰਨ ਵਹਿ ਤੁਰਦੀਆਂ ਹਨ, ਏਹ ਸੁਆਲ ਨਹੀਂ ਹੁੰਦਾ ਕਿ ਏਸ ਦਸ਼ਾ ਵਿਚ ਉਹਨਾਂ ਨੂੰ ਕੋਈ ਵੇਖ ਰਿਹਾ ਹੈ ਜਾਂ ਉਹ ਇਕਲੇ ਹਨ।

ਰੀਕਾਰਡ ਕੀਤੀ ਚੀਜ਼ ਵਾਂਗ ਅਨੇਕਾਂ ਗਲਾਂ ਉਹਨਾਂ ਨੂੰ ਮਹੀਨੇ, ਵਰ੍ਹੇ, ਤੇ ਦਿਨਾਂ ਦੇ ਨਾਂ ਨਾਲ ਅੱਜ ਵੀ ਯਾਦ ਹਨ ਜਿਵੇਂ ਇਹ ਕੱਲ ਦੀਆਂ ਹੀ ਹੋਣ। ਉਹਨਾਂ ਨੂੰ ਇੰਨ ਬਿੰਨ ਚੇਤਾ ਹੈ ਜਦੋਂ ਲਾਰਡ ਵੇਵਲ ਦੇ ਵੇਲੇ ਵੇਵਲ ਕਾਨਫ੍ਰੰਸ ਸ਼ਿਮਲੇ ਵਿਚ ਹੋਈ। ਮੱਠੀ ਮੱਠੀ ਭੂਰ ਪੈਂਦੇ ਪੈਂਦੇ ਇਕ ਦਮ ਮੂਹਲੇਧਾਰ ਬਰਸਾਤ ਲਗ ਗਈ। ਇਸ ਮੌਕੇ ਕਾਂਗ੍ਰਸ ਵਰਕਿੰਗ ਕਮੇਟੀ ਦੀ ਇਕਤ੍ਰਤਾ ਤੋਂ ਪਿਛੋਂ ਅੱਜ ਦੇ ਪ੍ਰਧਾਨ ਮੰਤ੍ਰੀ ਸ੍ਰੀ ਜਵਾਹਰ ਲਾਲ ਜੀ,ਸਵਰਗਵਾਸੀ ਮੌਲਾਨਾ ਆਜ਼ਾਦ ਆਦਿ ਕਿਵੇਂ ਉਹਨਾਂ ਦੇ ਨਿਵਾਸ ਵਿਚ ਬਰਸਾਤ ਲਗੀ ਤੋਂ ਆ ਠਹਿਰੇ ਤੇ ਕਿਵੇਂ ਉਹਨਾਂ ਰਤਨ ਸਿੰਘ ਜੀ ਦੇ ਤਿਆਰ ਕੀਤੇ ਖਾਜੇ.........ਨੂੰ ਬਾਰ ਬਾਰ ਵਡਿ-ਆਇਆ। ਉਹਨਾਂ ਦੀ ਯਾਦ-ਸ਼ਕਤੀ ਨੇ ਸ੍ਰੀ ਸਤਿਗੁਰੂ ਜੀ ਦੀ ਪ੍ਰਸਿਧ ਰੂਸੀ ਜ਼ਾਰ ਦੇ ਜਵਾਈ ਤੇ ਚਿਤਰਕਾਰ ਰੌਰਿਖ ਨਾਲ ਨਗਰ (ਕਾਂਗੜਾ) ਮਿਲਨੀ ਨੂੰ ਵੀ ਇੰਨ ਬਿੰਨ ਸੰਭਾਲਕੇ ਰਖਿਆ ਹੈ। ਤੇ ਪਤਾ ਨਹੀਂ ਇਹੋ ਜੇਹੀਆਂ ਕਿਤਨੀਆਂ ਹੀ ਮਹਾਨ ਮਿਲਣੀਆਂ ਦਾ ਆਪਨੂੰ ਜੂੰ ਕਾ ਤੂੰ, ਅੱਜ ਵੀ ਪਤਾ ਹੈ। ੧੯੩੪ ਈਸਵੀ ਤੋਂ ਲੈਕੇ ੧੯੫੯ ਦੀ ੫-੬ ਜੁਲਾਈ ਤੱਕ ਦਾ ਸ੍ਰੀ ਸਤਿ-

ਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਸੰਤ ਰਤਨ ਸਿੰਘ ਜੀ ਦੀ ਨਿਗਹ ਸਾਹਵੇਂ ਪਲ ਪਲ ਕਰਕੇ ਬੀਤਿਆ। ਸ਼ੁਰੂ ਵਿਚ ਉਹ ਲਾਂਗਰੀ ਦੇ ਤੌਰ ਤੇ ਭਾਈ ਸਾਹਿਬ ਵਜ਼ੀਰ ਸਿੰਘ ਜੀ ਦੇ ਸਹਾਇਕ ਸਨ, ਪਰ ਸਹਿਜੇ ਸਹਿਜੇ ਸ੍ਰੀ ਭਾਈ ਜੀ ਦੀ ਸਰੀਰਕ ਸਹਾਇਤਾ ਦਾ ਭਾਰ ਵੀ ਇਹਨਾਂ ਦੇ ਮੋਢਿਆਂ ਤੇ ਆ ਪਿਆ। ਰਤਨ ਸਿੰਘ ਜੀ ਨੇ ਕਰੀਬ ੨੫ ਸਾਲ ਦੇ ਸੇਵਾ ਕਾਲ ਵਿਚ ਇਕ ਵੇਰ ਵੀ ਥਕੇਵਾਂ ਮਹਿਸੂਸ ਨਹੀਂ ਕੀਤਾ। ਦਿਨ ਤੇ ਰਾਤ ਸਤਿਗੁਰੂ ਜੀ ਦੀ ਨਿਗਹ-ਬਾਨੀ ਵਿਚ ਪਤਾ ਨਹੀਂ ਕੀਕਰ ਗੁਜ਼ਰ ਗਏ। ਇਹਨਾਂ ਦੇ ਭਾ ਦੀ ਰਾਤ ਓਦੋਂ ਹੀ ਪਈ ਜਦੋਂ ਸਾਡੇ ਸਭ ਦੀਆਂ ਅਖੀਆਂ ਦੇ ਪ੍ਰਕਾਸ਼-ਸੂਰਜ ਨੇ ਅਸਤਾਚਲ ਵਿਚ ਜਾ ਗੋਡਣੀ ਲਾਈ।

ਸੰਤ ਰਤਨ ਸਿੰਘ ਜੀ ਨੂੰ, ਸਤਿਗੁਰੂ ਜੀ ਦੀ ਸੰਗਤ ਤੇ ਬਾਰ ੨ ਸਿਖਿਆ ਮਿਲਣ ਕਰਕੇ, ਏਹ ਚੰਗੀਤਰਾਂ ਪਤਾ ਸੀ ਕਿ ਕੇਹੋ ਜੇਹੇ ਬੰਦਿਆਂ ਨਾਲ ਕਿਸਤਰਾਂ ਦਾ ਵਿਹਾਰ ਕਰਨਾ ਹੈ, ਉਹਨਾਂ ਦੇ ਸਤਿਕਾਰ ਲਈ ਕੀ ਕੁਝ ਚਾਹੀਦਾ ਹੈ, ਜਾਂ ਸਤਿਗੁਰੂ ਜੀ ਦੀ ਟੂਚੀ ਨੂੰ ਤਾੜਕੇ ਕੇਹੋ ਜੇਹਾ ਕਿਸੇ ਨੂੰ ਉਤਰ ਦੇਣਾ ਹੈ।

ਫੁਰਤੀ, ਫ਼ੁਹਲੀ ਤੇ ਲਗਨ ਰਤਨ ਸਿੰਘ ਜੀ ਦਾ ਖਾਸਾ ਹੈ। ਪਰ ਚੋਤਰਫੀਂ ਦਿਲਚਸਪੀ ਵੀ ਰਤਨ ਸਿੰਘ ਜੀ ਦੀ ਸਦਾ ਵੇਖੀ ਗਈ ਹੈ। ਸਹਿਜੇ ਸਹਿਜੇ ਸਤਿਗੁਰੂ ਜੀ ਦੇ ਚਰਨਾਂ ਨਾਲ ਪਿਆਰ ਤੇ ਸੇਵਾ ਦੇ ਸ਼ੌਕ ਨੇ ਆਪਨੂੰ ਅਧ-ਖਜ਼ਾਨਚੀ ਵੀ ਬਣਾ ਦਿਤਾ। ਗੁਰੂ ਕੇ ਚੜ੍ਹਾਵੇ ਦੀ ਰਕਮ ਦੇ ਪ੍ਰਥਮ-ਸੰਭਾਲਕ ਭਾਵੇਂ ਅੰਤਲੇ ਸਾਲਾਂ ਵਿਚ ਭਾਈ ਵਜ਼ੀਰ ਸਿੰਘ ਜੀ ਹੀ ਰਹੇ, ਪਰ ਸਤਿਗੁਰੂ ਜੀ ਦੇ ਇਸ਼ਾਰੇ ਉਤੇ ਖਰਚ ਕਰਦਿਆਂ ਕਰਵਾਂਦਿਆਂ ਰਤਨ ਸਿੰਘ ਜੀ ਦੇ ਹਥ ਕਦੇ ਕਿਸੇ ਨਹੀਂ ਫੜੇ। ਗੁਰੂ ਕੇ ਖਜ਼ਾਨੇ ਨੂੰ ਇਹਨਾਂ ਜ਼ਰੂਰਤ ਮੰਦਾਂ ਲਈ ਵਰਤਦਿਆਂ ਕਦੇ ਸੰਕੋਚ ਨਹੀਂ ਕੀਤਾ। ਨਕਦ ਰਕਮ ਦੀ ਵਰਤੋਂ ਤਾਂ ਅਵੱਸ਼ ਇਕ ਘੇਰੇ ਤੋਂ ਅਗੇ ਸਤਿਗੁਰੂ ਜੀ ਦੀ ਆਗਿਆ ਦੀ ਮੁਥਾਜ ਸੀ, ਪਰ ਹੋਰ ਪ੍ਰਾਪਤ ਸਮਗਰੀ ਨੂੰ ਵੰਡਦਿਆਂ ਰਤਨ ਸਿੰਘ ਜੀ ਨੇ ਕਦੇ ਸੰਗੋੜ ਤੋਂ ਕੰਮ ਨਹੀਂ ਲਿਆ।

ਪਾਠਕਾਂ ਦੀ ਦਿਲਚਸਪੀ ਲਈ ਏਹ ਦੱਸ ਦੇਣਾ ਚਾਂਹਦਾ ਹਾਂ ਕਿ ਜਿਨ੍ਹਾਂ ਬੁਢੇ ਠੇਰਿਆਂ ਨੂੰ ਸ੍ਰੀ ਜੀਵਨ ਨਗਰ ਜਾਂ ਸ੍ਰੀ ਭੈਣੀ ਸਾਹਿਬ ਵਿਚ ਵੇਲੇ ਦੇ ਪ੍ਰਬੰਧਕਾਂ ਨਾਲ ਗੱਲ ਬਾਤ ਕਰਨ ਦੀ ਵਾਹ ਨਹੀਂ ਹੁੰਦੀ ਸੀ, ਉਹ ਰਤਨ ਸਿੰਘ ਜੀ ਦੇ ਪਾਸ ਗਏ ਕਦੇ ਖਾਲੀ ਨਹੀਂ ਸੀ ਮੁੜੇ। ਤੁਸੀਂ ਸੋਚ ਸਕਦੇ ਹੋ, ਜਿਨ੍ਹਾਂ ਨੂੰ ਆਪਣੇ ਪਰਵਾਰਕ ਜੀਵਨ ਵਿਚ, ਕਦੇ ਸਾਧਾਰਨ ਗਰਮ ਕਪੜਾ ਪਹਿਨਣਾ ਵੀ ਨਸੀਬ ਨ ਹੋ ਸਕਦਾ, ਉਹ ਸਤਿਗੁਰੂ ਜੀ ਦੇ ਘਰੋਂ ੧੫ ਤੋਂ ਲੈ ੨੫-੩੦ ਰੁਪੈ ਗਜ਼ ਤਕ ਦੇ ਕਪੜੇ, ਰਤਨ ਸਿੰਘ ਜੀ ਦੇ ਸੁਭਾਉ ਕਰਕੇ ਪਾਂਦੇ ਵੇਖੇ ਗਏ। ਅਖੰਡ ਪਾਠਾਂ ਦੀ ਰਕਮ, ਸ਼ਹੀਦੀਆਂ ਵਰਨੀਆਂ ਲਈ ਘੱਲੀ ਮਾਇਆ, ਰਤਨ ਸਿੰਘ ਜੀ ਹਥੀਂ ਸਾਧ ਸੰਗਤ ਵਿਚ ਇਛਤ ਮਨੋਰਥਾਂ ਹਿਤ ਖਰਚ ਕੀਤੀ ਜਾਂਦੀ।

ਸੰਤ ਰਤਨ ਸਿੰਘ ਜੀ ਨੇ ਆਪਣੇ ਪਹਿਨਣ ਜਾਂ ਵਰਤਣ ਦਾ ਸ਼ੌਕ, ਸ੍ਰੀ ਸਤਿਗੁਰੂ ਜੀ ਤੋਂ ਕੋਈ ਬਾਹਰਾ ਨਹੀਂ ਰਖਿਆ। ਇਹਨਾਂ ਦੇ ਗਲ ਕਦੇ ਮੋਟੇ ਮੋਟੇ ਤੇ ਵਿਰਲੇ ਖਦਰ ਦੀ ਝੱਗੀ ਜੇਹੀ ਪਈ ਹੋਈ ਹੈ ਤਾਂ ਦੂਜੀ ਵਾਰ ਤਕਿਆਂ ਉਹ ਸਿਆਮ ਤੋਂ ਆਏ ਨਾਈਲਨ ਦੇ ਉਮਦਾ ਕਪੜੇ ਨਾਲ ਬਣਦੇ ਫਬਦੇ ਨਜ਼ਰ ਪਏ ਹਨ। ਨਿਕਾ ਮੋਟਾ ਕਰੀਬ ਦੋ ਤਿੰਨ ਮਣ ਵਜ਼ਨੀ ਹਜ਼ੂਰੀ ਸਾਮਾਨ ਮੋਟਰ ਤੇ ਲਦਦਿਆਂ ਲਦਵਾਂਦਿਆਂ ਆਪ ਕਾਹਲੀ ਕਾਹਲੀ ਗੱਲਾਂ ਕਰਦੇ, ਨਾਲਦਿਆਂ ਨੂੰ ਹਦਾਇਤਾਂ ਦੇਂਦੇ ਅੱਜ ਵੀ ਜਿਉਂ ਕਾ ਤਿਉਂ ਯਾਦ ਆ ਰਹੇ ਹਨ।

ਆਪਨੂੰ ਚੰਗੀਤਰਾਂ ਪਤਾ ਹੁੰਦਾ ਕਿ ਅੱਜ ਸ੍ਰੀ ਸਤਿਗੁਰੂ ਜੀ ਦੇ ਖਾਣੇ ਵਿਚ ਕੇਹੜੀ ਕੇਹੜੀ ਚੀਜ਼ ਦੀ ਕਿੰਨੀ ਕਿੰਨੀ ਜ਼ਰੂਰਤ ਹੈ। ਰਤਨ ਸਿੰਘ ਜੀ ਦੇ ਲੰਗਰ ਵਿਚ ਹੁੰਦਿਆਂ, ਯਾਦ ਨਹੀਂ, ਕਦੇ ਕਿਸੇ ਨੂੰ ਇਨਕਾਰ ਮਿਲਿਆ ਹੋਵੇ। ਆਪਨੂੰ

ਮਾਲੂਮ ਹੁੰਦਾ ਸੀ ਕਿ ਸਤਿਗੁਰੂ ਜੀ ਇਸ ਸਬਜ਼ੀ ਨੂੰ ਘਿਉ ਵਿਚ ਤਲਿਆ ਪਸੰਦ ਕਰਦੇ ਹਨ ਜਾਂ ਕੇਵਲ ਪਾਣੀ ਵਿਚ ਉਬਲਿਆ। ਅੱਜ ਕੋਈ ਮਿਠੀ ਚੀਜ਼ ਚਾਹੀਦੀ ਹੈ ਜਾਂ ਮਿਠ-ਸਲੂਣੀ। ਰਤਨ ਸਿੰਘ ਜੀ ਦੇ ਤਿਆਰ ਕੀਤੇ ਪਦਾਰਥ ਜਿਸਨੇ ਇਕ ਵੇਰ ਚਖ ਲਏ ਉਹਨੂੰ ਭੀਮਸੈਨੀ ਪਕਵਾਨਾਂ ਵਾਂਗ, ਯਾਦ ਕਰ ਕਰ ਉਂਗਲਾਂ ਚਟਣੀਆਂ ਪੈਂਦੀਆਂ।

ਸੰਤ ਰਤਨ ਸਿੰਘ ਜੀ ਦੀ ਤੇ ਭਾਈ ਵਜ਼ੀਰ ਸਿੰਘ ਜੀ ਦੀ ਪਰਸਪਰ ਇਕਸੁਰਤਾ ਏਨੀ ਸੀ ਕਿ ਕੋਈ ਇਕ ਦੂਜੇ ਬਿਨਾ ਪ੍ਰਸ਼ਾਦ ਨਹੀਂ ਸੀ ਛਕ ਸਕਦਾ। ਸਤਿਗੁਰੂ ਜੀ ਤੇ ਨਿਕਟ ਵਰਤੀ ਹੋਰ ਸੰਗਤ ਨੂੰ ਪਰਸ਼ਾਦ ਛਕਾਕੇ ਫਿਰ ਆਪ ਲੰਗਰ ਛਕਣ ਬੈਠਦੇ। ਪਰ ਨਾ ਕਦੇ ਇਕੱਲੇ ਰਤਨ ਸਿੰਘ ਜੀ ਪ੍ਰਸ਼ਾਦ ਛਕਦੇ ਤੇ ਨਾ ਹੀ ਭਾਈ ਸਾਹਿਬ ਜੀ। ਦੁਹਾਂ ਵਿਚ ਸੁਭਾਉ ਦਾ ਅੰਤਰ ਵੀ ਸੀ। ਇਕ ਨੌਜੁਆਨ ਹੋਣ ਕਰਕੇ ਛੁਹਲਾ, ਬਹੁ ਪਾਸੜ ਧਿਆਨ ਵਾਲਾ ਤੇ ਹਰ ਆਏ ਗਏ ਨਾਲ ਗੱਲਾਂ ਕਰਨ ਵਾਲਾ ਸੀ, ਦੂਜਾ ਬਜ਼ੁਰਗ ਹੋਣ ਕਰਕੇ, ਸੁਭਾ ਦਾ ਜ਼ਰਾ ਕਾਹਲਾ ਤੇ ਕੰਮਾਂ ਵੱਲ ਵਧੀਕ ਧਿਆਨ ਦੇਣ ਵਾਲਾ ਸੀ। ਪਰ ਕਦੇ ਵੀ ਸੁਭਾਉ ਨੇ ਦੋਹਾਂ ਨੂੰ ਟਕਰਾਇਆ ਨਹੀਂ। ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਰਹਿਣ ਕਰਕੇ ਦੋਹਾਂ ਨੂੰ ਪਤਿਤ ਪਾਵਨ ਜੀ ਦੀ ਸੇਵਾ ਦਾ ਖਿਆਲ ਸਦਾ ਇਕ ਰਸ ਕੀਤੀ ਰਖਦਾ। ਜਦ ਕਦੇ, ਸ਼ਰੀਰ ਦੀ ਕਮਜ਼ੋਰੀ ਕਰਕੇ ਭਾਈ ਜੀ ਨੂੰ ਸਤਿਗੁਰੂ ਜੀ ਨੇ ਡੇਰੇ ਛਡ ਜਾਣਾ ਤਾਂ ਰਤਨ ਸਿੰਘ ਜੀ ਦਾ ਧਿਆਨ ਭਾਈ ਜੀ ਵਿਚ ਰਹਿਣਾ ਤੇ ਭਾਈ ਜੀ ਦਾ ਸਤਿਗੁਰੂ ਜੀ ਵਿਚ। ਭਾਈ ਜੀ ਦੇ ਜੀਵਨ ਦੀਆਂ ਢਲਦੀਆਂ ਘੜੀਆਂ ਵਿਚ ਉਹਨਾਂ ਦਾ ਹਰ ਦੁਖ ਸੁਖ ਰਤਨ ਸਿੰਘ ਜੀ ਦਾ ਮੁਕੰਮਲ ਰੁਝੇਵਾਂ ਰਿਹਾ। ਜੇ ਭਾਈ ਜੀ ਅਤੇ ਸ੍ਰੀ ਠਾਕਰ ਜੀ ਦੀ ਸੇਵਾ ਦਾ ਬਹਾਨਾ ਰਤਨ ਸਿੰਘ ਜੀ ਪਾਸ ਨ ਹੁੰਦਾ ਤਾਂ ਕਿਹਾ ਨਹੀਂ ਜਾ ਸਕਦਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਿਛੋੜਾ ਰਤਨ ਸਿੰਘ ਜੀ ਨੂੰ ਕਿਸ ਰਾਹ ਤੇ ਤੋਰ ਲਿਜਾਂਦਾ।

ਸਮੇ ਦੇ ਸਤਿਗੁਰੂ ਜੀ ਨੂੰ ਰਾਸ ਆਉਣ ਵਾਸਤੇ ਬੰਦਾ ਕੇਹੋ ਜੇਹਾ ਨਿਰਸੁਆਰਥੀ, ਤਿਆਗੀ,ਉਦਮੀ, ਸਮੇ ਨੂੰ ਸਮਝਣ ਵਾਲਾ ਤੇ ਅਣਥਕ ਤੇ ਮਿਲਾ-ਪੜਾ, ਸਹਿਨ ਸ਼ੀਲ ਤੇ ਸਤਿਬਚਨੀ ਚਾਹੀਦਾ ਹੈ, ਇਸਦਾ ਪਤਾ ਰਤਨ ਸਿੰਘ ਜੀ ਦੇ ਚਰਿਤਰ ਤੋਂ ਲਗਦਾ ਹੈ। ਜਿਉਂ ਹੀ ਆਪ ਗੁਰੂ ਜੀ ਦੀ ਸੇਵਾ ਵਿਚ ਆਏ ਭਉਂਕੇ ਘਰ ਦੇ ਕਿਸੇਤਰਾਂ ਦੇ ਕਾਰੋ-ਬਾਰ, ਜੰਮਣ-ਮਰਣ ਜਾਂ ਸਾਕਾਗਿਰੀ ਵਿਚ ਕੋਈ ਦਿਲਚਸਪੀ ਨਹੀਂ ਰਖੀ ਤੇ ਕਦੇ ਘਰ ਇਕਲੇ ਨਹੀਂ ਗਏ। ਜਦੋਂ ਕਿਤੇ ਸਤਿਗੁਰੂ ਜੀ ਦੇ ਘਰ ਚਰਨ ਪਏ ਤਦੋਂ ਹੀ ਬਤੌਰ ਲਾਂਗਰੀ ਆਪ ਸਾਹਿਬਾਂ ਨਾਲ ਗਏ।

ਰਾਮਗੜ੍ਹੀਆ ਖ਼ਾਨਦਾਨ ਵਿਚ ਜਨਮਕੇ ਕਦੇ ਆਪ ਨੇ ਇਸ ਭਾਈਚਾਰੇ ਦੇ ਉਚੇਚੇ ਹਿਤਾਂ ਲਈ ਤਰਫ਼ਦਾਰੀਦੀ ਅਰਜ਼ ਨਹੀਂ ਕੀਤੀ। ਜਿਵੇਂ ਦੀਨ ਦਿਆਲ ਸਤਿਗੁਰੂ ਜੀ ਹਰੇਕ ਨਾਮਧਾਰੀ ਨੂੰ ਇਕ ਨਾਮਧਾਰੀ ਦੇ ਤੌਰ ਤੇ ਜਾਣਦੇ ਤੇ ਵਰਤਦੇ ਸਨ ਤਿਵੇਂ ਹੀ ਆਪ ਨੇ ਵੀ ਆਪਣੇ ਚਰਿਤਰ ਵਿਚ ਰਖਿਆ। ਸਤਿਗੁਰੂ ਜੀ ਖ਼ੂਨ ਦੀ ਖਾਸੀਅਤ ਲਈ ਹਰ ਕਿਸੇ ਦੇ ਪੈਤਰਿਕ ਪੇਸ਼ੇ ਨੂੰ ਚਿਤਾਰਦੇ ਸਨ ਪਰ ਕਦੇ ਉਹਨਾਂ ਪੰਥ ਵਿਚ ਭਾਈਚਾਰਕ ਵਖਰੇਵੇਂ ਨੂੰ ਤਰਜੀਹ ਨਹੀਂ ਦਿਤੀ। ਇਹ ਗੱਲ ਸਮਝ ਆਉਣ ਵਾਲੀ ਹੈ ਕਿ ਗੁਰੂ ਜੀ ਪਾਸ ਉਹ ਆਦਮੀ ਏਨਾ ਚਿਰ ਟਿਕ ਨਹੀਂ ਸਕਦਾ ਜੋ ਆਪਣੀਆਂ ਦਲੀਲਾਂ, ਹੁਜਤਾਂ ਤੇ ਨਿੰਨੋ ਲੈਣ ਦੀਆਂ ਆਦਤਾਂ ਰਖਦਾ ਹੋਵੇ। 'ਸਤਿ ਬਚਨ' ਦਾ ਸਾਕ ਹੀ ਗੁਰ ਸਿਖੀ ਦਾ ਵਡਾ ਸਾਕ ਹੈ। ਤੇ ਏਸ ਸਾਕੋਂ ਰਤਨ ਸਿੰਘ ਜੀ ਆਪਣਾ ਨਮੂਨਾ ਆਪ ਸਨ।

ਉਮਰ ਦਾ ਤਕਾਜ਼ਾ ਹੋਣ ਕਾਰਨ, ਜਾਂ ਸ੍ਰੀ ਸਤਿਗੁਰੂ ਜੀ ਦੇ ਗਿਆਨ ਵਿਚ ਕੋਈ ਗੱਲ ਨੇੜਿਓਂ ਲਿਆਉਣ ਲਈ ਜਦ ਰਤਨ ਸਿੰਘ ਜੀ ਕੋਈ ਗੱਲ ਕੱਟਦੇ, ਕਾਹਲੀ ਕਾਹਲੀ ਕਹਿਣ ਦੀ

ਕੋਸ਼ਸ਼ ਹੀ ਕਰਦੇ, ਜਾਂ ਕਿਸੇ ਸਿਖ ਦੇ ਹਿਤ ਵਿਚ ਕੁਝ ਕਹਿਣ ਲਈ ਕਾਹਲੇ ਪੈਂਦੇ ਤਾਂ ਸ੍ਰੀ ਸਤਿਗੁਰੂ ਜੀ ਕਾਫ਼ੀ ਸਖਤੀ ਨਾਲ ਵੀ ਰਤਨ ਸਿੰਘ ਜੀ ਨੂੰ ਝਿੜਕਦੇ ਤੇ ਇਹਨਾਂ ਝਿੜਕਾਂ ਦੀ ਗਿਣਤੀ ਅੰਤਮ ਸਾਲਾਂ ਵਿਚ ਵਧ ਤੋਂ ਵਧੇਰੇ ਹੁੰਦੀ ਚਲੀ ਗਈ, ਪਰ ਰਤਨ ਸਿੰਘ ਜੀ ਖੜੀ ਆਜਜ਼ੀ ਤੇ ਤਰਲੇ ਭਰੀ ਦਸ਼ਾ ਵਿਚ ਫਿਰ ਅਰਜ਼ ਕਰਦੇ-- "ਮੈਂ ਤਾਂ ਪਾਤਸ਼ਾਹੋ ਆਪਦੇ ਧਿਆਨ ਵਿਚ ਲਿਆਉਣ ਲਈ ਗੱਲ ਕਰਨ ਲੱਗਾ ਸਾਂ।" ਤਾਂ ਦਰਸ਼ਕ ਨੂੰ ਜਾਪਦਾ ਕਿ ਰਤਨ ਸਿੰਘ ਜੀ ਦਾ ਦਿਲ ਟੁਕੜੇ ੨ ਹੋ ਗਿਆ ਹੈ, ਤੇ ਪਤਾ ਨਹੀਂ ਮੁੜ-ਸੇਵਾ ਲੈਣ ਲਈ ਆਪਨੂੰ ਕਿੰਨਾ ਕੁ ਮਨਾਣਾ ਪਏ। ਪਰ ਦੂਜੀ ਘੜੀ ਰਤਨ ਸਿੰਘ ਜੀ ਮੁਸਕਰਾਕੇ ਕਹਿ ਦਿੰਦੇ-- "ਜੇ ਗੁਰ ਝਿੜਕੇ ਤਾਂ ਮੀਠਾ ਲਾਗੈ" ਦੀ ਤੁਕ ਰੂਪਮਾਨ ਕਰਨ ਲਈ ਉਹਨਾਂ ਨੇ ਆਪ ਹੀ ਏਨੀ ਜਰਾਂਦ ਦਿਤੀ ਹੋਈ ਹੈ।

ਸੰਤ ਰਤਨ ਸਿੰਘ ਜੀ ਜਵਾਨ ਹੋਣ ਕਰਕੇ ਸਤਿ-ਗੁਰੂ ਜੀ ਦੇ ਨਿਕਟ ਵਰਤੀ ਸੇਵਕਾਂ ਵਿਚੋਂ ਹਮੇਸ਼ਾਂ ਹੀ ਵਧ ਤੋਂ ਵਧ ਜਾਣਕਾਰੀ ਰਖਣ ਦੀ ਕੋਸ਼ਸ਼ ਕਰਦੇ। ਧੜੇਬੰਦਕ ਸੋਚਣੀ ਤੋਂ ਪਰਹੇਜ਼ ਹੀ ਕਰਦੇ।

ਜ਼ਰਾ ਖਿਆਲ ਕਰੋ ਰਤਨ ਸਿੰਘ ਜੀ ਦੇ ਰੁਝੇ-ਵਿਆਂ ਦਾ। ਅੰਮ੍ਰਿਤ ਵੇਲੇ ੨ ਵਜੇ ਜਾਗਕੇ ਸ੍ਰੀ ਸਤਿਗੁਰੂ ਜੀ ਵਾਸਤੇ ਜਲ ਆਦਿ ਦਾ ਪ੍ਰਬੰਧ ਕਰਨਾ, ਇਸ਼ਨਾਨ ਕਰਾਣਾ, ਸਤਿਗੁਰੂ ਜੀ ਦੇ ਆਸਾ ਦੀ ਵਾਰ ਵਿਚ ਬੈਠਣ ਬਾਦ ਭਾਈ ਜੀ ਦਾ ਇਸ਼ਨਾਨ, ਸ੍ਰੀ ਠਾਕਰ ਜੀ ਦਾ ਇਸ਼ਨਾਨ ਕਰਾਣਾ ਤੇ ਬਾਕੀ ਦੀ ਤਿਆਰੀ ਕਰਨੀ। ਫਿਰ ਸਵੇਰ ਦੇ ਪ੍ਰਥਮ ਜਲ ਪਾਨ ਦਾ ਪ੍ਰਬੰਧ ਕਰਨਾ, ਫਲ ਛਕਾਣੇ, ਦਵਾਈਆਂ ਤਿਆਰ ਕਰਵਾਣੀਆਂ, ਨਾਲ ਦੇ ਸਹਾਇਕ ਲਾਂਗਰੀਆਂ ਨੂੰ ਲੋੜੀਂਦੀਆਂ ਹਦਾਇਤਾਂ ਦੇਣੀਆਂ, ਆਪ ਜੰਗਲ ਪਾਣੀ ਜਾ ਦੋਬਾਰਾ ਇਸ਼ਨਾਨ ਕਰਕੇ ਲੰਗਰ ਦੀ ਲੋੜੀਂਦੀ ਤਿਆਰੀ ਖੁਦ ਕਰਵਾਣੀ, ਸਤਿਗੁਰੂ ਜੀ ਨੂੰ ਦੋਬਾਰਾ ਇਸ਼ਨਾਨ ਕਰਾਣਾ, ਉਸੇ ਵਕਤ ਪ੍ਰਸ਼ਾਦ ਛਕਣ ਲਈ ਸਾਰੀ ਤਿਆਰੀ ਕਰਕੇ ਪ੍ਰਸ਼ਾਦਾ ਲਿਆਉਣਾ ਸਤਿਗੁਰੂ ਜੀ ਦੇ ਆਰਾਮ ਕਰਨ ਵਕਤ, ਆਪ ਪ੍ਰਸ਼ਾਦ ਛਕਕੇ, ਬਿਰਾਜ ਉਠਣ ਬਾਦ ਦੀਆਂ ਲੋੜਾਂ ਮੁਹੱਈਆ ਕਰਨੀਆਂ, ਲਉਢੇ ਪਹਿਰ ਦਾ ਜਲ ਪਾਨ ਤੇ ਫਿਰ ਰਾਤ ਦੇ ਆਰਾਮ ਲਈ ਜਗਹ ਤਿਆਰ ਕਰਵਾਣੀ। ਗੱਲ ਕੀ ਸਤਿਗੁਰੂ ਜੀ ਦੇ ਰਾਤ ਦੇ ਬਿਰਾਜਣ ਤਕ ਆਪਨੇ ਚੱਲ ਸੁ ਚੱਲ ਵਿਚ ਹੀ ਰਹਿਣਾ ਹੈ। ਅਜੇਹੇ ਅਣਥੱਕ ਸੇਵਕ ਦਾ ਪਰਵਾਰਕ ਹਾਲ ਚਾਲ ਜਾਣਨ ਲਈ ਹੇਠ ਲਿਖੀਆਂ ਪੰਗਤੀਆਂ ਬੜੀਆਂ ਜ਼ਰੂਰੀ ਹਨ।

ਆਪ ਜੀ ਦਾ ਜਨਮ ਨਗਰ, ਪੱਦੀ ਖਾਲਸਾ, ਜਿਲਾ ਜਲੰਧਰ ਵਿਚ ਗੁਰਾਇਆ ਤੇ ਫਗਵਾੜਾ ਵਿਚਾਲੇ ਜੀ. ਟੀ. ਰੋਡ ਤੇ ਲੁਦਿਹਾਣਿਓਂ ਜਾਂਦਿਆਂ ਸਜੇ ਹਥ ਹੈ। ਪਿਤਾ ਦਾ ਨਾਮ ਸੰਤ ਠਾਕਰ ਸਿੰਘ ਜੀ ਤੇ ਮਾਤਾ ਜੀ ਦਾ ਨਾਮ ਬਬੇ ਜੁਆਲੀ ਸੀ। ਛੋਟੇ ਦੁਸਾਂਝੀਂ (ਜਿਲਾ ਜਲੰਧਰ) ਆਪਦੇ ਨਾਨਕੇ ਹਨ। ਸਕੇ ਨਾਨੇ ਭਾਈ ਗੰਡਾ ਸਿੰਘ ਜੀ ਦੇ ਘਰ ਕੋਈ ਲੜਕਾ ਨਹੀਂ ਸੀ, ਪਰ ਉਹਨਾਂ ਦੇ ਭਾਈ ਸੰਤ ਮੁਨਸ਼ਾ ਸਿੰਘ ਜੀ ਪਕੇ ਨਾਮਧਾਰੀ ਸਨ। ਇਹਨਾਂ ਵਲ ਸੰਤ ਠਾਕਰ ਸਿੰਘ ਜੀ ਤੇ ਇਹਨਾਂ ਦੀ ਸੰਤਾਨ ਦਾ ਵਾਹਵਾ ਔਣ ਜਾਣ ਸੀ। ਮਾਮੇ ਦੇ ਵਿਆਹ ਤੇ ਗਏ ਤਾਂ ਨਾਮਧਾਰੀ ਮਰਯਾਦਾ ਨਾਲ ਅਨੰਦ ਕਾਰਜ ਪਹਿਲੀ ਵਾਰ ਤਕਿਆ। ਗੁਰਬਾਣੀ ਦੇ ਉਚਾਰਨ ਨਾਲ ਲਾਵਾਂ ਹੁੰਦੀਆਂ ਵੇਦੀ ਵਿਚਲੇ ਹਵਨ ਕੁੰਡ ਦੁਆਲੇ ਹੁੰਦੇ ਫੇਰੇ ਤੇ ਪੂਰਨ ਗੁਰਮਤ ਅਨੁਸਾਰ ਹੋਏ ਇਸ ਕਾਰਜ ਨੂੰ ਤਕਕੇ ਦੋਵੇਂ ਭਰਾ, ਸੰਤ ਰਤਨ ਸਿੰਘ ਜੀ ਤੇ ਇਹਨਾਂ ਦੇ ਵਡੇ ਭਾਈ (ਸ੍ਰੀਮਾਨ ਸੰਤ ਪ੍ਰੀਤਮ ਸਿੰਘ ਜੀ, ਪ੍ਰਸਿਧ ਵਾਰਾ ਕੀਰਤਨੀਏ) ਨੇ ਨਾਮਧਾਰੀ ਮਰਿਆਦਾ ਤੋਂ ਪ੍ਰੇਰਤ ਹੋ, ਤੇ ਨਾਨਾ ਜੀ ਦੇ ਬਾਰ ਬਾਰ ਕਹਿੰਦਿਆਂ ਰਹਿਣ ਨਾਲ, ਭਜਨ ਪੁਛਿਆ। ਉਸ ਵੇਲੇ ਰਤਨ ਸਿੰਘ ਜੀ ਦੀ ਉਮਰ ਮਸਾਂ ੧੨-੧੩ ਸਾਲ ਦੀ ਸੀ। ਸੰਧਵਾਂ (ਜਿਲਾ ਜਲੰਧਰ)

ਦੇ ਹੌਲੇ ਸਮੇ ਸ੍ਰੀਮਾਨ ਸੂਬਾ ਦਸੌਂਧਾ ਸਿੰਘ ਜੀ ਨੇ ਵੀ ਇਹਨਾਂ ਦੇ ਪਰਵਾਰ ਨੂੰ ਨਾਮਧਾਰੀ ਮਤ ਗ੍ਰਹਿਣ ਕਰਨ ਲਈ ਕਾਫੀ ਉਪਦੇਸ਼ਿਆ ਸੀ, ਪਰ 'ਪੂਰਬ ਕਰਮ ਅੰਕੁਰ ਜਬ ਪ੍ਰਗਟੇ' ਓਦੋਂ ਹੀ ਰਸਿਕ ਵੈਰਾਗੀ ਪੁਰਖ ਦੀ ਸੰਗਤ ਨਸੀਬ ਹੋਵੇ।

ਛੇਵੇਂ ਸਾਲ ਵਿਚ ਪੈਰ ਧਰਦਿਆਂ ਹੀ ਸੰਤ ਠਾਕਰ ਸਿੰਘ ਜੀ ਨੇ ਆਪਣੇ ਹੋਣਹਾਰ ਸਪੁਤ੍ਰ ਨੂੰ ਵਿਰਕੀਂ (ਪਿੰਡ ਦਾ ਨਾਮ, ਜਿਲਾ ਜਲੰਧਰ) ਪੜ੍ਹਨੇ ਪਾ ਦਿਤਾ। ਜ਼ਹੀਨ ਹੋਣ ਕਰਕੇ ਲਗਾਤਾਰ ਚੰਗੇ ਨੰਬਰਾਂ ਤੇ ਪਾਸ ਹੁੰਦੇ ਗਏ। ਪ੍ਰਾਇਮਰੀ ਤਾਲੀਮ ਏਥੇ ਹਾਸਲ ਕਰਕੇ ਦੋ ਜਮਾਤਾਂ ਜਗਜੀਤ ਹਾਈ ਸਕੂਲ ਫਗਵਾੜਾ ਤੇ ਸਤਵੀਂ ਅਠਵੀਂ ਆਪਨੇ ਰਾਮਗੜ੍ਹੀਆ ਮਿਡਲ ਸਕੂਲ ਫਗਵਾੜਾ ਵਿਚ ਪਾਸ ਕੀਤੀਆਂ। ਪਰ ਜਦੋਂ ਤੋਂ ਆਪ ਨੇ ਭਜਨ ਪੁਛ ਲਿਆ ਫੇਰ ਜੀ ਵਿਚ ਗੁਰੂਘਰ ਦੀਸੇਵਾ ਕਰਨ ਦੇ ਖਿਆਲ ਜ਼ੋਰ ਫੜ ਗਏ। ਆਪਣੇ ਦੋਹਾਂ ਬਚਿਆਂ ਨੂੰ ਨਾਮਧਾਰੀ ਬਣੇ, ਵਿਸ਼ਵਾਸ ਤੇ ਸਚਿਆਰੇ ਸਿਖ ਹੋਇਆਂ ਵੇਖ ਮਾਪੇ ਵੀ ਗੁਰਮੁਖ ਗਾਡੀ ਰਾਹ ਤੇ ਚੱਲਣ ਦਾ ਸ਼ੌਕ ਰਖਣ ਲਗ ਪਏ। ਅਤੇ ਅੱਜ ਏਹ ਸਾਰਾ ਪਰਵਾਰ ਹੀ ਗੁਰੂ-ਘਰ ਤੋਂ ਸਦਕੇ ਜਾਣ ਵਾਲਾ ਹੈ। ਕੌਣ ਨਾਮਧਾਰੀ ਹੈ ਜੋ ਇਨ੍ਹਾਂ ਦੇ ਵਡੇ ਵੀਰ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਨੂੰ ਨਹੀਂ ਜਾਣਦਾ। ਉਹ ਸੰਤ ਗਿਆਨਾ ਸਿੰਘ ਜੀ ਦੇ ਆਸਾ ਦੀ ਵਾਰ ਦੇ ਵਾਗਾ ਕੀਰਤਨ ਤੋਂ ਪਿਛੋਂ ਉਹਨਾਂ ਦੀਆਂ ਰਵਾਇਤਾਂ ਅਤੇ ਧਾਰਨਾਂ ਨੂੰ ਅਗੇ ਖੜਨ ਵਾਲੇ ਸਾਬਤ ਹੋਏ। ਸ੍ਰੀ ਸਤਿਗੁਰੂ ਜੀ ਨਾਲ ਅਨੇਕਾਂ ਵਾਰ ਪਰਦੇਸ ਯਾਤਰਾ ਕੀਤੀ। ਆਪ ਜੀ ਦੇ ਪੰਜ ਭਾਈ ਅਤੇ ਇਕ ਭੈਣ ਹੈ। ਆਪ ਆਪਣੇ ਮਾਪਿਆਂ ਦੇ ਦੂਜੇ ਪੁਤ੍ਰ ਸਨ।

ਉਸ ਵੇਲੇ ਉਮਰ ੧੪ ਸਾਲ ਸੀ, ਜਦੋਂ ਆਕੇ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਲਗੇ, (ਸੰਨ ੧੯੩੪)। ਭੈਣੀ ਸਾਹਿਬ ਵਿਚ ਜਪ ਪ੍ਰਯੋਗ ਚੱਲ ਰਿਹਾ ਸੀ ਕਿ ਰਤਨ ਸਿੰਘ ਜੀ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਜਾ ਮਸਤਕ ਨਿਵਾਇਆ। ਪਾਰਖੂ ਨਜ਼ਰ ਨੇ ਤਾੜ ਲਿਆ ਕਿ ਏਹ ਸਾਧਾਰਨ ਨਮਸਕਾਰ ਨਹੀਂ, ਆਪਾ-ਸਮਰਪਣ ਹੈ। ਪੁਛਿਆ- "ਕਾਕਾ ਘਰੋਂ ਰੁਸਕੇ ਤਾਂ ਨਹੀਂ ਆਇਆ?"

"ਨਹੀਂ ਜੀ"

ਸੂਬਾ ਦਸੌਂਧਾ ਸਿੰਘ ਜੀ ਨੇ ਹਾਮੀ ਭਰੀ। ਬੱਸ ਇਕੋ ਦਿਨ ਵਖਰਾ ਰਹਿਣ ਦਾ ਮੌਕਾ ਮਿਲਿਆ। ਫਿਰ ਰਤਨ ਸਿੰਘ ਜੀ ਆਪਣੇ ਉਸਤਾਦ ਤੇ ਸਤਿਗੁਰੂ ਜੀ ਦੇ ਅਤਿ ਚੁਸਤ ਲਾਂਗਰੀ ਕਿਰਪਾ ਸਿੰਘ ਜੀ ਪਿੰਡ ਨੁਸ਼ਹਿਰਾ ਪੰਨਵਾਂ (ਅੰਮ੍ਰਿਤਸਰ) ਨਾਲ ਸਹਾਇਕ ਸੇਵਕ ਦੇ ਤੌਰ ਤੇ ਡਟ ਗਏ। ਉਹ ਦਿਨ ਜਾਏ ਤੇ ਅੱਜ ਦਾ ਆਏ, ਸਤਿਗੁਰੂ ਜੀ ਸੁਰਗਵਾਸ ਹੋ ਗਏ, ਪਰ ਰਤਨ ਸਿੰਘ ਜੀ ਨੇ ਸੇਵਾ ਵਲੋਂ ਮੁਖ ਨਹੀਂ ਮੋੜਿਆ, ਘਰ ਨਹੀਂ ਪਿਆਰਾ ਕੀਤਾ, ਪਿਆਰਾ ਕੀ ਵਿਸਾਰ ਹੀ ਦਿਤਾ। ਘਰ ਦੇ ਜੇ ਸਤਿਗੁਰਾਂ ਦੇ ਦਰਸ਼ਨ ਕਰਨ ਆਏ ਤਾਂ ਮਿਲ ਪਏ ਨਹੀਂ ਤਾਂ ਹਰੀ ਇਛਿਆ।

ਰਤਨ ਸਿੰਘ ਜੀ ਦੀ ਸੇਵਕ-ਜੀਵਨੀ ਤੇ ਬਹੁਤ ਸਾਰਾ ਪ੍ਰਭਾਵ ਮਾਤਾ ਜੀਵਨ ਕੌਰ ਜੀ ਦਾ ਪਿਆ। ਛੋਟੇ ਲੰਗਰ ਵਿਚ ਸੇਵਾ ਕਰਦਿਆਂ, ਆਈਆਂ ਅੜਚਨਾਂ ਚੋਂ ਤਰ ਨਿਕਲਣਾ, ਸਿਖਾਂ ਸਾਧਾਂ ਨੂੰ ਪ੍ਰਸੰਨ ਰਖਣਾ ਮਾਤਾ ਜੀਵਨ ਕੌਰ ਜੀ ਨੇ ਸਿਖਾਇਆ। ਕਪੜਾ ਲਤਾ ਕੀ ਨਕਦੀ ਤਕ ਦੀ ਵੀ, ਪਹਿਲੀਆਂ ਵਿਚ ਜੇ ਲੋੜ ਪਈ ਤਾਂ ਮਾਤਾ ਜੀ ਨੇ ਮਦਦ ਕੀਤੀ ਪਰ ਸਭ ਤੋਂ ਵਡੀ ਮਦਦ ਉਹਨਾਂ ਅਜੇਹੇ ਗੁਣਾਂ ਦੀ ਦਿਤੀ ਜਿਹੜੇ ਅਗੇ ਚਲਕੇ ਰਤਨ ਸਿੰਘ ਜੀ ਨੂੰ ਚਾਨਣ ਮੁਨਾਰੇ ਦਾ ਕੰਮ ਦਿੰਦੇ ਰਹੇ।

ਰਤਨ ਸਿੰਘ ਜੀ ਭਾਈ ਵਜ਼ੀਰ ਸਿੰਘ ਜੀ ਦੇ ਪਿਆਰ ਦਾ ਸ਼ੁਕਰਾਨਾ ਅਦਾ ਕਰਦਿਆਂ ਏਹ ਵੀ ਕਿਹਾ ਕਰਦੇ ਹਨ ਕਿ ਜਿਵੇਂ ਦੀ ਜੜ੍ਹ ਚੇਤਨ ਮਾਇਆ ਵਿਚੋਂ ਦੀ ਮੈਨੂੰ ਗੁਜ਼ਰਨਾ ਪਿਆ ਹੈ ਜੇ ਭਾਈ ਵਜ਼ੀਰ ਸਿੰਘ ਜੀ ਦੀ ਚੌਕਸੀ ਤੇ ਸਤਿਗੁਰੂ ਜੀ ਦਾ ਮਾਪਿਆਂ ਤੋਂ ਵਧੀਕ ਧਿਆਨ ਨ ਹੁੰਦਾ ਤਾਂ

ਜਵਾਨੀ ਪਤਾ ਨਹੀਂ ਕਿੰਨੇ ਗੁਲ ਖਿੜਾਂਦੀ।

ਅੱਜ ਰਤਨ ਸਿੰਘ ਜੀ ਦੇ ਉਹ ਸਰੱਬਗ ਤੇ ਸੁਚਜੇ ਪਹਿਰੂਏ ਜ਼ਿੰਦਗੀ ਵਿਚ ਨਹੀਂ ਰਹੇ। ਸ੍ਰੀ ਸਤਿਗੁਰੂ ਜੀ ਦੀ ਅੰਤਮ ਸੇਵਾ ਜਿਵੇਂ ਦਿਨ ਰਾਤ ਇਕ ਕਰਕੇ ਤੇ ਕਈ ਰਾਤਾਂ ਅਪਲਕ ਜਾਗਕੇ ਰਤਨ ਸਿੰਘ ਜੀ ਨੇ ਕੀਤੀ ਹੈ, ਉਸ ਦੀ ਤਸਵੀਰ ਕਲਮ ਨਹੀਂ ਉਘਾੜ ਸਕਦੀ। ਆਖਰੀ ਦਿਨਾਂਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਭਾਈ ਵਜ਼ੀਰ ਸਿੰਘ ਜੀ ਦੇ ਸਰੀਰਕ ਸੁਾਸਥ ਪਲ ਪਲ ਤੇ ਡੋਲਦੇ ਸਨ ਤੇ ਕਰੜੀਆਂ ਮੁਸ਼ਕਲਾਂ ਵਿਚੋਂ ਗੁਜ਼ਰ ਰਹੇ ਸਨ, ਪਰ ਰਤਨ ਸਿੰਘ ਜੀ ਨੇ ਅਪਣੇ ਚੰਦ ਇਕ ਸਹਾਇਕਾਂ ਦੀ ਮਦਦ ਨਾਲ ਦੋਹਾਂ ਸਰੀਰਾਂ ਦੀ ਸੰਭਾਲ ਵਿੱਚ ਅਣਟੁਟ ਤੇ ਅਣਥਕ ਲਗਨ ਨਾਲ ਸੇਵਾ ਕੀਤੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਚ ਖੰਡ ਪਧਾਰਨ ਨਾਲ ਜਿਸ ਵੱਡੀ ਮਾਨਸਿਕ ਸੱਟ ਦਾ ਸਾਹਮਣਾ ਰਤਨ ਸਿੰਘ ਜੀ ਨੂੰ ਕਰਨਾ ਪਿਆ-ਉਹ ਬੜੀ ਤਰਸ ਯੋਗ ਅਵਸਥਾ ਪੈਦਾ ਕਰ ਦਿੰਦੀ ਹੈ। ਸਤਿਗੁਰੂ ਜੀ ਜਿਨ੍ਹਾਂ ਦੇ ਆਸਰੇ ਜੀਵਨ 'ਫੁਲਾਂ ਦੀ ਬਾਗਾਤ' ਜਾਪਦਾ ਸੀ, ਉਹ ਛੱਡ ਗਏ, ਭਾਈ ਵਜ਼ੀਰ ਸਿੰਘ ਜੀ, ਜਿੰਨ੍ਹਾਂ ਨਾਲ ਸਤਿਗੁਰਾਂ ਤੋਂ ਉਤਰ ਕੇ ਸਭ ਤੋਂ ਵਡੀ ਸਾਂਝ ਸੀ, ਉਹ ਅਤੀ ਵਿਕਟ ਤੇ ਕਰੜੀ ਸੇਵਾ ਕਰਵਾਕੇ ਵੀ ਸਤਿਗੁਰਾਂ ਤੋਂ ਪਿਛੋ ਡੇਢ ਸਾਲ ਤੋਂ ਵਧ ਨਹੀਂ ਚੱਲ ਸਕੇ, ਬਾਕੀ ਜੀਵਨ ਇਹ ਇੱਕਲਿਆਂਕੀਕਣਬਿਤਾਣ ? ਜੀਵਨ ਦੀ ਆਖਰੀ ਮਨਜ਼ਲ ਵੀ ਅਜੇ ਕਾਫੀ ਦੁਰਾਈ ਤੇ ਜਾਪਦੀ ਹੈ। ਪਰ ਜੀਕਣ ਪਰਲੋ ਵਿਚੋਂ ਵੀ ਕਦੇ ਕਿਸੇ ਕੰਢੇ ਦੀ ਦਿੱਸ ਆਸ ਧੜਕਾ ਦਿੰਦੀ ਹੈ,ਇਸ-ਤਰਾਂ ਹੁਣ ਸ੍ਰੀ ਠਾਕਰ ਦਲੀਪ ਸਿੰਘ ਜੀ ਦੀ ਸੇਵਾ ਵਿੱਚ ਨਿਰੰਤਰ ਰਹਿਣਾ ਹੀ ਰਤਨ ਸਿੰਘ ਜੀ ਦਾ ਆਸਰਾਹੈ-ਇਹ ਸਤਿਗੁਰੂ ਜੀ ਦੇ ਹੱਥ ਵੱਸ ਹੈ ਕਿ ਉਹ ਅਪਣੇ ਸੇਵਕ ਦੀ ਕਿਵੇਂ ਸਹਾਇਤਾ ਕਰਨਾ ਚਾਹੁਣ।

———

# ਯਾਦ ਰਹੇਗਾ ਸਦਾ ਪਿਆਰ ਤੇਰਾ

[ਵਲੋਂ:-ਮਾਸਟਰ ਹਰਸਾ ਸਿੰਘ ਜੀ 'ਬਾਠ' ਪਿੰਡ ਨਾਰਲੀ

ਸੱਚੇ ਸਤਿਗੁਰੂ, ਗੁਰੂ ਪ੍ਰਤਾਪ ਸਿੰਘ ਜੀ, ਤੇਰੇ ਪਿਆਰ ਨੇ ਪਾ ਲਿਆ ਜਾਲ ਸਾਨੂੰ।
ਸਾਡੇ ਦਿਲਾਂ ਅੰਦਰ ਤੇਰੀ ਯਾਦ ਧਸ ਗਈ, ਸੁਾਸ ਸੁਾਸ ਆਵੇ ਤੇਰਾ ਖਿਆਲ ਸਾਨੂੰ।
ਤੇਰੀ ਦਿਆਲਤਾ ਦਿਲ ਨੂੰ ਮੋਹ ਲੀਤਾ, ਦਿੱਸੇਂ ਜ਼ਾਹਰਾ ਦੀਨ--ਦਿਆਲ ਸਾਨੂੰ।
ਪੁੰਜ ਦਇਆ ਦਾ, ਸ਼ਾਂਤੀ ਦਾ ਸ਼ਹੁ-ਸਾਗਰ, ਜਗਤ ਗੁਰੂ ਦਿਸੇਂ, ਸਾਂਝੀ-ਵਾਲ ਸਾਨੂੰ।
ਤੇਰੇ ਪਿਆਰ ਦੀ ਛਿੜੇਗੀ ਵਾਰ ਮਾਹੀਆ, ਜੱਸ ਗਾਏਗਾ ਸਾਰਾ ਸੰਸਾਰ ਤੇਰਾ।
'ਪਿਆਰ'--ਯਾਦ ਤੇਰੀ ਯਾਦਗਾਰ ਹੋਸੀ, ਯਾਦ ਰਹੇਗਾ ਸਦਾ ਪਿਆਰ ਤੇਰਾ।
ਤਕਣੀ ਤੱਕ ਕੇ ਤੇਰੀ ਪਿਆਰ ਵਾਲੀ, ਠੱਗ, ਚੋਰ, ਡਾਕੂ, ਸਾਧ-ਸੰਤ ਬਣ ਗਏ।
ਤੇਰੀ ਬਾਣੀ ਦੇ ਬਾਣ ਨੂੰ ਖਾ ਕੇ ਤੇ, ਪਾਮਰ ਪੁਰਸ਼ ਕਈ ਸੰਤ-ਮਹੰਤ ਬਣ ਗਏ।
ਤੇਰੇ ਨਾਮ ਦੀ ਦਾਤ ਨੂੰ ਬੰਨ੍ਹ ਪੱਲੇ, ਕਰਕੇ ਜਾਪ ਕਈ ਰੂਪ ਭਗਵੰਤ ਬਣ ਗਏ।
ਤੇਰੀ ਜੋਤ ਨੂਰਾਨੀ ਦਾ ਪਾ ਦਰਸ਼ਨ, ਦੈਤ-ਪੁਰਸ਼ ਕਈ, ਦਿਉਤੇ ਤੁਰੰਤ ਬਣ ਗਏ।
'ਸੰਤ ਖਾਲਸੇ' ਦਾ ਤੂੰ ਸੈਂ 'ਕੰਤ ਸੋਹਣਾ', ਨਹੀਂ ਭੁਲੇਗਾ ਸਾਨੂੰ ਉਪਕਾਰ ਤੇਰਾ।
ਤੇਰੀ ਯਾਦ ਦਾ ਬਣੂੰ ਇਤਿਹਾਸ ਸੋਹਣਾ, ਯਾਦ ਰਹੇਗਾ ਸਦਾ ਪਿਆਰ ਤੇਰਾ।

# (੪) ਪੰਡਿਤ ਗੋਪਾਲ ਸਿੰਘ ਜੀ

ਸੰਨ ੧੯੫੭ ਵਿਚ ਦਿੱਲੀ ਵਿਖੇ ਹੋਈ ਵਰਲਡ ਵੈਜੀਟੇਰੀਅਨ ਕਾਨਫ਼ਰੰਸ (ਸੰਸਾਰ ਸ਼ਾਕਾਹਾਰੀ ਸੰਮੇਲਨ) ਵਿੱਚ ਨਾਮਧਾਰੀਆਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਹੇਠ ਭਰਪੂਰ ਭਾਗ ਲਿਆ। ਦੂਰ ਦੇਸਾਂ ਤੋਂ ਆਏ ਯੂਰਪੀਨ ਅਤੇ ਏਸ਼ੀਆਈ ਪ੍ਰਾਹੁਣਿਆਂ ਨੂੰ ਇਕ ਦਿਨ ਦੀ ਰੋਟੀ ਸ੍ਰੀ ਸਤਿਗੁਰੂ ਜੀ ਵਲੋਂ ਵਰਜੀ ਗਈ। ਸ੍ਰ. ਸੁਚਾ ਸਿੰਘ ਜੀ ਦੇ ਕੁਆਟਰਾਂ ਲਾਗੇ ਲੰਗਰ ਦਾ ਪ੍ਰਬੰਧ ਸੀ । ਸਤਿਗੁਰੂ ਜੀ ਨਾਲ ਅਨੇਕਾਂ ਯੂਰਪੀਨ ਇਸਤ੍ਰੀ ਪੁਰਸ਼ ਆ ਰਹੇ ਸਨ ਕਿ ਅਚਾਨਕ ਇਕ ਮੇਮ ਨੇ ਸੁਆਲ ਕਰ ਦਿਤਾ:

"ਪਿਆਰੇ ਸਤਿਗੁਰੂ ਜੀ, ਇਹ ਤੁਹਾਡੇ ਸਿਰ ਤੇ ਕੈਸੀ ਟੋਪੀ ਹੈ ?"

"ਟੋਪੀ ਨਹੀਂ ਇਹ ਦਸਤਾਰ ਹੈ।

"ਟੋਪੀ ਇਕ ਵਾਰਗੀ ਹੀ ਬਣੀ ਬਣਾਤੀ ਸਿਰ ਤੇ ਰਖ ਲਈਦੀ ਹੈ ਪਰ ਇਹ ਹਰ ਵਾਰ ਪੇਚ ਦਰ ਪੇਚ ਕਰਕੇ ਬੰਨ੍ਹਣੀ ਪੈਂਦੀ ਹੈ।"

ਕੌਤੂਹਲ ਭਰੀ ਨੇ ਅਗਲਾ ਸਵਾਲ ਕਰ ਦਿਤਾ: 'ਤਾਂ ਫਿਰ ਕਿਸੇ ਤੋਂ ਦਸਤਾਰ ਬਨ੍ਹਾਕੇ ਵਿਖਾਓਗੇ ?'

"ਕਿਉਂ ਨਹੀਂ !" ਤੇ ਦੂਰ ਦਰਸ਼ੀ ਸਤਿਗੁਰੂ ਜੀ ਨੇ ਪੰਡਿਤ ਗੋਪਾਲ ਸਿੰਘ ਜੀ ਨੂੰ ਕੁਝ ਕੰਨ ਵਿੱਚ ਕਿਹਾ ਤੇ ਫੇਰ ਫੌਰਨ ਉਨ੍ਹਾਂ ਦੀ ਦਸਤਾਰ ਲੁਹਾਕੇ, ਰਾਹ ਜਾਂਦਿਆਂ ਹੀ, ਬਨ੍ਹਾਣੀ ਸ਼ੁਰੂ ਕਰ ਦਿਤੀ। ਯੂਰਪੀਨ ਤੇ ਦੂਜੇ ਲੋਕੀਂ ਇਕਤਰ ਹੋ ਗਏ, ਪਰ ਸਾਡੇ ਆਦਮੀ ਵੀ ਝੁਰਮਟ ਵਿਚ ਖਲੋਣੋ ਨ ਰੁਕੇ।

ਸ੍ਰੀ ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਦਸਤਾਰ ਸਜਾਣ ਦੀ ਜ਼ਿਮੇਵਾਰੀ ਦੂੰਹ ਗੱਲਾਂ ਦੇ ਰੂਬਰੂ ਦਿਤੀ:

(੧) ਪੰਡਿਤ ਜੀ ਤਕਣ ਯੋਗ ਖੂਬਸੂਰਤ ਸਨ। ਸਤਿਗੁਰੂ ਜੀ ਨੇ ਇਸ ਗੱਲ ਨੂੰ ਯੋਗ ਜਾਤਾ ਕਿ ੫-੪ ਮਿੰਟ ਦਸਤਾਰ ਬਨ੍ਹਾਈ ਸਮੇ ਵੇਖਣ ਵਾਲਿਆਂ ਨੂੰ ਕੁਛ ਅਸੁੰਦਰ ਨਜ਼ਰ ਨ ਪਏ !

(੨) ਪੰਡਿਤ ਜੀ ਬਿਨਾ ਸ਼ੀਸ਼ੇ ਦੀ ਮਦਦ ਤੋਂ ਸੋਹਣੀ ਦਸਤਾਰ ਸਜਾ ਸਕਦੇ ਸਨ !

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਖਰੀ ੨ ਦਹਾਕਿਆਂ ਵਿਚ ਪੰਡਿਤ ਗੋਪਾਲਸਿੰਘ ਜੀ ਉਨ੍ਹਾਂ ਦੇ ਨਾਲ ਰਹੇ ਤੇ ਜਿੰਨਾ ਚਿਰ ਆਪਨੂੰ ਇਹ ਸਮਾ ਮਿਲਿਆ ਓਨਾ ਚਿਰ ਆਪ ਜੀ ਅਤੇ ਸਤਿਗੁਰੂ ਜੀ ਵਿੱਚ ਦੁਬਿਧਾ ਦਾ ਬੜਾ ਘਟ ਸਮਾ ਆਇਆ।

ਦੇਸ਼ਾਂ ਅਤੇ ਵਿਦੇਸ਼ਾਂ ਵਿਚ ਪੰਡਿਤ ਜੀ ਦਾ ਨਾਮ ਅਤੇ ਦਰਸ਼ਨ ਇਕੋ ਜੇਹੇ ਪਰਚਿਤ ਹਨ। ਪੰਡਿਤ ਜੀ ਨੇ ਜਦ ਤੋਂ ਸ੍ਰੀ ਸਤਿਗੁਰੂ ਜੀ ਦੀ ਨੇੜਤਾ ਹਾਸਲ ਕੀਤੀ ਤਦ ਤੋਂ ਹੀ ਭਾਈ ਵਜ਼ੀਰ ਸਿੰਘ ਜੀ ਨਾਲ ਨਿਕਟ ਸੰਪਰਕ ਰਖਕੇ ਉਨ੍ਹਾਂ ਤੋਂ ਪ੍ਰੇਰਨਾ ਲਈ। ਆਗਿਆਕਾਰਤਾ ਪੰਡਿਤ ਜੀ ਦਾ ਵਿਸ਼ੇਸ਼ ਗੁਣ ਰਿਹਾ ਜਾਪਦਾ ਹੈ, ਕਿਉਂਕਿ ਜਦੋਂ ਇਹ ਪਹਿਲੇ ਪਹਿਲ ਮੇਰੀ ਜਾਣ ਪਛਾਣ ਵਿਚ ਆਏ ਓਦੋਂ ਏਹ ਸੂਬਾ ਹਰੀ ਸਿੰਘ ਜੀ (ਜੋ ਸ੍ਰੀ ਸਤਿਗੁਰੂ ਜੀ ਦੇ ਅੰਤਰਿੰਗ ਸਲਾਹਕਾਰ ਸਨ) ਦੀ ਸੇਵਾ ਵਿਚ ਰਿਹਾ ਕਰਦੇ ਸਨ। ਉਨ੍ਹਾਂ ਦੀ ਪ੍ਰੇਰਨਾ ਨੂੰ ਜੇ ਆਪ ਆਗਿਆਕਾਰਤਾ ਦੀ ਭਾਵਨਾ ਵਿੱਚ ਨ ਲੈਂਦੇ ਤਾਂ ਸੰਭਵ ਹੈ ਕਿ ਅੱਜ ਵਾਲੀ ਅਵਸਥਾ ਤੇ ਆਪ ਨ ਪਹੁੰਚਦੇ !

ਲੀਡਰ ਨਾਮਧਾਰੀ ਪੰਥ ਨੂੰ ਕਈ ਮਿਲੇ ਹਨ ਤੇ ਕਈ ਮਿਲਣਗੇ, ਪਰ ਮਹਾਨਤਾ ਹਮੇਸ਼ਾਂ ਇਕ ਜਾਂ ਦੋ ਵਿਅਕਤੀਆਂ ਨੂੰ ਮਿਲਦੀ ਰਹੀ ਹੈ। ਜਿਸ ਸ਼ਖਸੀਅਤ ਨੂੰ ਸਤਿਗੁਰੂ ਜੀ ਦੀ ਨਿਕਟਤਾ ਹਾਸਲ ਹੋ ਗਈ ਓਸੇ ਦੇ ਗੁਣ ਚਮਕਣ ਲਗ ਪਏ ਤੇ ਔਗੁਣ ਝੜਨ ਲਗ ਪਏ ! ਦੀਨ ਦਿਆਲ ਜੀ ਨੇ ਪੰਡਿਤ ਗੋਪਾਲ ਸਿੰਘ ਜੀ ਨੂੰ ਰੰਦ-ਚੰਡਕੇ ਅਜੇਹਾ ਬਣਾ ਲਿਆ ਕਿ ਇਹ ਹਰ ਸਮੇ ਸਤਿਗੁਰੂ

ਜੀ ਦੀ ਜ਼ਰੂਰਤ ਮੁਤਾਬਿਕ ਪੂਰਾ ਉਤਰੇ।

ਨਾਮਧਾਰੀ ਪੰਥ ਦੇ ਅਸੂਲ, ਵਿਸ਼ੇਸ਼ਤਾਈਆਂ, ਮਰਯਾਦਾ, ਸਚੇ ਗੁਰਸਿਖ ਦੇ ਵਸਫ਼, ਗੁਰੂ ਦੀ ਲੋੜ, ਦੇਹਧਾਰੀ ਗੁਰੂ ਦੀ ਮਹਾਨਤਾ, ਗੁਰਬਾਣੀ, ਗੁਰ ਇਤਹਾਸ, ਗਊ ਰਖਿਆ, ਦੇਸ਼ ਭਗਤੀ, ਖਿਮਾ, ਪ੍ਰੇਮ, ਸ਼ੀਲਤਾ ਆਦਿਕ ਅਨੇਕਾਂ ਵਿਸ਼ੇ ਹਨ ਜਿੰਨ੍ਹਾਂ ਤੇ ਪੰਡਿਤ ਜੀ ਘੰਟਿਆਂ ਬੱਧੀ ਕੀਰਤਨ ਸਹਿਤ ਬੋਲ ਸਕਦੇ ਹਨ। ਪੰਡਿਤ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ 'ਸਿਖਣਾ' ਸਿਖਿਆ ਹੈ। ਵਾਦ-ਵਿਵਾਦ ਵੀ ਤਦ ਤਕ ਜਾਰੀ ਰਖਦੇ ਹਨ ਜਦ ਤਕ ਕੁਝ ਪਰਾਪਤੀ ਦੀ ਉਮੀਦ ਹੋਵੇ, ਨਹੀਂ ਤਾਂ "ਮੌਨ ਸੁਖਦਾਈ ਹੈ।"

ਪਿਆਰੇ ਦਰਸ਼ਨ, ਹਸਮੁਖਾ ਚੇਹਰਾ, ਮਿਲਾ-ਪੜਾ ਸੁਭਾਉ ਕੰਮ ਆਉਣ ਦੀ ਤਸੱਲੀ ਆਪਦੀ ਸ਼ਖਸੀਅਤ ਦੇ ਕੁਝ ਲੱਛਣ ਹਨ। ਆਪ ਦਸਿਆ ਕਰਦੇ ਹਨ ਕਿ ਉਨ੍ਹਾਂ ਦੀ ਕੋਸ਼ਸ਼ ਕਿਸੇ ਦਾ ਸਵਾ-ਰਨ ਦੀ ਤਾਂ ਭਾਵੇਂ ਰਹੇ, ਵਿਗਾੜਨ ਦੀ ਨਹੀਂ।

ਹਰ ਦੀਵਾਨ ਬਾਦ ਨਾਮਧਾਰੀ ਪੰਥ ਨੂੰ ਕੁਝ ਨਵੇਂ ਮੈਂਬਰ ਦੇਣਾ, ਆਪਦੇ ਹੀ ਹਿਸੇ ਆਇਆ ਹੈ। ਸਤਿਜੁਗ ਨਾਲ ਹਿਤ ਰਖਦਿਆਂ ਆਪ ਨੇ ਸੈਂਕੜੇ ਨਵੇਂ ਗਾਹਕ ਬਣਾਏ ਹਨ ਅਤੇ ਅੱਜ ਵੀ ਆਪਦੇ ਚਾਉ ਦਾ ਅੰਤ ਨਹੀਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰੀਰਕ ਅੰਤ ਬਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਓਸੇ ਹੀ ਕ੍ਰਿਪਾ ਦਾ ਹੱਥ ਪੰਡਿਤ ਜੀ ਤੇ ਰਖਕੇ ਉਨ੍ਹਾਂ ਦੇ ਗੁਣਾਂ ਦੀ ਸਹੀ ਕਦਰ ਕੀਤੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਸ਼ ਅਤੇ ਵਿਦੇਸ਼ ਵਿਚਲੇ ਦੌਰਿਆਂ ਨਾਲ ਆਪ ਸਦਾ ਹੀ ਨਾਲ ਰਹਿੰਦੇ ਹਨ। ਇਹ ਠੀਕ ਹੈ ਕਿ ਆਪ ਸਿਆਸਤ ਨਾਲ ਮੱਸ ਨਹੀਂ ਰਖਦੇ ਪਰ ਧਾਰਮਿਕ ਤਕਰੀਰਾਂ ਵਿਚ ਆਪਦਾ ਸਾਨੀ ਪੰਥ ਵਿਚ ਕੋਈ ਦੂਜਾ ਨਹੀਂ। ਸ੍ਰੀ ਸਤਿਗੁਰੂ ਜੀ ਇਨ੍ਹਾਂ ਨੂੰ ਆਪਣੀ ਹਜ਼ੂਰੀ ਵਿਚ ਸਟੇਜ ਸਕੱਤ੍ਰੀ ਦੀ ਸੇਵਾ ਬਖਸ਼ਕੇ ਨਿਸਚਿੰਤ ਰਹਿੰਦੇ ਹਨ।

ਪੰਡਿਤ ਗੋਪਾਲ ਸਿੰਘ ਜੀ ਦਾ ਕਿਸੇ ਮੇਲੇ ਜਾਂ ਦੀਵਾਨ ਵਿੱਚ ਪਹੁੰਚਣਾ ਕਾਮਯਾਬੀ ਦੀ ਨਿਸ਼ਾਨੀ ਅਤੇ ਸਤਿਗੁਰੂ ਜੀ ਦੀ ਸਦਇੱਛਾ ਦਾ ਪ੍ਰਤੀਕ ਹੁੰਦਾ ਹੈ। ਅਜੇਹੇ ਗੁਣਵਾਨ ਤੇ ਸਰਬ ਸਲਾਹੇ ਪੰਡਿਤ ਜੀ ਬਾਬਤ ਘਰੋਗੀ ਵਾਕਫ਼ੀ ਵਿਰਲੇ ਲੋਕਾਂ ਨੂੰ ਹੋਵੇਗੀ। ਸਤਿਜੁਗ ਨੂੰ ਇਹ ਸੁਭਾਗ ਪ੍ਰਾਪਤ ਹੈ ਕਿ ਉਹ ਆਪਣੇ ਪਾਠਕਾਂ ਦੇ ਨਾਲ ਨਾਲ ਹੋਰ ਅਨੇਕਾਂ ਲੋਕਾਂ ਨੂੰ ਪੰਡਿਤ ਜੀ ਦੀ ਜੀਵਨ-ਜਾਣ ਕਾਰੀ ਦੇਣ ਦੀ ਖੁਸ਼ੀ ਲੈ ਰਿਹਾ ਹੈ।

ਪੰਡਿਤ ਜੀ ਦੇ ਪਿਤਾ ਦਾ ਨਾਮ ਪੰਡਿਤ ਨਥੂਰਾਮ ਜੀ ਅਤੇ ਮਾਤਾ ਦਾ ਨਾਮ ਬੇਬੇ ਮਾਲਣ ਹੈ। ਜ਼ਿਲਾ ਸਿਆਲਕੋਟ ਦੇ ਪਿੰਡ ਬਸਰਾਏ ਸ਼ਾਮੇ ਵਾਲੇ ਵਿਚ ਆਪਨੇ ਜਨਮ ਲਿਆ। ਪਾਕਿਸਤਾਨ ਬਣਨ ਤੋਂ ਪਿਛੋਂ ਆਪ ਤਪਾ ਮੰਡੀ ਜਿਲਾ ਬਰਨਾਲਾ ਵਿਖੇ ਆ ਟਿਕੇ ਹਨ। ਏਥੇ ਆਪਦੀ ਮਲਕੀਅਤ ਦੋ ਸ਼ਾਨਦਾਰ ਮਕਾਨ ਹਨ ਤੇ ਹੁਣ ਇਕ ਡੇਰਾ ਵੀ ੧੫-੧੬ ਘੁਮਾ ਜ਼ਮੀਨ ਨਾਲ ਆਪਦੀ ਸਰਪ੍ਰਸਤੀ ਹੇਠ ਆ ਗਿਆ ਹੈ।

੧੯੩੫ ਸੰਨ ਵਿੱਚ ਆਪ ਨੇ ਦਸਵੀਂ ਪਾਸ ਕੀਤੀ, ਜ਼ਹੀਨ ਹੋਣ ਕਰਕੇ ਤਾਲੀਮ ਦਾ ਸਾਰਾ ਸਮਾ ਆਪ ਆਪਣੇ ਅਧਿਆਪਕਾਂ ਦਾ ਮਾਣ ਰਹੇ। ਸਰਕਾਰੀ ਸਕੂਲਾਂ ਦੀ ਤਾਲੀਮ ਤੋਂ ਬਾਦ ਅਧਿ-ਆਤਮਕਾ ਦੀ ਸਿਖਿਆ ਲੈਣ ਲਈ ਆਪ ਪ੍ਰਸਿਧ ਨਾਮਧਾਰੀ ਵਿਦਵਾਨ ਸ੍ਰੀਮਾਨ ਸੰਤ ਜਗਤ ਸਿੰਘ ਜੀ ਖੰਡੂ ਵਾਲਿਆਂ ਦੇ ਜਥੇ ਵਿਚ ਆ ਰਲੇ। ਇਹਨਾਂ ਦਾ ਸ਼ਿਸ਼ ਬਣਕੇ ਆਪ ਨੇ ਇਕ ਸਾਲ ਤਿੰਨ ਮਹੀਨੇ ਵਿਦਿਆ ਪ੍ਰਾਪਤੀ ਦੇ ਨਾਲ ਨਾਲ ਸ਼ਰਧਾ ਭਾਵਨਾਂ ਭਰੀ ਸੇਵਾ ਕੀਤੀ। ਨਾਮਧਾਰੀ ਪੰਥ ਵਿਚ ਜਿਸ ਭਜਨ ਦੀ ਅਤੀ ਮਹਾਨਤਾ ਗਿਣੀ ਜਾਂਦੀ ਹੈ ਉਸਦੀ ਪ੍ਰਾਪਤੀ ਆਪ ਨੇ ਸ੍ਰੀਮਾਨ ਸੰਤ ਸੁੰਦਰ ਸਿੰਘ ਜੀ ਭੂਰੀ ਵਾਲਿਆਂ (ਮਾਨਾਵਾਲੀਏ) ਤੋਂ ਕੀਤੀ।

ਨਾਮਧਾਰੀ ਪੰਥ ਨਾਲ ਗੂੜ੍ਹਿਆਂ ਕਰਨ ਵਿਚ

ਬਸਰਾਏ ਕੇ ਨਾਮਧਾਰੀਆਂ ਵਧੀਕ ਹਿਸਾ ਪਾਇਆ ਪਰ ਜਿਲਾ ਸਿਆਲਕੋਟ ਦੇ ਪ੍ਰਸਿਧ ਸੂਬਾ ਹਰੀ ਸਿੰਘ ਜੀ ਦੇ ਪਿਆਰ ਨੇ ਪੰਡਿਤ ਜੀ ਨੂੰ ਸ੍ਰੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਦੀ ਨਿਕਟਤਾ ਦੇ ਦਿਤੀ। ਪੰਡਿਤ ਜੀ ਪਹਿਲਾਂ ਇਕ ਸਿਆਣੇ ਤੇ ਤਿਖੇ ਪਾਠੀ ਦੇ ਤੌਰ ਤੇ ਹੀ ਜਾਣੇ ਜਾਂਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲੇ ਸਵਾ ਲਖ ਪਾਠਾਂ ਵੇਲੇ ਆਪਨੂੰ ਏਸ ਮਹਾਨ ਕਾਰਜ ਦੀ ਜ਼ਿਮੇਵਾਰੀ ਸੌਂਪੀ। ਫਿਰ ਆਪ ਨੇ ਸਤਿਗੁਰੂ ਜੀ ਦੀ ਆਗਿਆ ਤੇ ਹਜ਼ੂਰੀ ਵਿਚ ਦੀਵਾਨ ਲਾਣੇ ਸ਼ੁਰੂ ਕੀਤੇ। ਪਰ ੧੯੪੨ ਤੋਂ ਤਾਂ ਆਪ ਪੂਰੀਤਰਾਂ ਸਤਿਗੁਰੂ ਜੀ ਦੀ ਸੇਵਾ ਵਿਚ ਆ ਗਏ ਤਦ ਤੋਂ ਅਜ ਤਕ ਆਪ ਇਕ ਰਸ ਸਤਿਗੁਰੂ ਜੀ ਦੇ ਧਿਆਨ ਅਤੇ ਸੇਵਾ ਵਿਚ ਹਨ। ਵੀਹ ਸਾਲਾਂ ਵਿਚ ਪੰਡਿਤ ਜੀ ਦੀ ਪ੍ਰੇਰਣਾ ਨਾਲ ਹਜ਼ਾਰਾਂ ਲੋਕ ਮਾਸ ਸ਼ਰਾਬ ਦਾ ਤਿਆਗ ਕਰਕੇ, ਭਜਨ ਪੁਛਕੇ ਨਾਮਧਾਰੀ ਪੰਥ ਦੀ ਸ਼ੋਭਾ ਬਣੇ ਹਨ।

ਆਪਦੇ ਘਰ ਦੀ ਸ਼ੋਭਾ ਬੀਬੀ ਗੁਰਚਰਨ ਕੌਰ ਜੀ ਨੇਕ ਦਿਲ ਇਸਤ੍ਰੀ ਹਨ। ਦੋ ਲੜਕੇ ਅਤੇ ਇਕ ਲੜਕੀ ਦੇ ਸੰਖੇਪ ਪਰਿਵਾਰ ਨਾਲ ਆਪ ਅਨੰਦ ਦਾ ਜੀਵਨ ਬਤੀਤ ਕਰ ਰਹੇ ਹਨ। ਖੂਬ-ਸੂਰਤੀ, ਜਵਾਨੀ, ਧਨ, ਜੱਸ ਤੇ ਸ਼ੁਭ ਅਸੀਸਾਂ ਜਿਸ ਮਨੁਖ ਨੂੰ ਪ੍ਰਾਪਤ ਹੋਣ ਉਸਨੂੰ ਕਿਸੇ ਹੋਰ ਸਵਰਗ ਦੀ ਕਾਮਨਾ ਕੀ ਹੋ ਸਕਦੀ ਹੈ?

ਅਤੇ ਪੰਡਿਤ ਜੀ ਨੇ ਆਪਣੇ ਸਾਹਮਣੇ ਇਕੋ ਨਿਸ਼ਾਨਾ ਰਖਿਆ ਹੋਇਆ ਹੈ ਕਿ ਵਧ ਤੋਂ ਵਧ ਲੋਕਾਂ ਨੂੰ ਨਾਮਧਾਰੀਪੰਥ ਵਿਚ ਪ੍ਰੇਰਕੇ ਲਿਆਉਣਾ।

---

## ਲਖਾਂ ਦਿਲਾਂ ਦੇ ਸ਼ਹਿਨ ਸ਼ਾਹ

ਲਖਾਂ ਦਿਲਾਂ ਦੇ ਸ਼ਹਿਨ ਸ਼ਾਹ ਪਹਿਰ ਅਠੇ, ਅਖੀਂ ਸੋਮਿਆਂ ਚੋਂ ਯਾਦ ਫੁਟ ਰਹੀ ਏ।
ਤੇਰੇ ਪਿਆਰਿਆਂ ਦੀ ਤੇਰੇ ਹਿਜਰ ਅੰਦਰ, ਤੜਫ ਤੜਫਕੇ ਜਿੰਦੜੀ ਟੁਟ ਰਹੀ ਏ।
ਦਿਤੀ ਦਾਗ਼ੇ ਜੁਦਾਈ ਦੀ ਦਾਤ ਦਾਤਾ, ਜਿਹੜੀ ਦਿਲਾਂ ਦੇ ਚੈਨ ਨੂੰ ਲੁਟ ਰਹੀ ਏ।
ਹਿੰਦ ਡੁਸਕਦੀ ਫਿਰੇ ਸ਼ੁਦੈਣ ਹੋਈ, ਤੇਰੀ ਪ੍ਰੀਤ ਜਿਸ ਨਾਲ ਅਤੁਟ ਰਹੀ ਏ।
ਦੇਸ਼ ਧਰਮ ਦਾ ਝੰਡਾ ਬੁਲੰਦ ਕਰਨਾ, ਸਾਰੀ ਉਮਰ ਹੀ ਰਿਹਾ ਵਿਹਾਰ ਤੇਰਾ।
ਏਸ ਧਰਤੀ ਦੀ ਮਿਟੀ ਦੇ ਜ਼ੱਰਿਆਂ ਨੂੰ, ਯਾਦ ਰਹੇਗਾ ਸਦਾ ਪਿਆਰ ਤੇਰਾ।
ਤਾਜ ਸਿਰਾਂ ਦਾ ਤੇ ਮਹਿਰਮ ਦਿਲਾਂ ਦਾ ਸੈਂ ਤੂੰ ਸੀ ਰਖਿਆ ਮਾਣ ਨਿਮਾਣਿਆਂ ਦਾ।
ਸਾਗਰ ਬਖਸ਼ਸ਼ਾਂ ਦਾ ਠਾਕਰ ਸਾਧੂਆਂ ਦਾ, ਤੇ ਉਸਤਾਦ ਮਹਾਨ ਸਿਆਣਿਆਂ ਦਾ।
ਤੂੰ ਸੈਂ ਰੌਸ਼ਨ ਮਿਨਾਰ ਹਨੇਰਿਆਂ ਦਾ, ਇਕੋ ਇਕ ਸੈਂ ਤਾਣ ਨਿਤਾਣਿਆਂ ਦਾ।
ਗਊ ਗਰੀਬ ਦੇ ਲਈ ਤੂੰ ਉਮਰ ਸਾਰੀ, ਕਰਦਾ ਟਾਕਰਾ ਰਿਹਾ ਜਰਵਾਣਿਆਂ ਦਾ।
ਮੇਰੀ ਕਲਮ ਦੀ ਕੀ ਸਮਰਥਤਾ ਏ, ਲਿਖ ਸਕੇ ਜੋ ਉਚਾ ਮਿਆਰ ਤੇਰਾ।
ਨੋਕ ਏਸਦੀ ਹਰਦਮ ਉਲੀਕਦੀ ਏ, ਯਾਦ ਰਹੇਗਾ ਸਦਾ ਪਿਆਰ ਤੇਰਾ।
ਝਾਕੀ ਲਗੇ ਦੀਵਾਨ ਦੀ ਬਾਝ ਤੇਰੇ, ਜਦੋਂ ਅਖਾਂ ਦੇ ਸਾਹਮਣੇ ਆ ਜਾਵੇ।
ਪੈਂਦਾ ਸਬਰ ਪਿਆਲੜਾ ਛਲਕ ਮੇਰਾ, ਹੜ੍ਹ ਹੰਝੂਆਂ ਦਾ ਬੰਨੇ ਢਾ ਜਾਵੇ।
ਤਾਰੇ ਦਿਸਣ ਨਾ ਦਿਸਦਾ ਚੰਦ ਪੁੰਨੂੰ, (ਜੋ) ਮੈਲੇ ਦਿਲਾਂ ਤੇ ਚਾਨਣੇ ਪਾ ਜਾਵੇ।
ਮਿਠੀ ਮੁਸਕਣੀ ਰਹਿਮਤ ਖਲੇਰਦੀ ਸੀ, ਤਰੇ, ਧੂੜ ਜੋ ਮਥੇ ਨੂੰ ਲਾ ਜਾਵੇ।
ਮਿਣਨ ਤੋਲਣ ਦੇ ਵਿਚ ਨਹੀਂ ਆ ਸਕਦਾ, ਭਰਿਆ ਬਖਸ਼ਸ਼ਾਂ ਨਾਲ ਭੰਡਾਰ ਤੇਰਾ।
ਕਹਿੰਦੇ ਨਜ਼ਰ ਸਵਾਰੇ 'ਅਮਰੀਕ' ਜਹੇ ਵੀ, ਯਾਦ ਰਹੇਗਾ ਸਦਾ ਪਿਆਰ ਤੇਰਾ।

ਪ੍ਰੋ: ਅਮਰੀਕ ਸਿੰਘ ਜੀ ਨਾਮਧਾਰੀ ਮਹਾਂ ਲਿਖਿਆਰ

# (੫) ਇਕ ਭਾਗਾਂ ਭਰਿਆ ਮਨੁਖ

ਅੱਜ ਕੱਲ ਨਾਮਧਾਰੀ ਪੰਥ ਵਿੱਚ ਇਕ ਬੜੀ ਜ਼ਰੂਰੀ ਤੇ ਜ਼ਿਮੇਵਾਰ ਵਿਅਕਤੀ ਹੈ, ਜਿਸ ਬਾਬਤ ਵੇਰਵੇ ਸਹਿਤ ਬਹੁਤ ਘਟ ਲੋਕ ਜਾਣਦੇ ਹੋਣਗੇ!

ਸੁਖਾਵਾਂ ਕੱਦ, ਵਜ਼ਨੀ ਸਰੀਰ, ਉਦਮੀ ਆਦਤਾਂ, ਆਦਰ ਭਰੀਆਂ ਅੱਖਾਂ, ਖੁਲ੍ਹਾ ਚੌੜਾ ਤੇ ਮੁਸਕਾਨਾਂ ਖਿਲਾਰਦਾ ਮੁਖ ਮੰਡਲ, ਸਦਾ ਰੁਝੇ ਹੱਥ, ਇਹ ਸਾਦਾ ਜੇਹੀ ਤਸਵੀਰ ਹੈ ਉਸ ਵਿਅਕਤੀ ਦੀ। ਇਸ ਸਜਣ ਨੂੰ ਉਹ ਸਾਰੇ ਲੋਕ ਜਾਣਦੇ ਹੋਣਗੇ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ ਹਨ। ਸ੍ਰੀ ਸਤਿਗੁਰੂ ਜੀ ਨਾਲ ਇਸ ਵਿਅਕਤੀ ਦਾ ਰਹਿਣਾ ਬਹੁਤ ਜ਼ਰੂਰੀ ਹੈ। ਇਸਦੇ ਕਹਿਣ ਅਤੇ ਲਿਖਣ ਨੂੰ ਸ੍ਰੀ ਸਤਿਗੁਰੂ ਜੀ ਦਾ ਹੁਕਮ ਹੀ ਸਮਝਿਆ ਜਾਂਦਾ ਹੈ। ਇਹ ਕੋਈ ਲੈਕਚਰਾਰ ਨਹੀਂ, ਪਰਚਾਰਕ ਨਹੀਂ, ਜਥੇਦਾਰ ਨਹੀਂ, ਸਰਮਾਏਦਾਰ ਨਹੀਂ, ਪ੍ਰਬੰਧਕ ਨਹੀਂ, ਇਹ ਕੇਵਲ ਡਰਾਈਵਰ ਹੈ। ਪਰ ਡਰਾਇ-ਵਰ ਸ਼ਹਿਨਸ਼ਾਹਾਂ ਦੇ ਸ਼ਾਹ ਦੀ ਕਾਰ ਦਾ ਹੈ। ਇਸਨੂੰ ਮਾਣ ਨਸੀਬ ਹੋਇਆ ਹੈ ਕਿ ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਾਰ ਡਰਾਈਵ ਕਰੇ; ਇਹਨੂੰ ਸੁਭਾਗ ਮਿਲਿਆ ਹੈ ਕਿ ਇਹ ਸ੍ਰੀ ਮਹਾਰਾਜ ਬੀਰ ਸਿੰਘ ਜੀ ਨਾਲ ਮਿਲਕੇ ਹਵਾਈ ਉਡਾਰੀ ਦੀ ਟ੍ਰੇਨਿੰਗ ਲਵੇ; ਇਸਨੂੰ ਵਡਿਆਈ ਨਸੀਬ ਹੋਈ ਹੈ ਕਿ ਇਹ ਵਕਤ ਦੇ ਸੁਆਮੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਾਰ ਚਲਾਏ। ਪਰ ਸਦਕੇ ਜਾਈਏ ਸਤਿਗੁਰਾਂ ਦੇ, ਜਿਹੜੇ ਆਪਣੇ ਪਿਆਰ ਤੇ ਵਤੀਰੇ ਨਾਲ, ਨਾਲ ਰਹਿੰਦੇ ਬੰਦਿਆਂ ਨੂੰ ਬਹੁ ਸਿਫਤਾ ਬਣਾਕੇ ਉਨ੍ਹਾਂ ਕੋਲੋਂ ਕਈ ਕਈ ਸੇਵਾਵਾਂ ਲੈ ਲੈਂਦੇ ਹਨ।

ਇਹ ਸਜਣ ਜੀ ਚਤਰ ਡਰਾਈਵਰ ਵੀ ਹਨ, ਮੋਟਰ ਮਕੈਨਕ ਵੀ ਹਨ, ਸੁਚਜੇ ਕਲੀਨਰ ਵੀ ਹਨ ਅਤੇ ਮਨ ਨੂੰ ਨੀਵਾਂ ਰਖਣ ਵਾਲੀ ਇਸ ਸੇਵਾ ਦੇ ਨਾਲ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸਕਤ੍ਰ ਵੀ ਹਨ। ਹਾਂ, ਇਹੋ ਹੀ ਹਨ ਗੁਰਦੇਵ ਸਿੰਘ ਜੀ!

ਗੁਰਦੇਵ ਸਿੰਘ ਜੀ ਦੀ ਨਿਜੀ-ਸਕਤ੍ਰਤਾ ਵੀ ਜਾਣਨ ਯੋਗ ਹੈ। ਇਕ ਅਟੈਚੀ ਕੇਸ ਵਿਚ ਇਹ ਆਪਣੀ ਡਾਕ ਦਾ ਸਾਰਾ ਪ੍ਰਬੰਧ ਰਖਦੇ ਹਨ; ਕੋਰ ਕਾਗਜ਼, ਲਿਫ਼ਾਫ਼ੇ, ਕਾਰਡ, ਲੈਟਰ ਕਾਰਡ, ਸਿਆਹੀ, ਉਤਰ ਦੇਣ ਵਾਲੀ ਡਾਕ ਦਾ ਪੁਲੰਦਾ, ਟਾਈਮ ਟੇਬਲ ਰੇਲਵੇ ਤੇ ਰੋਡਵੇਜ਼ ਦਾ, ਮੇਲਿਆਂ ਅਤੇ ਦਰਸ਼ਨ ਯਾਚਕਾਂ ਦੀਆਂ ਦਰਖਾਸਤਾਂ ਦੀ ਫਾਈਲ, ਸਤਿਗੁਰੂ ਜੀ ਦੇ ਨੋਟ ਕਰਵਾਏ ਜ਼ਰੂਰੀ ਵਿਹਾਰ ਤੇ ਹੋਰ ਪਤਾ ਨਹੀਂ ਕਿੰਨਾ ਕੁਝ! ਦੋ ਸੌ ਮੀਲ ਇਕ ਟਕ ਕਾਰ ਚਲਾਕੇ, ਪੜਾ ਤੇ ਪਹੁੰਚਣਾ ਫਿਰ ਮੋਟਰ ਦੀ ਨੁਹਾਈ ਧੁਆਈ ਸਫਾਈ ਆਦਿ ਕਰਕੇ ਆਪ ਇਸ਼ਨਾਨ ਪਾਣੀ ਕਰਨਾ ਤੇ ਬਸਤਰ ਆਦਿਕ ਧੋਣੇ। ਬਾਦ ਵਿਚ ਕੁਝ ਛਕ ਛਕਾਕੇ, ਆਏ ਪਤ੍ਰਾਂ ਦਾ ਜਵਾਬ ਦੇਣਾ, ਸਤਿਗੁਰੂ ਜੀ ਦੇ ਹੁਕਮਾਂ ਬਾਬਤ ਦੂਜਿਆਂ ਨੂੰ ਵਾਕਫ਼ੀ ਦੇਣੀ, ਨਾਲ ਲਿਆਂਦੇ ਅਖਬਾਰਾਂ ਦਾ ਮੁਤਾਲਿਆ ਅਤੇ ਕਾਫ਼ੀ ਹੋਰ ਦਿਮਾਗੀ ਕੰਮ! ਨਾ ਇਹਨਾਂ ਨੂੰ ਥਕਾਵਟ ਪੁੰਹਦੀ ਹੈ ਨਾਂ ਸ਼ੋਰ ਇਕਾਗਰਤਾ ਭੰਗ ਕਰਦਾ ਹੈ। ਸਾਦਾ ਜੇਹੀਆਂ ਆਦਤਾਂ ਵਾਲਾ ਇਹ ਆਦਮੀ ਏਨਾ ਸੁਖਾਵਾਂ ਹੈ ਕਿ ਤੁਹਾਨੂੰ ਪਹਿਲੀ ਨਜ਼ਰੇ ਤਾਂ ਚੰਗਾ ਲਗੇਗਾ ਹੀ ਜਿਉਂ ਜਿਉਂ ਵਾਸਤਾ ਰਖੋਗੇ ਤਿਉਂ ਤਿਉਂ ਤੁਹਾਡੇ ਮਨ ਵਿੱਚ ਧਸਦਾ ਜਾਵੇਗਾ।

ਪਹਿਲੀ ਵਾਰ ਸੰਨ ੧੯੩੪ ਵਿਚ ਜਦੋਂ ਮੈਂ ਗੁਰਦੇਵ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਆਪਣੇ ਵਿਦਿਅਕ ਸਮੇ ਤਕਿਆ ਤਾਂ ਮੇਰੀਆਂ ਸੂਹਜ ਲੋਚਦੀਆਂ ਅੱਖਾਂ ਨੂੰ ਇਹਨਾਂ ਦਾ ਭਰਵਾਂ ਚਿਹਰਾ, ਲਛੇਦਾਰ ਕੇਸ, ਤੇ ਚਿਹਰੇ ਤੇ ਖੇਡਦੀ ਮੁਸਕਰਾਹਟ ਏਨੀ ਭਾ ਗਈ ਕਿ ਮੈਂ ਇਹਨਾਂ ਨੂੰ

ਵੇਖਣ ਅਤੇ ਮਿਲਣ ਨੂੰ ਤੜਪਦਾ ਰਹਿੰਦਾ !

ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜਿਨ੍ਹਾਂ ਨੂੰ ਪ੍ਰਥਮ ਤਕਣੀ ਨਾਲ ਹੀ ਬੰਦੇ ਦੇ ਬੀਤੇ ਤੇ ਭਵਿਖ ਦੀ ਝਲਕ ਮਿਲ ਜਾਂਦੀ ਸੀ, ਉਨ੍ਹਾਂ ਨੇ ਇਸ ਨੌਜਵਾਨ ਨੂੰ ਸੰਨ ੧੯੩੪ ਤੋਂ ਆਪਣੀਆਂ ਲੋੜਾਂ ਲਈ ਢਾਲਣ ਦਾ ਪ੍ਰਬੰਧ ਕਰ ਲਿਆ ਅਤੇ ਮੈਟਰਿਕ ਵਿਚ ਚੰਗੇ ਨੰਬਰ ਲੈਕੇ ਪਾਸ ਹੋ ਆਏ ਇਸ ਵਿਦਿਆਰਥੀ ਨੂੰ ਬਿਜਲੀ ਦੀ ਸਿਖਿਆ ਲੈਣ ਲਈ ਲਾਹੌਰ ਭੇਜ ਦਿਤਾ।

ਸਬੱਬ ਨਾਲ ਗੱਲਾਂ ਛੁਹ ਬੈਠੇ ਹਾਂ, ਆਓ ਜ਼ਰਾ ਉਨ੍ਹਾਂ ਦੀ ਜ਼ਿੰਦਗੀ ਦੇ ਜ਼ਰੂਰੀ ਪੱਖ ਜਾਣ ਲਈਏ।

ਸ੍ਰੀ ਭੈਣੀ ਸਾਹਿਬ ਦੇ ਦਖਣ ਵੱਲ ੩।। ਮੀਲ ਦੇ ਫਾਸਲੇ ਤੇ ਪੰਜਾਬ ਦਾ ਮਾਣ ਨਹਿਰ ਸਰਹੰਦ ਦੇ ਕੰਢੇ ਵਸਦੇ (ਅਜਕਲ ਜਿਲ੍ਹਾ ਪਟਿਆਲਾ ਦੇ) ਪਿੰਡ ਰਾਮਪੁਰ ਵਿਖੇ, ਸ੍ਰ. ਕੇਹਰ ਸਿੰਘ ਦੇ ਘਰ ਮਾਤਾ ਹਰ ਕੌਰ ਦੀ ਕੁਖੋਂ, ਹੋਤੀ ਮਰਦਾਨ ਦੇ ਸੰਤਾਂ ਦੇ ਵਰ ਨਾਲ ਗੁਰਦੇਵ ਸਿੰਘ ਜੀ ਕਤਕ ਦੀ ਪੂਰਣਮਾ ਸੰਨ ੧੯੧੫ ਦੇ ਨਵੰਬਰ ਨੂੰ ਜਨਮੇ। ਮਾਂ ਦੇ ਲਾਡ ਪਿਆਰ ਦੀ ਥੁੜੋਂ ਰਹੀ ਕਿਉਂਕਿ ਉਹ ਸੁਰਤ ਸੰਭਲਣ ਤੋਂ ਪਹਿਲਾਂ ਹੀ ਸੁਖੀਂ ਲਧੇ ਨੂੰ ਛਡ ਸਵਰਗਵਾਸ ਕਰ ਗਈ, ਪ੍ਰੰਤੂ ਪਿਤਾ ਜੀ ਨੇ ਮਿਹਰਾਂ ਭਰਿਆ ਹੱਥ ਆਪਣੇ ਬਚੇ ਦੇ ਸਿਰ ਤੇ ਹੁਣ ਤਕ ਰਖਿਆ ਹੋਇਆ ਹੈ।

ਮੁਢ ਤੋਂ ਹੀ ਆਪ ਪਿੰਡ ਦੇ ਇਤਹਾਸਕ ਗੁਰ-ਦੁਆਰੇ ਰੇਰੂ ਸਾਹਿਬ ਕਥਾ ਵਾਰਤਾ ਸੁਣਨ ਜਾਂਦੇ ਰਹੇ ਜਿਸ ਕਾਰਨ ਧਰਮ ਪ੍ਰਭਾਵ ਕਚੀ ਕੁਆਰੀ ਉਮਰ ਵਿਚ ਲੂੰ ਲੂੰ ਵਿਚ ਰਚਦਾ ਰਿਹਾ। ਧਰਮ ਪ੍ਰਭਾਵਾਂ ਦੇ ਵਧਣ ਫੁਲਣ ਨਾਲ ਤਾਲੀਮੀ ਯੋਗਤਾ ਵੀ ਵਿਕਾਸ ਕਰਦੀ ਰਹੀ ਤੇ ਸ੍ਰੀਮਾਨ ਜੀ ਨੇ ੧੯੩੩ ਸੰਨ ਵਿਚ ਮੈਟਰਿਕ ਪਾਸ ਕਰ ਲਿਆ। ਏਸੇ ਸਾਲ ਆਪਦੀ ਪਹਿਲੀ ਸ਼ਾਦੀ ਪਿੰਡ ਗਿਦੜੀ ਵਿਖੇ ਹੋਈ। ਸਤਿਗੁਰੂ ਜੀ ਨੇ ਆਪਣੇ ਇਸ ਬਚੇ ਨੂੰ ਮਾਣ ਬਖਸ਼ਣ ਲਈ ਵਿਆਹ ਸਮੇ ਮੋਟਰ ਕਾਰ ਉਚੇਚੇ ਤੌਰ ਤੇ ਭੇਜੀ।

ਗੁਰਦੇਵ ਸਿੰਘ ਜੀ ਦੇ ਸਕੇ ਤਾਏ ਮਹੰਤ ਬੀਰ ਸਿੰਘ ਜੀ "ਜਹਾਨ" ਜਿਨ੍ਹਾਂ ਨੇ ਰਾਈਆਂ (ਸਤਿ-ਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਨਗਰ) ਦੇ ਉਦਾਸੀ ਡੇਰੇ ਦੀ ਕੁਝ ਸਮਾ ਸੇਵਾ ਕੀਤੀ, ਫੇਰ ੪੦ ਸਾਲ ਸਤਿਗੁਰੂ ਜੀ ਦੇ ਪਿਆਰ ਦੇ ਬਧੇ ਸ੍ਰੀ ਭੈਣੀ ਸਾਹਿਬ ਆਕੇ, ਜੁਆਨੀ ਸਮੇ ੪੦-੪੦ ਗਊਆਂ (ਖਾਸ ਕਰ ਅਪਾਹਜ) ਦੀ ਕੱਲੇ ਦੇਖ ਭਾਲ ਕਰਦੇ ਰਹੇ ਤੇ ਅੰਤ ਸਮੇ ਤਕ ਸ੍ਰੀ ਭੈਣੀ ਸਾਹਿਬ ਹੀ ਰਹੇ; ਇਹਨਾਂ ਨੇ ਸੰਨ ੧੯੩੪ ਦੇ ਸ਼ੁਰੂ ਵਿਚ ਗੁਰਦੇਵ ਸਿੰਘ ਜੀ ਨੂੰ ਸਚੇ ਪਾਤਸ਼ਾਹ ਜੀ ਦੀ ਖਿਦਮਤ ਵਿਚ ਹਾਜ਼ਰ ਕਰਕੇ ਅਰਦਾਸ ਕੀਤੀ ਕਿ ਬੀਬੋ ਮੁੰਡੇ ਨੂੰ ਆਪਣੇ ਚਰਨਾਂ ਦਾ ਆਸਰਾ ਦੇਕੇ ਤੋੜ ਨਿਬਾਹਣ। ਸਤਿਗੁਰੂ ਜੀ ਨੇ ਮਿਹਰ ਨਿਗਾਹਾਂ ਨਾਲ ਲੜਕੇ ਵੱਲ ਸਿਰ ਤੋਂ ਪੈਰਾਂ ਤਕ ਵੇਖਕੇ ਵਡੇਰੀਆਂ ਜ਼ਿਮੇਵਾਰੀਆਂ ਦੇਣ ਲਈ ਬਿਜਲੀ ਦਾ ਕੰਮ ਸਿਖਣ ਲਈ ਲਾਹੌਰ ਭੇਜ ਦਿਤਾ। ਕੁਝ ਚਿਰ ਲੁਦਿਹਾਣੇ ਟ੍ਰੇਨਿੰਗ ਦੇਕੇ ੧੯੩੫ ਦੇ ਅਖੀਰ ਵਿਚ ਸ੍ਰੀ ਭੈਣੀ ਸਾਹਿਬ ਪਕੇ ਤੌਰ ਤੇ ਬੁਲਾ ਲਿਆ।

ਏਥੇ ਮਾਸਟਰ ਬਲਵੰਤ ਸਿੰਘ ਜੀ ਨਾਲ ਡਾਕ ਅਤੇ ਖਜ਼ਾਨੇ ਦੀ ਸੇਵਾ ਇਨ੍ਹਾਂ ਦੇ ਸਾਊਪੁਣੇ ਨੂੰ ਮੁਖ ਰਖਦਿਆਂ ਓਸ ਵੇਲੇ ਦੇ ਬਿਅੰਤ ਜੀ (ਅੱਜ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਅਤੇ ਬੱਲੋ ਜੀ (ਅੱਜ ਦੇ ਸ੍ਰੀ ਮਹਾਰਾਜ ਬੀਰ ਸਿੰਘ ਜੀ) ਦੇ ਨਾਲ ਰਹਿਣ ਦਾ ਸੁਭਾਗ ਦਿਤਾ ਗਿਆ ਅਤੇ ਏਹ ਤ੍ਰੈਵੇ ਹਾਣੀ ਅੰਗਰੇਜ਼ੀ ਦਾ ਪੜ੍ਹਨ ਪੜ੍ਹਾਣ ਵੀ ਜਾਰੀ ਰਖਦੇ ਰਹੇ।

ਪਹਿਲੀ ਸਿੰਘਣੀ (੧੯੩੭ ਈ:) ਦੇ ਚਲਾਣਾ ਕਰਨ ਬਾਦ ਦੂਜੀ ਵਾਰ (੧੯੩੯ ਈ:) ਸਤਿ-ਗੁਰੂ ਪ੍ਰਤਾਪ ਸਿੰਘ ਜੀ ਨੇ ਸੂਬਾ ਨਾਹਰ ਸਿੰਘ ਜੀ ਗੁਰੂਸਰ ਗਦੋਂ ਡੋਬ (ਜਿਲਾ ਫੀਰੋਜ਼ਪੁਰ) ਦੀ ਸਪੁਤ੍ਰੀ ਨਾਲ ਸ੍ਰੀ ਭੈਣੀ ਸਾਹਿਬ ਅਨੰਦ ਕਰ ਦਿਤਾ। ਸੂਬਾ ਨਾਹਰ ਸਿੰਘ ਜੀ ਸ੍ਰੀ ਸਤਿਗੁਰੂ ਜੀ ਦੇ ਮਹਿਲ ਸ੍ਰੀ ਮਾਤਾ ਭੂਪਿੰਦਰ ਕੌਰ ਦੇ ਸਕੇ ਭਾਈ ਧਨ। ੧੯੪੩ ਤੋਂ ੪੫ ਤਕ ਘਰ ਜਾਕੇ ਗੁਰਦੇਵ

ਸਿੰਘ ਜੀ ਨੇ ਨਿਜੀ ਵਿਹਾਰ ਕੀਤੇ, ਏਸੇ ਸੰਬੰਧ ਵਿਚ ਦਿਲੀ ਜਾਕੇ ਬਿਜਲੀ ਅਤੇ ਮੋਟਰਾਂ ਦਾ ਕੰਮ ਕਰਦੇ ਰਹੇ। ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ੍ਹਾਂ ਇਕ ਵਾਰ ਆਪਣੇ ਪਿਆਰ ਵਿਚ ਲੈ ਲੈਂਦੇ ਰਹੇ ਫੇਰ ਦੂਰ ਨਹੀਂ ਜਾਣ ਦਿੰਦੇ ਸਨ, ਸੋ ਉਨ੍ਹਾਂ ਪਾਕਿ-ਸਤਾਨ ਦੀ ਬਣਤਰ ਨੂੰ ਨੇੜੇ ਆਇਆ ਜਾਣ ੧੯੪੬ ਈ: ਵਿਚ ਸ੍ਰੀਮਾਨ ਸੰਤ ਪ੍ਰੀਤਮ ਸਿੰਘ ਜੀ ਚੇਲੇਕੇ ਨੂੰ ਭੇਜਕੇ ਗੁਰਦੇਵ ਸਿੰਘ ਤੇ ਹਜ਼ੂਰੀ ਡਰਾਈਵਰ ਲਾਲ ਸਿੰਘ ਨੂੰ ਮੁੜ ਚਰਨਾਂ ਵਿਚ ਲੈ ਆਂਦਾ ਤੇ ਗੜਬੜ ਦੇ ਦਿਨੀ ੬ ਮਹੀਨੇ ਸਮੇਤ ਪਰਵਾਰ ਸੁਕੇਤ (ਹਿਮਾਂਚਲ) ਵਿਚ ਰਖਿਆ।

ਸੰਨ ੧੯੪੭ ਤੋਂ ੧੯੫੨ ਤਕ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਸਾਥੀ ਤੇ ਸਹਾਇਕ ਦੇ ਤੌਰ ਤੇ ਗੁਰਦੇਵ ਸਿੰਘ ਜੀ ਉਨ੍ਹਾਂ ਨਾਲ ਮਿਲਕੇ ਹਵਾਈ ਜਹਾਜ਼ ਚਲਾਣ ਦੀ ਟ੍ਰੇਨਿੰਗ ਦੇ ਸੰਬੰਧ ਵਿਚ, ਲਖਨਊ, ਕਾਨਪੁਰ, ਅਲਾਹਾਬਾਦ, ਬਰੇਲੀ ਅਤੇ ਜਲੰਧਰ ਵਿਖੇ ਰਹੇ ਤੇ ਇਹਨਾਂ ਦੀ ਕੁਸ਼ਲਤਾ ਸਦਕਾ ਹੀ ਦੋ ਹਵਾਈ ਜਹਾਜ਼ ਸ੍ਰੀ ਜੀਵਨ ਨਗਰ ਹਵਾਈ ਅਡੇ ਉਤੋਂ ਉਡਦੇ ਰਹੇ, ਜਿਨ੍ਹਾਂ ਨੇ ਹੋਰ ਜ਼ਰੂਰੀ ਕੰਮਾਂ ਤੋਂ ਛੁਟ ਸਾਧਾਰਨ ਨਾਮਧਾਰੀਆਂ ਨੂੰ ਹਵਾਈ ਉਡਾਰੀ ਦੇ ਮੌਕੇ ਦਿਤੇ। ਇਹਨਾਂ ਜਹਾਜ਼ਾਂ ਚੋਂ ਇਕ ਬੁਨੈਨਜ਼ਾ ਜੀ. ਐਸ. ਫੂਲਾ ਸਿੰਘ ਐਂਡ ਸਨਜ਼ ਬੈਂਕੋਕ ਦੀ ਫਰਮ ਨੇ ੨੦ ਹਜ਼ਾਰ ਰੁਪੈਆ ਖਰਚਕੇ ਸਤਿਗੁਰੂ ਜੀ ਨੂੰ ਭੇਟਾ ਕੀਤਾ ਸੀ। ਦੂਜਾ ਸ੍ਰੀ ਸਤਿਗੁਰੂ ਜੀ ਨੇ ਆਪ ਖਰੀਦਿਆ ਸੀ।

੧੯੫੩ ਤੋਂ ੧੯੫੯ ਈ: ਤੱਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲਗਾਤਾਰ ੭ ਸਾਲ ਗੁਰਦੇਵ ਸਿੰਘ ਨੂੰ ਆਪਣੀ ਮੋਟਰ ਚਲਾਣ ਅਤੇ ਡਾਕ ਲਿਖਣ ਦੀ ਸੇਵਾ ਬਖਸ਼ੀ ਰਖੀ। ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਚਲੇ ਝੂਠੇ ਕਤਲ ਕੇਸ ਦੇ ਦੌਰਾਨ ਗੁਰਦੇਵ ਸਿੰਘ ਜੀ ਨੇ ਉਸ ਵੇਲੇ ਦੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨਾਲ ਪੂਰਾ ਇਕ ਸਾਲ ਬਾਈ ਹਜ਼ਾਰ ਮੀਲ ਸਫਰ ਫੀਅਟ ਗਡੀ ਦੀ ਡਰਾਈਵਰੀ ਕਰਕੇ ਕੀਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਆਪਣੇ ਸਪੁਤ੍ਰਾਂ ਦੇ ਅਤੇ ਆਪਣੇ ਵਿਦੇਸ਼ ਦੌਰਿਆਂ (ਸਿਆਮ, ਸਿੰਘਾਪੁਰ, ਅਫਰੀਕਾ ਆਦਿ) ਸਮੇ ਗੁਰਦੇਵ ਸਿੰਘ ਜੀ ਨੂੰ ਨਾਲ ਹੀ ਰਖਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰੀਰ ਸ਼ਾਂਤ ਹੋਣ ਵੇਲੇ ਜਿਨ੍ਹਾਂ ਜ਼ਿਮੇਵਾਰੀਆਂ ਦਾ ਗੁਰਦੇਵ ਸਿੰਘ ਜੀ ਨੇ ਫਰਜ਼ ਨਿਭਾਇਆ, ਉਸਦੀ ਕਦਰ ਸਾਰਾ ਪੰਥ ਹੀ ਕਰ ਸਕਦਾ ਹੈ। ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਗੰਭੀਰ ਅਤੇ ਡਾਵੇ ਅਕਾਊ ਬਕਾਊ ਕੰਮਾਂ ਵਿਚ ਗੁਰਦੇਵ ਸਿੰਘ ਜੀ ਦੀ ਕਲਮ ਅਤੇ ਡਰਾਇਵਰੀ ਨੇ ਏਓੜਕਾ ਕੰਮ ਕੀਤਾ। ਗੁਰ ਗੱਦੀ ਦਿਵਸ ਤੋਂ ਲੈਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਆਪਣੇ ਨਿਜੀ ਸਕਤ੍ਰ ਅਤੇ ਨਿਜੀ ਡਰਾਈਵਰ ਦੇ ਤੌਰ ਤੇ ਜਿਵੇਂ ਆਪਨੂੰ ਅਪਣਾ ਲਿਆ ਹੈ ਇਸਤੋਂ ਆਸ ਬਝਦੀ ਹੈ ਕਿ ਏਹ ਸਾਥ ਧੁਰ ਤੱਕ ਰਹੇਗਾ।

ਆਪਦਾ ਸਾਰਾ ਪਰਵਾਰ ਰਾਮਪੁਰ ਵਿਖੇ ਨਿਵਾਸ ਰਖਦਾ ਹੈ। ਪਿਤਾ ਜੀ ਦੇ ਧਿਆਨ ਹੇਠ ਪੋਤਰੇ ਪੋਤਰੀਆਂ ਵਿਦਿਆ ਪ੍ਰਾਪਤ ਕਰ ਰਹੇ ਹਨ। ਵਡਾ ਲੜਕਾ ਬੀ. ਏ. ਵਿਚ ਹੈ। ਇਕ ਵਡੀ ਭੈਣ ਹੈ ਜੋ ਗੁਜਰਵਾਲ (ਲੁਦਿਹਾਣਾ) ਵਿਖੇ ਵਿਆਹੀ ਹੋਈ ਹੈ ਅਤੇ ਅਜਕਲ ਇਹ ਸਾਰਾ ਪ੍ਰਵਾਰ ਸਿੰਘਾਪੁਰ ਰਹਿੰਦਾ ਹੈ।

ਗੁਰਦੇਵ ਸਿੰਘ ਜੀ ਦੀ ਇਸ ਸੰਖੇਪ ਜਾਣਪਛਾਣ ਨਾਲ ਸਾਨੂੰ ਏਹ ਦਸਦਿਆਂ ਪ੍ਰਸੰਨਤਾ ਹੋ ਰਹੀ ਹੈ ਕਿ ਆਪ ਜੀ 'ਸਤਿਜੁਗ' ਨਾਲ ਡਾਢਾ ਸਨੇਹ ਰਖਦੇ ਹਨ, ਇਸਦੇ ਗਾਹਕਾਂ ਅਤੇ ਪਾਠਕਾਂ ਬਾਬਤ ਸਾਡੇ ਨਾਲ ਪੂਰੀਤਰਾਂ ਤਾਲ ਮੇਲ ਰਖਦੇ ਹਨ। ਪਿਛਲੇ ਦਿਨੀਂ ਚੱਲੀ ਗਾਹਕ ਮੁਹਿੰਮ ਵਿਚ ਇਹਨਾਂ ਭਰਪੂਰ ਹਿਸਾ ਲਿਆ। ਹੁਣ ਜਦੋਂ ਮੈਂ ਪੁਛਿਆ "ਗੁਰਦੇਵ ਜੀ, ਤੁਹਾਡੀ ਵਡੇਰੀ ਰੀਝ ਕੀ ਹੈ?" ਆਪਨੇ ਲਿਖਕੇ ਦੇ ਦਿਤਾ: "ਗ੍ਰੀਬ ਨਿਵਾਜ ਦੇ ਚਰਨਾਂ ਵਿਚ ਹੀ ਸਾਰੀ ਉਮਰ ਲੰਘੇ।"

# ਯਾਦ ਰਹੇਗਾ ਸਦਾ ਪਿਆਰ ਤੇਰਾ

[ਸ੍ਰੀ ਖੁਸ਼ਦਿਲ ਜੀ ਸਮਰਾਲਵੀ

ਮੇਰੇ ਸ਼ਹਿਨਸ਼ਾਹ ਸਤਿਗੁਰ ਪ੍ਰਤਾਪ ਸਿੰਘ ਜੀ, ਭੌਂਦੇ ਅਖਾਂ ਦੇ ਅੰਦਰ ਖੁਮਾਰ ਤੇਰਾ।
ਗਲੀ ਗਲੀ ਅਜ ਭੈਣੀ ਦੀ ਕੂਕਦੀਏ, ਵੇਖਣ ਵਾਸਤੇ ਨੂਰੀ ਦੀਦਾਰ ਤੇਰਾ।
ਤੇਰੀ ਯਾਦ ਮਨਾਉਣ ਲਈ ਨਾਲ ਚਾਵਾਂ, ਕਿਵੇਂ ਚਾਵਾਂ ਚਿ ਫਿਰੇ ਪਰਵਾਰ ਤੇਰਾ।
ਹੁਣ ਤਕ ਭੌਂ ਰਿਹਾ ਮਾਲਾ ਦੇ ਮਣਕਿਆਂ 'ਚ, ਤਪ, ਤਿਆਗ, ਤੇ ਜਪ ਕਰਤਾਰ ਤੇਰਾ।
ਤੇਰੇ ਪਾਲੇ ਹੋਏ ਭਗਤੀ ਦੇ ਬੂਟਿਆਂ ਤੇ, ਬੁਲਬੁਲ ਗਾ ਰਹੀ ਰਾਗ ਬਹਾਰ ਤੇਰਾ।
ਚਾਰੇ ਪਾਸਿਓਂ ਆਉਂਦੀ ਅਵਾਜ਼ ਏਹੋ, ਸਾਨੂੰ ਭੁਲਣਾ ਨਹੀਂ ਪਿਆਰ ਤੇਰਾ।
ਪਵਿਤਰ ਜਨਮ ਭੂਮੀ ਭੈਣੀ ਸਾਹਿਬ ਤੀਰਥ, ਮੇਰਾ ਮਸਤਕ ਨਿਵਾਨ ਨੂੰ ਜੀ ਕਰਦੈ।
ਤੇਰੇ ਚਰਨਾਂ ਦੀ ਧੂੜ ਨੂੰ ਅਖੀਆਂ 'ਚ, ਕਜਲ ਸਮਝਕੇ ਪਾਣ ਨੂੰ ਜੀ ਕਰਦੈ।
ਪੀ ਕੇ ਪ੍ਰੇਮ ਪਿਆਲੜਾ ਮਸਤ ਹੋ ਜਾਂ, ਤੇਰੇ ਗੀਤ ਅਜ ਗਾਣ ਨੂੰ ਜੀ ਕਰਦੈ।
ਨਾਮ ਜਪ ਚੌਰਾਸੀ ਦੇ ਗੇੜ ਵਿਚੋਂ, ਆਵਾਗੌਣ ਗੁਵਾਣ ਨੂੰ ਜੀ ਕਰਦੈ।
ਜਿੰਦ ਫਸੀ ਸੰਸਾਰ ਦੇ ਧੰਧਿਆਂ ਵਿਚ, ਗੀਤ ਗਾ ਰਿਹੈ ਅਜ ਸੰਸਾਰ ਤੇਰਾ।
ਤਾਰ ਦਿਲਾਂ ਦੀ ਖੜਕਦੀ ਆਖਦੀ ਏ, ਯਾਦ ਰਹੇਗਾ ਸਦਾ ਪਿਆਰ ਤੇਰਾ।

[ਅਵਤਾਰ ਸਿੰਘ ਜੀ 'ਤੂਫਾਨ' ਲੁਦਿਹਾਣਵੀ

ਘੁਟਦੇ ਵੇਖਕੇ ਬਚਿਆਂ ਦੇ ਗਲ ਆਪਣੇ, ਭਾਰਤ ਮਾਂ ਸੀ ਜਦੋਂ ਕੁਰਲਾ ਉਠੀ।
ਡੁਲ੍ਹਦਾ ਵੇਖਕੇ ਖੂਨ ਬੇਦੋਸ਼ਿਆ ਦਾ, ਚੱਪਾ ਚੱਪਾ ਜਾਂ ਥਾਂ ਕੁਰਲਾ ਉਠੀ।
ਲਾਲੀ ਵੇਖਕੇ ਜ਼ੁਲਮ ਦੀ ਧੁਪ ਅੰਦਰ, ਜਦੋਂ ਧਰਮ ਦੀ ਛਾਂ ਕੁਰਲਾ ਉਠੀ।
ਬੱਝੀ ਹੋਈ ਕਸਾਈਆਂ ਦੇ ਕਿੱਲੇ ਉਤੇ, ਜਦੋਂ ਗਾਂ ਨਿਮਾਣੀ ਕੁਰਲਾ ਉਠੀ।
ਲੱਜ ਇਹਨਾਂ ਦੀ ਪਾਲੀ ਜੋ ਭੀੜ ਵੇਲੇ, ਓਹ ਨਹੀਂ ਭੁਲਣਾ ਕਦੇ ਉਪਕਾਰ ਤੇਰਾ।
ਉਜੜੇ ਹੋਇਆਂ ਦੇ ਲਈ ਲੰਗਰ ਖੋਲ੍ਹ ਦਿਤੇ, ਸਦਾ ਰਹੇਗਾ ਯਾਦ ਪਿਆਰ ਤੇਰਾ।
ਤੇਰੇ ਪਿਆਰ ਵਿਚ ਜਿਹਾ ਸੀ ਪਿਆਰ ਭਰਿਆ, ਜਿਹਨੇ ਪਸ਼ੂਦਾ ਦਿਲ ਵੀ ਮੋਹਲਿਆ ਸੀ।
ਓਹ ਜ਼ੱਰਰਾ ਵੀ ਤਾਰਾ ਬਣ ਚਮਕ ਉਠਿਆ, ਤੇਰੀ ਨਜ਼ਰ ਨੇ ਜਿਸਨੂੰ ਟੋਹ ਲਿਆ ਸੀ।
ਉਦ੍ਹੇ ਲਖ ਚੌਰਾਸੀ ਦੇ ਗੇੜ ਮੁਕੇ, ਜਿਹਨੇ ਤੇਰਿਆਂ ਚਰਨਾਂ ਨੂੰ ਛੋਹ ਲਿਆ ਸੀ।
ਤੇਰੇ ਮਿਹਰਾਂ ਦੇ ਭਰੇ ਭੰਡਾਰ ਸਦਕਾ, ਓਹਨੇ ਪਾ ਲਿਆ ਸੀ ਜਿਹਨੇ ਖੋ ਲਿਆ ਸੀ।
ਸਿਧੇ ਗਏ 'ਤੂਫਾਨਾਂ' ਦੀ ਹਿਕ ਉਤੇ, ਜੀਹਦੀ ਬੇੜੀ ਨੂੰ ਲਗਾ ਪਤਵਾਰ ਤੇਰਾ।
ਜਦ ਤਕ ਰਹੇਗਾ ਪਿਆਰ ਦਾ ਨਾਮ ਬਾਕੀ, ਤਦ ਤਕ ਰਹੇਗਾ ਯਾਦ ਪਿਆਰ ਤੇਰਾ।
ਜਦ ਤਕ ਰਹੇਗੀ ਪ੍ਰਿਥਵੀ ਹੋਂਦ ਅੰਦਰ, ਜਦ ਤਕ ਰਹੇਗਾ ਵਸਦਾ ਜਹਾਨ ਬਾਕੀ।
ਜਦ ਤਕ ਚਮਕੇਗਾ ਜਗ ਦੇ ਵਿਚ ਸੂਰਜ, ਜਦ ਤਕ ਰਹੇਗਾ ਚੰਨ ਅਸਮਾਨ ਬਾਕੀ।
ਜਦ ਤਕ ਰਹੇਗੀ ਸਮੇ ਦੀ ਚਾਲ ਤੁਰਦੀ, ਜਦ ਤਕ ਰਹੇਗਾ ਇਹਦਾ ਨਿਸ਼ਾਨ ਬਾਕੀ।
ਕੁਦਰਤ ਰਹੇਗੀ ਨੱਚਦੀ ਜਦੋਂ ਤੀਕਰ, ਜਦ ਤਕ ਰਹੇਗਾ ਨਾਮ ਭਗਵਾਨ ਬਾਕੀ।
ਜਦ ਤਕ ਰਹੇਗੀ ਦਿਲਾਂ ਦੇ ਵਿਚ ਧੜਕਨ, ਤਦ ਤਕ ਰਹੇਗਾ ਨਾਮ ਸਰਕਾਰ ਤੇਰਾ।
ਖਿਲਰੇ ਹੋਏ ਇਤਹਾਸ ਦੇ ਪੰਨਿਆਂ ਤੇ, ਸਦਾ ਰਹੇਗਾ ਯਾਦ ਪਿਆਰ ਤੇਰਾ।

## ਸਤਿਜੁਗ ਦੇ ਹਰਮਨ ਪਿਆਰੇ ਸਹਾਇਕ—



ਸ੍ਰੀ ਮਾਨ ਪੰਡਤ ਗੋਪਾਲ ਸਿੰਘ ਜੀ।



ਸ੍ਰੀ ਮਾਨ ਸੰਤ ਕਰਮ ਸਿੰਘ ਜੀ 'ਬਾਲਮ'



ਸੰਤ ਗੁਰਦੇਵ ਸਿੰਘ ਜੀ, ਪ੍ਰਾਈਵੇਟ ਸੈਕਟਰੀ



ਸੰਤ ਗੁਲਜ਼ਾਰ ਸਿੰਘ ਜੀ, ਹਜ਼ੂਰੀ ਸੇਵਕ (ਗੜਵਈ)

# (੬) ਗੁਲਜ਼ਾਰ ਸਿੰਘ

ਮਾਸੂਮ ਬਚਿਆਂ ਦੀਆਂ ਮੁਸਕਾਨਾਂ, ਬਾਗਾਂ-ਬਣਾਂ ਵਿਚ ਖਿੜੇ ਫੁਲਾਂ ਦੀ ਸੁਰੰਗਤਾ ਅਤੇ ਮੌਸਮ ਬਹਾਰ ਦੇ ਤਨ-ਮਨ ਨਸ਼ਿਆਂਦੇ ਨਜ਼ਾਰੇ ਤਕ ਕੇ ਕਈ ਵੇਰ ਮੈਨੂੰ ਗੁਲਜ਼ਾਰ ਜੀ ਦੀ ਯਾਦ ਆਈ ਹੈ। ਸ੍ਰਦਾਰ ਬੰਤਾ ਸਿੰਘ ਪਿੰਡ ਫਲਪੋਤਾ (ਜਿਲਾ ਜਲੰਧਰ) ਤੇ ਮਾਤਾ ਸਮਾ ਕੌਰ ਜੀ ਦਾ ਇਹ ਲੜਿੱਕਾ ਸਚਮੁਚ ਹੀ ਬਚਿਆਂ ਵਰਗਾ ਮਸੂਮ, ਫੁਲਾਂ ਵਾਂਗ ਬਹੁਰੰਗਾ ਤੇ ਬਹਾਰ ਜੇਹਾ ਖੇੜਾ ਦੇਣ ਵਾਲਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਮਨ ਇਸਨੇ ਸੇਵਾ ਭਾਵ ਨਾਲ ਜਿੱਤ ਲਿਆ ਜਾਂ ਉਹਨਾਂ ਹੀ ਇਸਨੂੰ ਆਪਣੀ ਨਿਤ-ਸੇਵਾ ਦਾ ਮਾਣ ਬਖਸ਼ਕੇ ਉਚਿਆਣ ਦੀ ਕ੍ਰਿਪਾ ਕੀਤੀ, ਏਹ ਤਾਂ ਉਹ ਹੀ ਜਾਨਣ, ਪਰ ਮੈਂ ਏਹ ਵੇਖਦਾ ਹਾਂ ਕਿ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਧੀਨ ਗੁਲ-ਜ਼ਾਰ ਸਿੰਘ ਜੀ ਦਿਨ ਰਾਤ ਉਡੇ ਫਿਰਦੇ ਹਨ। ਗੁਲਜ਼ਾਰ ਜੀ ਦਾ ਕਾਰਜ ਖੇਤਰ, ਜਲ ਪ੍ਰਸ਼ਾਦ ਛਕਾਣ ਜਾਂ ਇਸ਼ਨਾਨ ਪਾਣੀ ਕਰਾਣ ਤਕ ਹੀ ਸੀਮਿਤ ਨਹੀਂ, ਸਗੋਂ ਦੂਰ ਦਰਾਜ਼ ਪਹੁੰਚਕੇ ਰਾਜ ਦੂਤਕ ਫਰਜ਼ ਨਿਭਾਣ ਤੋਂ ਲੈਕੇ ਸ੍ਰੀ ਭੈਣੀ ਸਾਹਿਬ ਜਾਂ ਜੀਵਨ ਨਗਰ ਦੇ ਨਿੱਕੇ ਵਡੇ ਇਕੱਠ ਤੇ ਮੇਲਿਆਂ ਤਕ ਦੇ ਪ੍ਰਬੰਧ ਵਿਚ ਸਰਗਰਮ ਰੋਲ ਅਦਾ ਕਰਨ ਤੱਕ ਪਹੁੰਚਦਾ ਹੈ।

ਇਕ ਪਾਸੇ ਸਤਿਗੁਰੂ ਜੀ ਦੇ ਹੁਕਮ ਦੀ ਤਾਮੀਲ ਵਾਸਤੇ ਕਾਹਲੀ ਕਾਹਲੀ ਕਦਮ ਉਠਾਏ ਜਾ ਰਹੇ ਹੁੰਦੇਹਨ,ਦੂਜੇ ਪਾਸੇ ਕੰਨਾਂ ਨੂੰ ਏਨੀ ਉਤਸੁਕਤਾ ਨਾਲ ਸਤਿਗੁਰੂ ਜੀ ਵੱਲ ਲਗਾਇਆ ਹੁੰਦਾ ਹੈ ਕਿ ੫੦ ਕਰਮ ਤਕ ਦੇ ਫਾਸਲੇ ਵਿਚ ਮਧਮ ਤੋਂ ਮਧਮ ਆਵਾਜ਼ ਵੀ ਹਜ਼ੂਰ ਦੀ ਸੁਣੀ ਜਾ ਸਕੇ। ਗੱਲਾਂ ਸੁਣਨ ਦੇ ਠਰਕ ਨਾਲ ਨਹੀਂ, ਸਗੋਂ ਏਸ ਗਰਜ਼ ਨਾਲ ਕਿ ਕਿਤੇ ਪਹਿਲੇ ਹੁਕਮ ਵਿਚ ਤਬਦੀਲੀ ਜਾਂ ਦੂਜਾ ਹੁਕਮ ਫੌਰਨ ਨ ਹੋਣ ਵਾਲਾ ਹੋਵੇ।

ਸਤਿਗੁਰੂ ਦੀ ਸੇਵਾ ਭਾਵੇਂ ਸੁਖ ਸਾਰ ਹੈ ਪਰ ਮਹਾਂ ਕਰੜੀ ਵੀ ਏਨੀ ਕਿ ਗੁਲ ਨ ਹਿਲਾਓ। ਸਤਿਗੁਰੂ ਦੀ ਸੇਵਾ ਵਿਚ ਪਰਵਾਨ ਰਹਿਣ ਲਈ 'ਆਪੇ' ਦਾ ਕੀਰਤਨ ਸੋਹਲਾ ਹੀ ਪੜ੍ਹਨਾ ਪੈਂਦਾ ਹੈ। ਜਿਸ ਆਦਮੀ ਨੇ ਆਪਣਾ ਸੁਆਦ, ਆਪਣਾ ਚਸਕਾ ਤੇ ਆਪਣਾ ਮਤਾ ਰੁਖਣਾ ਹੋਵੇ ਉਹ ਸਤਿ-ਗੁਰੂ ਜੀ ਪਾਸਵੋ ਪਹਿਰ ਕਢ ਨਹੀਂ ਸਕਦਾ। ਰਾਤ ਦਿਨ ਦੇ ਅਕੇਵੇਂ ਥਕੇਵੇਂ ਭਰੇ ਕੰਮਾਂ, ਭਜਨ ਬਾਣੀ ਆਦਿ ਦੇ ਨਿਤ ਕਾਰਜਾਂ ਵਿਚ ਜੇ ਕਿਸੇ ਨੇ ਇਕਸੁਰ ਹੋਕੇ ਨਿਜਦੀ ਸੇਵਾ ਵਿੱਚ ਸਹਾਇਕ ਨਹੀਂ ਹੋਣਾ, ਉਸਦੀ ਸੇਵਕੀ ਕੀ ਆਖ!

ਮੈਂ ਵੇਖਿਆ ਹੈ ਕਿ ਸਤਿਗੁਰਾਂ ਨੂੰ ਆਪਣੇ ਨਿਕਟੀ ਸੇਵਕਾਂ ਨੂੰ ਕਿੰਨੀ ਨਿਕੀ ਨਿਕੀ ਗੱਲ ਆਪ ਸਿਖਾਣੀ ਪੈਂਦੀ ਹੈ। ਸੁਆਲ ਨਿਜਦੀਆਂ ਲੋੜਾਂ ਦਾ ਹੀ ਨਹੀਂ ਹੁੰਦਾ, ਸਗੋਂ ਦੂਜੇ ਲੋਕਾਂ ਨਾਲ ਵਾਸਤੇ ਵਿਚ ਵੀ ਸੁਖਾਵੇਂ ਪਣ ਦਾ ਹੁੰਦਾ ਹੈ। ਸਬਰ, ਸਿਦਕ, ਸ਼ਰਧਾ, ਸਿਹਤ, ਚੁਸਤੀ, ਅਕਲ, ਨਿੰਮਰਤਾ, ਬੇਗਰਜ਼ ਸੇਵਾ ਭਾਵ ਤੇ ਤੁਰੰਤ ਆਗਿਆਕਾਰਤਾ ਕਿੰਨਾ ਕੁਝ ਹੀ ਹੁੰਦਾ ਹੈ ਜੋ ਸਤਿਗੁਰੂ ਜੀ ਦੀ ਨਿਕਟੀ ਸੇਵਾ ਵਾਲੇ ਨੂੰ ਆਪਣੇ ਵਿਚ ਪੈਦਾ ਕਰਨਾ ਪੈਂਦਾ ਹੈ। ਸਤਿਗੁਰੂ ਆਪਣਾ ਹੱਥ ਅੰਦਰ ਰਖ ਬਾਹਰੋਂ ਥਾਪੜਕੇ ਆਪਣੇ ਸੇਵਕ ਨੂੰ ਲੋੜ ਅਨੁਸਾਰ ਘੜਦੇ ਹਨ, ਅਤੇ ਅਜੇਹਾ ਨਿਤ ਦੀ ਮਾਰ ਖਾਣ ਵਾਲਾ ਹੀ ਕਦੇ ਯਾਰ ਦੀ ਢਾਕੇ ਸਵਾਰ ਹੁੰਦਾ ਹੈ। ਪਰ ਗੁਰੂ ਘਰ ਨਾਲ ਏਹ ਤੁਲਨਾਂ ਵੀ ਅਧੂਰੀ ਹੈ, ਏਥੇ ਤਾਂ ਵਹਿਮੀ ਜੀ ਵਾਲੀ ਉਹੋ ਤੁਕ ਵਾਰਾ ਖਾਂਦੀ ਹੈ- ਡਰਦੇ ਰਹੀਏ ਰੱਬ ਡਾਢੇ ਕੋਲੋਂ ਮਤ ਫਿਟ ਜਾਇ ਦੁਧ ਕੜ੍ਹਦਾ।

ਹੁਣ ਗੁਲਜ਼ਾਰ ਸਿੰਘ ਜੀ ੩੦ ਸਾਲ ਦੀ

ਉਮਰ ਦੇ ਹਨ। ਪਹਿਲੇ ਪੰਦਰਾਂ ਵਰ੍ਹੇ ਹੀ ਇਹਨਾਂ ਘਰ ਵਿਚ ਬਿਤਾਏ ਹਨ। ਖਾਨਦਾਨੀ ਨਾਮਧਾਰੀ ਹੋਣ ਕਰਕੇ ਸਤਿਗੁਰਾਂ ਦੀ ਸੇਵਾ ਕਰਨ ਦਾ ਚਾਉ ਏਨਾ ਉਛਾਲਾ ਮਾਰ ਆਇਆ ਕਿ ਘਰੋਂ ਆਗਿਆ ਲੈਕੇ ਭੈਣੀ ਸਾਹਿਬ ਆ ਗਏ। ਘੋੜਿਆਂ ਵਾਲਿਆਂ ਨਾਲ ਪ੍ਰੀਤੀ ਹੋ ਗਈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਦੌਰਿਆਂ ਨਾਲ ਲਿਆ। ਸਾਰਾ ਦਿਨ ਘੋੜਿਆਂ ਤੇ ਦੌਰਾ, ਰਾਤ ਦਾ ਟਿਕਾਉ ਤੇ ਫਿਰ ਅਗਲੇ ਦਿਨ ਚੱਲ ਸੁ ਚੱਲ। ਦੂੰਹ ਸਾਲਾਂ ਵਿਚ ਗੁਲਜ਼ਾਰ ਸਿੰਘ ਜੀ ਨੇ ਸਤਿਗੁਰੂ ਜੀ ਅੰਦਰ ਇਸ ਜੁਆਨ ਦੀ ਯੋਗਤਾ ਨੂੰ ਮੁਹਰ ਲਾ ਦਿਤੀ। ਉਹਨਾਂ ਘੋੜੇ, ਗਊਆਂ ਤੇ ਮਹੀਆਂ ਦੂਰ ਨੇੜੇ, ਲਿਆਣ-ਲਿਜਾਣ ਦੀਆਂ ਕਠਨ ਜ਼ਿਮੇਵਾਰੀਆਂ ਦਿਤੀਆਂ। ਜੁਆਨ ਨੇ ਬੜੀ ਸਿਆਣਪ ਨਾਲ ਤੋੜ ਚਾੜ੍ਹੀਆਂ।

ਦੋ ਕੁ ਸਾਲਾਂ ਲਈ ਘਰੋਗੇ ਕੰਮਾਂ ਲਈ ਫਲ-ਪੋਤੇ ਪਹੁੰਚੇ। ਫੇਰ ਸੇਵਾ ਦਾ ਮੋਹ ਧੂਹ ਲਿਆਇਆ। ਸਚਖੰਡੀ ਸਤਿਗੁਰੂ ਜੀ ਨੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਸੇਵਾ ਤੇ ਲਾ ਦਿਤਾ। ਦੋ ਮਹੀਨੇ ਬਾਦ ਅਰਜ਼ ਕਰਕੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੀ ਸੇਵਾ ਲੈ ਲਈ ਤੇ ਫੇਰ ਅਜੇਹਾ ਮੋਹ ਬਣਿਆ ਕਿ ਵਡੇ ਸ੍ਰੀ ਮਹਾਰਾਜ ਜੀ ਤੋਂ ਘੜੀ ਪਲ ਵਿਛੜਨ ਤੇ ਜੀ ਨ ਕਰੇ। ਅੱਜ ਦੇ ਸਤਿਗੁਰਾਂ ਦੀ ਸੰਗਤ ਨੇ ਗੁਲਜ਼ਾਰ ਸਿੰਘ ਜੀ ਨੂੰ ਰੰਦ ਰੰਦਕੇ ਅਜੇਹਾ ਬੇ-ਰੜਕ ਕਰ ਦਿਤਾ ਹੈ ਕਿ ਕਹਿਣ ਦੀ ਗੱਲ ਹੀ ਨਹੀਂ। ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਨਿਰਦੋਸ਼ ਜੇਲ-ਯਾਤਰਾ ਸਮੇ ਪੂਰਾ ਸਾਲ ਗੁਲਜ਼ਾਰ ਸਿੰਘ ਜੀ ਨੇ ਸ੍ਰੀ ਮਹਾਰਾਜ ਜੀ ਅਤੇ ਦੂਸਰੇ ਦਰਸ਼ਨ ਅਭਿਲਾਖੀ ਨਾਮਧਾਰੀਆਂ ਦੀ ਧਿਆਨ ਭਰੀ ਸੇਵਾ ਕੀਤੀ ਤੇ ਔਖੇ ਕੰਮਾਂ ਨੂੰ ਨੇਪਰੇ ਚਾੜ੍ਹਿਆ।

ਇਸਤੋਂ ਪਿਛੋਂ ਮੁੜ ਵਡੇ ਮਹਾਰਾਜ ਜੀ ਦੀ ਸੇਵਾ ਵਿਚ ਆ ਆਪ ਨੇ ਇਕ ਮਨ ਹੋ ਸੇਵਾ ਕਾਰਜ ਸੰਭਾਲ ਲਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਚਖੰਡ ਪਧਾਰਨ ਨਾਲ ਜਿਥੇ ਵਡੇ ਮਹਾਰਾਜ ਜੀ ਨੂੰ 'ਸਤਿਗੁਰੂ' ਜੀ ਦੀਆਂ ਮਹਾਨ ਪੰਥਕ ਤੇ ਦੁਨਿਆਵੀ ਜ਼ਿਮੇਵਾਰੀਆਂ ਸੰਭਾਲਣੀਆਂ ਪਈਆਂ ਓਥੇ ਸੁਭਾਵਕ ਹੀ ਸੰਤ ਗੁਲਜ਼ਾਰ ਸਿੰਘ ਜੀ ਦੀ ਡਿਊਟੀ ਵਿਚ ਵੀ ਗੰਭੀਰ ਵਾਧਾ ਹੋ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾ-ਰਾਜ ਨੇ ਆਪਣੇ ਇਸ ਨਿਕਟੀ ਸੇਵਕ ਦਾ ਅਨੰਦ ਕਾਰਜ ਕਰਵਾਕੇ ਇਸਨੂੰ ਸੇਵਾ ਦੇ ਨਾਲ ਨਾਲ ਗ੍ਰਿਸਤ ਸੁਖ ਦਾ ਵੀ ਸੰਪੂਰਨ ਭਾਗੀ ਬਣਾਣ ਦੀ ਕ੍ਰਿਪਾ ਕੀਤੀ ਹੈ। ਹੁਣ ਸ੍ਰੀਮਾਨ ਜੀ ਦੇ ਘਰ ਇਕ ਲਾਲ ਵੀ ਖੇਡਦਾ ਹੈ।

ਸ੍ਰੀ ਸਤਿਗੁਰੂ ਜੀ ਨੇ ਗੁਲਜ਼ਾਰ ਸਿੰਘ ਜੀ ਨੂੰ ਆਪਣੀ ਸੇਵਾ ਦੀ ਕਰੜੀ ਕੁਠਾਲੀ ਵਿਚ ਚੰਦਨੋਂ ਸ਼ੁਧ ਤੇ ਧਿਆਨ ਦੇ ਖਰਲ ਵਿਚ ਘਸਾ ਘਸਾਕੇ ਸੁਰਮਿਓਂ ਵੀ ਬਾਰੀਕ ਕਰਨ ਦਾ ਮਨ ਬਣਾਇਆ ਹੋਇਆ ਹੈ। ਬੜੀ ਜ਼ਿੰਦਗੀ ਹੈ ਅਜੇ ਸਫਰ ਅਤੇ ਸਾਬ ਕਰਨ ਲਈ, ਪਰਵਾਨ ਚੜ੍ਹਨ ਦੀ ਸਾਡੀ ਅਰਦਾਸ ਹੈ ਪਰ ਡਰ ਵੀ ਹੈ ਕਿ 'ਅਜਹਿ ਸੁ ਨਾਉ ਸਮੁਦਰ ਮੈ ਕਿਆ ਜਾਨਾ ਕਿਆ ਹੋਇ।' ਜੇ ਸਤਿ-ਗੁਰੂ ਜੀ ਨੇ ਤੋੜ ਨਿਭਾ ਦਿਤੀ ਤਾਂ 'ਹੀਰਾ ਕਿਸਕਾ ਬਾਪੁਰਾ ਪੁਜਹਿ ਨ ਰਤਨ ਕਰੋੜ।'

ਮੇਰੀ ਰੀਝ ਹੈ ਕਿ ਪਿਆਰਾ ਗੁਲਜ਼ਾਰ ਸਿੰਘ ਸਤਿਗੁਰੂ ਜੀ ਨੂੰ ਏਨਾ ਪਰਵਾਨ ਹੋਵੇ ਕਿ ਉਸਦੀ ਮਨੋਕਾਮਨਾ ਪੂਰਨ ਹੋਵੇ ਤੇ ਉਹ ਸਾਧ ਸੰਗਤ ਵੱਲ ਏਨਾ ਨਿਰਮਾਣ ਵਤੀਰੇ ਵਾਲਾ ਸਾਬਤ ਹੋਵੇ ਕਿ ਹਰ ਕੋਈ ਸਲਾਹੁਤਾ ਕਰਦਾ ਨ ਥਕੇ। ਅਜੇ ਗੁਲ-ਜ਼ਾਰ ਸਿੰਘ ਦੇ ਗੁਣ-ਕਰਮਾਂ ਦਾ ਵਿਕਾਸ ਹੋਣਾ ਹੈ, ਜਾਪਦਾ ਹੈ ਸਤਿਗੁਰ ਭਲੀ ਕਰਨਗੇ!



# ਸੱਚਾ ਸਤਿਗੁਰੂ

[ਸ੍ਰੀਮਾਨ ਸੰਤ ਤਰਨ ਸਿੰਘ ਜੀ "ਵਹਿਮੀ" ਪਿੰਡ ਰਾਮਨਗਰ

ਸ੍ਰੀ 'ਵਹਿਮੀ' ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਦੇ ਇਤਹਾਸ ਦਾ ਖਜ਼ਾਨਾ ਹਨ। ਸਤਿਗੁਰੂ ਜੀ ਨੇ ਆਪ ਅਨੇਕਾਂ ਘਟਨਾਵਾਂ ਇਹਨਾਂ ਨੂੰ ਦੱਸੀਆਂ ਤੇ ਸੈਂਕੜੇ ਇਹਨਾਂ ਆਪਣੀ ਮਿਹਨਤ ਨਾਲ ਪ੍ਰਾਪਤ ਕੀਤੀਆਂ। ਜਦ ਤਕ ਇਹਨਾਂ ਦੀਆਂ ਲਿਖਤਾਂ ਛਪਕੇ ਸਾਹਮਣੇ ਨਹੀਂ ਆਉਂਦੀਆਂ ਤਦ ਤਕ ਅਸੀਂ ਸਾਰੇ ਸਤਿਗੁਰੂ ਜੀ ਬਾਬਤ ਕਿਣਕੇ ਮਾਤ੍ਰ ਗਿਆਨ ਦੇ ਵੀ ਭਾਗੀ ਨਹੀਂ ਹੋਵਾਂਗੇ। ਆਮ ਕਰਕੇ ਇਹਨਾਂ ਦੇ ਮਸਾਲੇ ਤੇ ਹੀ ਇਤਿਹਾਸਕ ਪੁਸਤਕਾਂ ਦੀ ਉਸਾਰੀ ਹੋਵੇਗੀ, ਐਸੀ ਆਸ ਹੈ। ਕਮਜ਼ੋਰ ਸਿਹਤ ਵਿਚ ਵੀ ਆਪ ਨੇ ਛੇਕੜਲੇ ਦਿਨਾਂ ਵਿਚ ਇਕ ਲੇਖ ਲਿਖ ਭੇਜਿਆ ਹੈ। ਧਨਵਾਦ ਸਹਿਤ ਪ੍ਰਾਪਤ ਕਰਦਿਆਂ ਆਸ ਕਰਦਾ ਹਾਂ ਕਿ ਪਾਠਕ ਇਸਤੋਂ ਅਵੱਸ਼ ਲਾਭ ਉਠਾਣਗੇ।

[ਪ. ਸ. ਕ.

ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ।
ਸੇਵਕ ਕਉ ਗੁਰ ਸਦਾ ਦਇਆਲ।
[ਗਉੜੀ ਸੁਖਮਨੀ ਮ: ੫

ਸਤਿਗੁਰੂ ਪਰਤਾਪ ਸਿੰਘ ਜੀ ੧੯੬੩ ਬਿ: ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮੌਣ ਦੇ ਦਿਨ ਜੇਠ ਵਦੀ ਦਸਵੀਂ ਤੋਂ ਅਗਲੇ ਭਲਕ ਸਵੇਰੇ ਆਸਾ ਦੀ ਵਾਰ ਦੇ ਗੁਰ ਆਸਣ ਵਿਛੇ ਤੇ ਬੈਠ ਤੇ ਬਾਬਾ ਬੀਰ ਸਿੰਘ ਜੀ 'ਚੁੰਨ੍ਹੀ' ਤੇ ਬਾਬਾ ਹੀਰਾ ਸਿੰਘ ਜੀ 'ਟਿਕਾ' ਨੇ ਚੌਰ ਕੀਤਾ ਵਾਰੀ ਵਾਰੀ, ਤੇ ਸੰਗਤ ਮਥਾ ਟੇਕਿਆ।

ਇਸ ਦਿਵਸ, ਸੰਮਤ ਤੋਂ ਸ਼ੁਰੂ ਹੋ ਆਪ ਕਮਾਈ ਕਰਨੀ ਸ਼ੁਰੂ ਕੀਤੀ ਤੇ ਸਭ ਸੰਗ ਕਰਨ ਵਾਲੇ ਤੋਂ ਕਰਾਈ। ਆਪ ਨੇ ਰੋਪੜ ਵਲੋਂ ਔਂਦੀ ਨਹਿਰ ਦੇ ਕੰਢੇ ਪੂੰਨੀਆਂ, ਢੰਢਿਆਂ ਦੀ ਜ਼ਮੀਨ ਵਿਚ ਬਾਬੇ ਮੁੰਦਰ ਸਿੰਘ ਬੁਰਜ ਤੇ ਬਾਬੇ ਸੰਤਾ ਸਿੰਘ (ਘੁਕੇ ਵਾਲੀਏ) ਜਿਨ੍ਹਾਂ ਦਾ ਨਾਮ ਗੁਰੂ ਹਰੀ ਸਿੰਘ ਜੀ ਨੇ ਜਿਗਰਾ ਸਿੰਘ ਰਖਿਆ ਹੋਇਆ ਸੀ, ਤੇ ਮਾਤਾ ਜਿਉਣ ਕੌਰ ਜੀ ਇਹਨਾਂ ਨੂੰ ਬਾਬੇ ਬੁਢੇ ਦਾ ਅਵ-ਤਾਰ ਕਿਹਾ ਕਰਦੇ ਸੀ, ਦੇ ਵਸਾਏ ਡੇਰੇ ਨੇੜੇ ਝੁੰਡ, ਛਪਰੀ ਬਨਾ ਸੌਣ ਭਾਦਰੋਂ ਵਿਚ ਚਾਲ੍ਹੀਆ ਅਰੰਭ ਕੀਤਾ। ਤੇ ਖਾਣ, ਪਾਨ, ਸੌਣ, ਬੋਲਣ ਦਾ ਸੰਜਮ ਸ਼ੁਰੂ ਕੀਤਾ ਤੇ ਸੰਗਤ ਨੂੰ ਭੀ ਨਿਤ ਕਰਮ ਦੀ ਜਾਚ ਵਿਚ ਹੋ ਮਿਲ, ਰਾਤ ਕੀਰਤਨ ਕਰਨ ਤੇ ਸਵੇਰੇ ਰਲ ਆਸਾ ਜੀ ਦੀ ਵਾਰ ਦਾ ਕੀਰਤਨ ਕਰਨਾ ਅਰੰਭਿਆ।

ਏਸੇ ਨਹਿਰ ਕੰਢੇ ਵਾਲੇ ਡੇਰੇ ਆਪ ਜਾਂਦੇ ਰਹਿੰਦੇ, ਕਿਉਂਕਿ ਭੈਣੀ ਸਾਹਿਬ ਦੇ ਡੇਰੇ ਨਾਲੋਂ ਨਹਿਰ ਕੰਢੇ ਇਕਾਂਤ ਤੇ ਸ਼ਾਂਤ ਛਾਂ ਤੇ ਇਸ਼ਨਾਨ ਦਾ ਸੁਖਾਲ ਭੀ ਬਹੁਤ ਰਹਿੰਦਾ ਸੀ। ਸਤਿਗੁਰੂ ਜੀ ਨੇ ਬੜੇ ਡੂੰਘੇ ਤੇ ਉਚੇ ਵਿਚਾਰ ਨਾਲ ਨਹਿਰ ਕੰਢੇ ਹੀ ਨਾਮਧਾਰੀ ਇਤਿਹਾਸ ਜੋ ਸੰਤ ਬਾਬੇ ਸੰਤੋਖ ਸਿੰਘ ਜੀ (ਬਾਹੋਵਾਲ ਜੋ ਡੇਹ੍ਰੇ ਬਾਬੇ ਨਾਨਕ ਕੋਲ ਹੈ) ਨੇ ਬੜੀ ਮਿਹਨਤ ਨਾਲ ਲਿਖਿਆ ਹੋਇਆ ਸੀ। ਉਸਦਾ ਪਾਠ ਕਈ ਵਾਰ ਕੀਤਾ ਤੇ ਪੁਰਾਣੇ ਕਾਗਜ਼, ਕਚੀ ਸਿਆਹੀ, ਸਾਦੀ ਲਿਖਾਈ ਤੋਂ ਸੋਹਣੇ ਪਕੇ ਕਾਗਜ਼ਾਂ, ਪਕੀ ਸਿਆਹੀ ਨਾਲ ਸੋਹਣੇ ਅਖਰਾਂ ਵਿਚ ਆਪ ਕੋਲ ਬਹਿਕੇ ਰਿਖੀ ਸਿੰਘ ਵਰਨ, ਸੰਤ ਹਾਕਮ ਸਿੰਘ ਜੀ ਕਾਲੋਕੇ, ਮਾਸਟਰ ਬਲਵੰਤ ਸਿੰਘ ਜੀ ਆਦਿ ਸੇਵਕਾਂ ਤੋਂ ਲਿਖ-ਵਾਇਆ। ਤੇ ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਤੇ ਨਾਹਰ ਸਿੰਘ ਐਮ. ਏ. ਤੋਂ ਲਿਖਵਾ ਛਪਵਾ ਗ੍ਰੰਥਾਂ, ਬਸੰਤ ਨੰਬਰਾਂ ਦੁਆਰਾ ਜਗਤ ਪ੍ਰਸਿਧ ਕੀਤਾ। ਜਿਸ ਕਰਕੇ ਅਜ ਨਾਮਧਾਰੀ ਇਤਿਹਾਸ ਸਭ ਸੰਸਾਰ

ਪ੍ਰਸਿਧ ਇਤਿਹਾਸਾਂ ਦੇ ਸਮਾਨ ਹੋਇਆ ਹੈ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਮਧਾਰੀ ਸਿਖੀ ਦੇ ਪਾਲਨ ਦਾ ਪਹਿਲਾ ਤੇ ਮੁਢਲਾ ਪ੍ਰਤਿਪਾਲਨ ਵਾਲਾ ਕੰਮ ਕੀਤਾ ਹੋਇਆ ਹੈ।

ਕੁਝ ਸਾਲ ਸਤਿਗੁਰੂ ਪਰਤਾਪ ਸਿੰਘ ਜੀ ਨੇ ਗੁਰੂ ਹਰੀ ਸਿੰਘ ਜੀ ਦਾ ਨੀਯਤ ਕੀਤਾ ਨਿਮਾਣੀ ਦਾ ਮੇਲਾ ਤਪਸ਼ ਦੀ ਰੁਤੇ ਉਸੇਤਰਾਂ ਕਾਇਮ ਰਖਿਆ, ਜੋ ਸਭ ਨਾਮਧਾਰੀ ਪੰਥ ਹੋਲੇ ਵਾਂਗ ਇਕੱਠਾ ਹੋ ਕਰਦਾ ਤੇ ਦੇਖਦਾ ਤੇ ਆਪਣਾ ਉਹ ਚਾਲ੍ਹੀਆ ਜਪ ਤਪ ਐੱਡ ਨਹਿਰ ਦੇ ਕੰਢੇ ਤੇ ਬੀੜ (ਨਾਭੇ ਵਲੋਂ ਭੇਟ ਹੋਈ) ਵਿਚ ਕਰਦੇ ਰਹੇ। ਸੰਗਤ ਦਾ ਗਰਮੀ ਤੇ ਵਿਹਾਰ ਦਾ ਦੁਖ ਮਹਿਸੂਸ ਕਰਕੇ ਆਪ ਨੇ ਨਿਮਾਣੀ ਦੇ ਮੇਲੇ ਦੀ ਬਜਾਏ ੧੯੭੧-੭੨ ਤੋਂ ਚੁਮਾਸਾ ਭਾਵ ਵੱਟ ਤੇ ਬਾਰਸ਼ ਦੀ ਬਹਾਰੇ ਸੌਣ ਤੋਂ ਅਰੰਭ ਕਰਕੇ ਭਾਦਰੋਂ ਦੇ ਅੰਤ ਤਕ ਤੇ ਕਦੀ ਭਾਦਰੋਂ ਤੋਂ ਅਰੰਭ ਕਰ ਅਸੂ ਦੇ ਚੜ੍ਹਾ ਤਕ ਓਹ ਚਾਲ੍ਹੀਆ ਜਪ ਤਪ ਸੰਗਤ ਸਣੇ ਰਲਕੇ ਭੈਣੀ ਸਾਹਿਬ ਸ਼ੁਰੂ ਕੀਤਾ।

ਆਪ ਉਹ ਵਖਰਾ ਤਪ ਭੀ ਚੌਥੀ ਰਾਤ ਲੈ ਉਠ ਸੌਚ ਇਸ਼ਨਾਨ ਕਰ ਕਰਦੇ ਤੇ ਸੰਗਤ ਵਿਚ ਭੀ ਰਲਕੇ ਆਸਾ ਦੀ ਵਾਰ ਦਾ ਕੀਰਤਨ, ਕਥਾ ਪਾਠ ਸੁਣਨਾ ਕਰਨਾ ਕਰਦੇ। ਕਦੀ ਸਧਾਰਨ ਪਾਠ ਕਦੀ ਅਖੰਡ ਪਾਠ ਆਦ ਗ੍ਰੰਥ ਸਾਹਿਬ ਦੇ ਕਰਾਂਦੇ ਕਦੀ ਚੰਡੀ ਦੀ ਵਾਰ ਦੇ ਪਾਠ, ਕਦੀ ਪਤਰਾ ਪਾਠ, ਕਦੀ ਸ਼ਬਦ, ਕਦੀ ਤੁਕਾਂ ਵੰਡ ਪਾਠ ਕਰਦੇ, ਕਦੀ ਭਗੌਤੀਆਂ ਦੀ ਮਾਲਾ, ਕਦੀ ਚੁਅਖਰੇ ਨਾਮ ਸਿਮਰਨ ਦੀਆਂ ਮਾਲਾ। ਗਲ ਕੀ ਹਰ ਸਾਲ ਨਵਾਂ ਸੁਆਦ ਹੀ ਆਪ ਨਾਮ ਬਾਣੀ ਦਾ ਸੰਗਤਾਂ ਨੂੰ ਦੇਂਦੇ।

੧੯੯੯ ਬਿ: ਪਹਿਲੀ ਜੇਠ ਮੰਗਲ ਵਾਰ ਤੋਂ ਇਕ ਘੰਟਾ ਰੋਜ ਨਾਮ ਸਿਮਰਨ ਦਾ ਨਾਮਧਾਰੀ ਸੰਗਤ ਵਾਸਤੇ ਸਦਾ ਲਈ ਧਰਮ ਸਥਾਪਨ ਕਰ ਦਿਤਾ ਤੇ ਵਰ ਦਿਤਾ ਜੋ ਇਸਨੂੰ ਸੁਧ ਚਿਤ ਨਿਭਾਵੇਗਾ ਉਸਦਾ ਲੋਕ ਪ੍ਰਲੋਕ ਸਾਡੇ ਨਾਲ ਸਾਥ ਹੋਵੇਗਾ ਸਤਿਗੁਰੂ ਪ੍ਰਤਾਪ ਸਿੰਘ ਜੀ ਉਪਰ ਲਿਖੇ ਚਾਲ੍ਹੀਏ ਜਾਂ ਮਹੀਨੇ ਦਾ ਮੇਲਾ ਥਾਪ ਸਦਾ ਲਈ ਜੋ ਨਾਮਧਾਰੀ ਪੰਥ ਦੀ ਪ੍ਰਤਿਪਾਲ ਨਾਮ ਬਾਣੀ ਦੀ ਘਾਲ ਦੇ ਕੀਤੀ ਹੈ ਤੇ ਘੰਟਾ ਨਾਮ ਸਿਮਰਨ ਦੇ ਜੋ ਸਦਾ ਦੀ ਦਿਆਲਤਾ ਕੀਤੀ ਹੈ। ਇਹ ਸਭ ਪੰਥਾਂ ਗ੍ਰੰਥਾਂ ਤੋਂ ਵਡੀ ਤੇ ਉਚੀ ਪ੍ਰਤਿਪਾਲ ਤੇ ਦਿਆਲਤਾ ਹੈ।

ਤੇ ਜੋ ਸਰਬ ਸੰਪ੍ਰਦਾ ਕਾਨਫਰੰਸ ਤੇ ਹਿੰਦੂ ਸਿਖ ਮਿਲਾਪ ਕਾਨਫ੍ਰੰਸ ਤੇ ਪੰਜਾਬੀ ਕਾਨਫ੍ਰੰਸ, ਸਿਖ ਹਿੰਦੂ ਮੁਸਲਿਮ ਮਿਲਾਪ ਕਾਨਫ੍ਰੰਸ, ਤੇ ਸੰਗੀਤ ਕਾਨਫ੍ਰੰਸਾਂ ਕੀਤੀਆਂ ਨੇ ਨਾਮਧਾਰੀ ਪੰਥ ਨੂੰ ਲੋਕਾਂ ਸੌਹੇਂ ਉਜਾਗਰ ਵਖਾਲੇ ਜੋਗਿਆਂ ਕਰ ਪਾਲਨਾਂ ਕੀਤੀ ਤੇ ਦਿਆਲਤਾ ਕੀਤੀ ਸਦਾ ੨ ਦੀ ਸਿਖਿਆ ਜੋਗ ਕਿ ਅਸੀਂ ਓਹਨਾਂ ਦੇ ਸਬਕਾਂ ਤੋਂ ਕੁਝ ਸਿਖੀਏ ਤੇ ਆਪਣੇ ਸਮਾਜ ਲਈ ਸੋਹਣੇ ਪ੍ਰੋਗ੍ਰਾਮ ਤੇ ਸੰਗਰਾਮ ਜਾਰੀ ਰਖੀਏ।

ਇਕ ਸਮੇਂ ਸ਼ਿਮਲੇ ਘੋੜ ਦੌੜ ਲਈ ਘੋੜੇ ਜਾਣੇ ਸੀ। ਸਾਹਨੇਵਾਲ ਦੇ ਟੇਸ਼ਨ ਤੇ ਲਾਲ ਸਿੰਘ ਡਰੈਵਰ (ਜੋ ਭੈਣੀ ਸਾਹਿਬ ਵਾਲੇ ਉਸ ਬਾਬੇ ਲਹਿਣਾ ਸਿੰਘ ਜੀ ਦਾ ਪੋਤਰਾ ਸੀ ਜਿਸ ਸਤਿਗੁਰੂ ਜੀ ਨੂੰ ਰਾਈਆਂ ਤੋਂ ਲਿਆ ਅਕਾਲ ਬੁੰਗੇ ਦੁਆਲੇ ਪੰਜ ਵਿਘੇ ਜ਼ਮੀਨ ਵਸਣ ਦੇ ਥਾਂ ਤੋਂ ਵਾਧੂ ਦਿਤੀ ਸੀ) ਘੋੜੇ ਨੂੰ ਗਡੀ ਵਿਚ ਚਾੜ੍ਹਨ ਲਈ ਧਿਕ ਰਿਹਾ ਸੀ, ਘੋੜੇ ਨੇ ਦੋਵੇਂ ਲਤਾਂ ਚੁਕਕੇ ਹਿਕ ਵਿਚ ਮਾਰੀਆਂ। ਲਾਲ ਸਿੰਘ ਬੁਤ ਹੋ ਗਿਆ ਮਾਨੋਂ ਸੁਆਸ ਨਿਕਲ ਗਏ। ਸਤਿਗੁਰੂ ਜੀ ਦੇਖਕੇ ਭਜਕੇ ਜੱਫੀ ਵਿਚ ਲਿਆ ਤਦੇ ਛਡਿਆ ਜਦ ਹੋਸ਼ ਆਈ ਤੇ ਬਿਹੋਸ਼ ਹੋ ਕਿਤੇ ਜਾਂਦੇ ਨੂੰ ਫੜ ਵਾਪਸ ਆਂਦਾ।

ਇਕ ਵੇਰ ਘੋੜੇ ਦੇ ਆਪੋ ਵਿਚ ਲੜਨ ਤੇ ਉਤੋਂ ਡਿਗ ਭਗਤ ਸਿੰਘ ਦਾ ਮਥਾ ਠੂਖ ਨੂੰ ਵਜਾ ਤੇ ਬੇਹੋਸ਼ ਪਿਆ ਕਹੀ ਜਾਵੇ ਮੇਰੇ ਸਤਿਗੁਰੂ ਜੀ ਕਿਥੇ ਹਨ। ਸਤਿਗੁਰੂ ਜੀ ਆ ਗੋਦ ਵਿਚ ਲੈ ਮਥੇ ਦਾ ਮਾਸ ਖਿਚਕੇ ਮੇਲਿਆ ਤੇ ਪੱਟੀ ਬੰਨਕੇ ਰਾਜੀ ਕੀਤਾ।

ਇਕ ਸਮੇ ਦੌਰੇ ਪਿਆਰੇ ਜਿਲਾ ਗੁਜਰਾਂਵਾਲੇ ਮੇਲਾ ਸੀ। ਘੋੜੇ ਨੇ ਬੂਥਾ ਮਾਰਕੇ ਗੁਰਬਖਸ਼ ਸਿੰਘ ਦੇ ਨੱਕ ਦੀ ਘੋੜੀ ਗਲ੍ਹ ਨੂੰ ਲਾ ਦਿਤੀ। ਸਤਿਗੁਰੂ ਜੀ ਦੇਖ ਭਜਕੇ ਦਬਾ ਸਿਧੀ ਕਰ ਬਨ੍ਹਾ ਤੁਰਤ ਰਾਜੀ ਕਰ ਘੋੜਿਆਂ ਨਾਲ ਹੀ ਦੌਰੇ ਤੇ ਤੋਰੀ ਰਖਿਆ। ਮੇਰਾ ਇਸਤਰਾਂ ਦੇ ਗੁਰੂ ਕੌਤਕ ਤੋਂ ਇਹ ਭਾਵ ਹੈ ਕਿ ਸਤਿਗੁਰੂ ਸਭ ਸ਼ਕਤਾਂ ਦੇ ਮਾਲਕ ਸਨ, ਜਿਵੇਂ ਕਿ ਆਦਿ ਤੋਂ ਚਲੀ ਆਉਂਦੀ ਹੈ।

ਪਹਿਲੇ ਸਿਆਮ ਦੇ ਦੌਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਗਏ ਸਨ। ਜਿਉਣ ਸਿੰਘ ਅਰੋੜਾ ਪਿੰਡ ਭੌਮੇ ਜ਼ਿਲਾ ਗੁਜਰਾਂ ਵਾਲੇ ਦਾ ਸਿਆਮ ਰਹਿੰਦਾ ਸੀ ਪੇਸ਼ਾਬ ਦੀ ਬੀਮਾਰੀ ਤੋਂ ਚਿਰ ਦਾ ਤੰਗ ਸੀ। ਪੰਜਾਬੋਂ ਨਾਮਧਾਰੀਆਂ ਦਾ ਗੁਰੂ ਆਇਆ ਜਾਣ ਸੇਠ ਦਿਆਲ ਸਿੰਘ ਜੀ ਦੇ ਬੰਗਲੇ ਤਲੇ ਆ ਮੰਜੇ ਤੇ ਪਿਆ ਤੇ ਚਿਤ ਵਿਚ ਧਾਰੀ ਜੇ ਪੂਰਾ ਗੁਰੂ ਹੈ ਤਾਂ ਮੇਰਾ ਦੁਖ ਭੀ ਦੂਰ ਕਰੇਗਾ ਤੇ ਆਪੇ ਮੇਰੀ ਅੰਦਰਲੀ ਅਰਜ ਸੁਣ ਆਵੇਗਾ। ਸਤਿਗੁਰੂ ਜੀ ਆਸਾ ਦੀ ਵਾਰ ਦੇ ਭੋਗ ਤੋਂ ਉਪ੍ਰੰਤ ਪਾਸ ਆਕੇ ਆਖਿਆ ਕੀ ਦੁਖ ਏ ਤੂੰ ਕਿਉਂ ਹਾਏ ਹਾਏ ਕਰਨਾ ਏਂ। ਉਸ ਦੁਖ ਦਸਿਆ ਤੇ ਆਪ ਨੇ ਕਿਹਾ ਉਠ ਤੂੰ ਤੇ ਰਾਜੀ ਏਂ। ਉਂਜ ਹਕੀਮ ਸਰਦਾਰਾ ਸਿੰਘ ਜੀ ਤੋਂ ਦਵਾਈ ਭੀ ਦਵਾਈ। ਚਿਰ ਦਾ ਰੋਗੀ ਚੁਟਕੀ ਵਿਚ ਰਾਜੀ ਹੋਇਆ ਸੁਣ ਜਿਨ੍ਹਾਂ ਸਿੰਘ ਸਭਾ ਵਾਲਿਆਂ ਮਨ ਧਾਰੀ ਹੋਈ ਸੀ ਕਿ ਕੂਕਿਆਂ ਦੇ ਗੁਰੂ ਨੂੰ ਮਥਾ ਨਹੀਂ ਟੇਕਨਾਂ ਤੇ ਏਨ੍ਹਾਂ ਦਾ ਨ ਅਰਦਾਸਾ ਸੁਨਣਾ ਏਂ ਨ ਪ੍ਰਸ਼ਾਦ ਲੈਣਾ ਹੈ। ਆਪ ਅਰਜ ਕਰ ਆਪਣੇ ਗੁਰਦੁਆਰੇ ਦੀਵਾਨ ਲਵਾਇਆ। ਪ੍ਰਸ਼ਾਦ ਭੀ ਲਿਆ ਤੇ ਅਰਦਾਸਾ ਭੀ ਆਪਣੇ ਹੀ ਗੁਰਦੁਆਰੇ ਕਰਵਾਇਆ ਤੇ ਸੁਣਿਆਂ।

ਇਸੇ ਦੌਰੇ ਸਿਆਮ ਆਏ ਇਕ ਅਰਬ ਦੇ ਮਸਤ ਦੀ ਮੰਗ ਤੇ ਉਸਦੀ ਗਲ ਆਣ ਪਾਈ ਜਫੀ ਤੇ ਉਸਨੂੰ ਸਗੋਂ ਘੁਟਕੇ ਮਿਲੇ ਖ਼ਫ਼ਾ ਨ ਹੋਏ ਪੂਰੀ ਪ੍ਰੀਤ ਵਖਾਈ।

ਦਲੀਪ ਸਿੰਘ ਨਾਮਧਾਰੀ (ਜੋ ਹੁਣ ਹਿਸਾਰ ਹੁੰਦਾ ਹੈ) ਨੂੰ ਇਕ ਵੇਰ ਆਪ ਨੇ ਰਾਤੋ ਰਾਤ ਹੀ ਮੰਡੀਓਂ ਸਕੇਤ ਨੂੰ ਜਾਣ ਵਾਸਤੇ ਕਿਹਾ ਤੇ ਰਾਹ ਵਿਚ ਬੈਟਰੀਆਂ ਦੀਆਂ ਬਤੀਆਂ ਖਤਮ ਹੋ ਗਈਆਂ ਜਾਣ ਚਿਤਰਿਆਂ ਤੋਂ ਰਖਿਆ ਕੀਤੀ। ਜਦੋਂ ਉਸਦਾ ਦ੍ਰੋਪਤੀ ਵਾਂਗ ਆਪਣਾ ਬਲ ਉਕਾ ਮੁਕ ਚੁਕਾ ਸੀ ਤੇ ਢਹਿੰਦੇ ਦਿਲ ਨੂੰ ਢਾਰਸ ਦੇਕੇ ਕਿਹਾ ਸੀ ਗੁਰੂ ਤੇ ਪ੍ਰੀਤ ਵਾਲਿਆਂ ਨੂੰ ਹੌਂਸਲਾ ਕਦੇ ਨਹੀਂ ਹਾਰਨਾ ਚਾਹੀਦਾ। ਜਦੋਂ ਗੁਰਵਾਕ ਏ

ਸੇਵਕ ਕਉ ਗੁਰ ਸਦਾ ਦਇਆਲ।

ਸਦਾ ਦਿਆਲ ਸੁਭਾ ਗੁਰੂ ਦਾ ਸਦਾ ਹੀ ਰਖਿਆ ਕਰਨਾ ਹੈ ਤੇ ਪ੍ਰਤਿਪਾਲ ਕਰਨਾ ਤੋਰੀ ਰਖਨਾ ਹੈ ਸਤ ਮਾਰਗ ਵਲ।

ਇਕ ਅਸੂ ਦੇ ਮੇਲੇ ਤੇ ਮਸਤ ਮੰਨਾ ਸਿੰਘ ਮਕੀ ਵਾਲੇ ਜਿਲਾ ਸ਼ੇਖੂਪੁਰਾ ਨੇ ਅਰਜ ਕੀਤੀ "ਇੰਦ੍ਰ ਸਿੰਘ ਵਰਨਾਂ ਵਾਲ ਨੂੰ ਜੋ ਡੰਨ ਸੰਗਤ ਚੋਂ ਨਿਕਲ ਜਾਣ ਦਾ ਆਪ ਨੇ ਲਾਇਆ ਹੋਇਆ ਹੈ ਉਹ ਮੈਨੂੰ ਲਾ ਲਵੋ ਤੇ ਉਸਨੂੰ ਬਖਸ਼ ਦੇਵੋ। ਉਹ ਸੰਗਤ ਚੋਂ ਨਿਕਲਿਆ ਦੁਖੀ ਹੋਇਆ ਮੇਲੇ ਆਇਆ ਭੀ ਸੰਗਤ ਤੋਂ ਦੂਰ ਟਿਬਿਆਂ ਵਿਚ ਪਿਆ ਏ।"

ਸਤਿਗੁਰੂ ਜੀ ਕਿਹਾ: "ਪਰੇ ਹਟ ਜਾਹ, ਉਹ ਏਸੇ ਜੋਗਾ ਏ ਪੰਥ ਦੀ ਬਦਨਾਮੀ ਦਾ ਕਾਰਨ ਬਨਾਣ ਵਾਲਾ।"

ਮੰਨਾ ਸਿੰਘ ਮਸਤ ਨੇ ਗਲ ਪੱਲਾ ਪਾ ਸਤਿਗੁਰੂ ਰਾਮ ਸਿੰਘ ਜੀ ਦਾ ਵਾਸਤਾ ਪਾਕੇ ਫੇਰ ਕਿਹਾ: "ਬਖਸ਼ ਲਉ ਉਸਨੂੰ" ਸਤਿਗੁਰੂ ਜੀ ਤੇਜੀ ਵਿਚ ਹੋ ਕਿਹਾ "ਤੂੰ ਭੀ ਨਿਕਲ ਜਾਹ ਏਡਾ ਉਹਦਾ ਦਰਦੀ। ਇਹੋ ਜੇਹੇ ਕੁਝ ਸੋਚਦੇ ਭੀ ਨਹੀਂ ਹੁੰਦੇ" ਮਸਤ ਨੂੰ ਦੀਵਾਨ ਚੋਂ ਕਢਾ ਦਿਤਾ। ਮੰਨਾ ਸਿੰਘ ਨਾਲੇ ਰੋਵੇ ਤੇ ਨਾਲੇ ਕਹੇ ਹੁਣ ਉਸਨੂੰ ਤੇ ਬਖਸ਼ ਦੇਵੋ।

ਸੰਤ ਆਲਾ ਸਿੰਘ ਜੀ ਅਗੋਂ ਮਿਲੇ ਪੁਛਿਆ ਕੀ ਹੋਇਆ ਈ।

ਮੰਨਾ ਸਿੰਘ ਕਿਹਾ ਮੈਨੂੰ ਤੇ ਸੰਗਤੋਂ ਨਿਕਲਨ ਦਾ ਹੁਕਮ ਹੋ ਗਿਆ ਹੈ, ਤੁਸੀਂ ਸਤਿਗੁਰਾਂ ਨੂੰ ਕਹੋ ਹੁਣ ਇੰਦ੍ ਸਿੰਘ ਨੂੰ ਤੇ ਬਖਸ਼ ਦੇਣ। ਸੰਤ ਆਲਾ ਸਿੰਘ ਜੀ ਸਤਿਗੁਰੂ ਜੀ ਨੂੰ ਆਣ ਦਸਿਆ ਕਿ ਮੰਨਾ ਸਿੰਘ ਸੰਗਤ ਚੋਂ ਨਿਕਲਦਾ ਰੋਂਦਾ ਜਾਂਦਾ ਕਹਿੰਦਾ ਸੀ ਮੈਨੂੰ ਤੇ ਭਾਵੇਂ ਸੰਗਤ ਚੋਂ ਉਸਦੇ ਬਖਸ਼ਨ ਦੀ ਅਰਜ ਕਰਨ ਕਰਕੇ ਸਤਿਗੁਰੂ ਜੀ ਸੰਗਤ ਚੋਂ ਕਢ ਦਿਤਾ ਹੈ। ਪਰ ਉਸਨੂੰ ਜਰੂਰ ਬਖਸ਼ ਦੇਣ, ਸਤਿਗੁਰਾਂ ਨੂੰ ਅਰਜ਼ ਕਰੋ।

ਸਤਿਗੁਰੂ ਜੀ ਤੁਰਤ ਦ੍ਰਵੇ ਤੇ ਕਿਹਾ "ਜਾਓ ਉਸਨੂੰ ਕਹੋ ਤੁਸੀਂ ਦੋਵੇਂ ਹੀ ਬਖਸ਼ੇ।"

ਸੰਤ ਆਲਾ ਸਿੰਘ ਜੀ ਮੈਨੂੰ ਇਹ ਵਾਰਤਾ ਦਸਦੇ ਵੈਰਾਗੀ ਹੋ ਗਏ ਤੇ ਕਿਹਾ ਸਤਿਗੁਰੂ ਜੀ ਐਸੇ ਹਨ। "ਰੋਸ ਕਰੈ ਪ੍ਰਭ ਬਖਸ ਨ ਮੇਟੈ।"

ਮੈਂ ਜੀਵਨ ਨਗਰ ਸਤਿਗੁਰੂ ਜੀ ਦੇ ਬਹੁਤ ਨੇੜੇ ਰਹਿਕੇ ਤਕਿਆ ਹੈ। ਅਤ ਦੇ ਅਕੇ ਭੀ ਆਏ ਤੇ ਤਰਸ ਹੀ ਕਰਦੇ। ਜੇ ਜਰਾ ਝਿੜਕਦੇ ਤਾਂ ਜਰਾ ਜਿੰਨੇ ਚਿਰ ਪਿਛੋਂ ਦਇਆਲ ਪਿਘਲ, ਆਏ ਦੀ ਪਹਿਲੀ ਅਰਜ ਨੂੰ ਪ੍ਰਵਾਨ ਕਰ ਪੂਰੀ ਕਰ ਦਿੰਦੇ ਤੇ ਜਾਪ ਪੈਂਦਾ ਕਿ 'ਸੇਵਕ ਕਉ ਗੁਰ ਸਦਾ ਦਇਆਲ'ਸਚ ਹੀ ਹੈ, ਸਦਾ ਹੀ ਸਤਿਗੁਰ ਦੇ ਦਰ ਵਰਤਦਾ ਹੈ।

ਬਟਵਾਰੇ ਬਾਦ ਜਦ ਬੇਹਾਲ ਹੋਈਆਂ ਸੰਗਤਾਂ ਔਂਦੀਆਂ ਤਾਂ ਦੇਖ ਦੇਖ ਆਇਆਂ ਦਾ ਆਦਰ ਕਰਦੇ ਤੇ ਕਹਿੰਦੇ ਕੁਝ ਨਹੀਂ ਵਿਗੜਿਆ ਜੇ ਇਜ਼ਤ ਤੇ ਜਾਨ ਲੈਕੇ ਆ ਗਏ ਹੋ।

ਅਗਦੀਂ ਆਏ ਕੋਲ ਹੁੰਦਿਆਂ ਨੂੰ ਕਹਿ ਦਿਤਾ ਕਿ ਮਤ ਕਿਸੇ ਨੂੰ ਕਹੋ ਓਦੋਂ ਗੱਲ ਨਹੀਂ ਸੌ ਸੁਣਦੇ ਹੁਣ ਸੁਣਾਓ ਹਡੀ ਕਰਾਕੇ ਆਏ ਹੋ।

ਜੀਵਨ ਨਗਰ ਦੁਆਲੇ ਭਾਜੜਾਂ ਦੇ ਗਡੇ ਦੂਰ ਤਕ ਖੜੇ ਦੇਖ ਬੜੇ ਹੋਰ ਨਵੇਂ ਡੇਰੇ ਔਂਦੇ ਦੇਖ, ਭਾਈ ਵਜ਼ੀਰ ਸਿੰਘ ਜੀ ਦਸਦੇ ਕਿ ਸਤਿਗੁਰੂ ਜੀ ਕਹਿੰਦੇ ਮਤ ਤੁਸਾਂ ਦੇ ਜੀਅ ਆਵੇ ਇਹ ਕਿਵੇਂ ਝਲਾਂਗੇ, ਇਹ ਆਪਣੇ ਭਾਗ ਨਾਲ ਲੈਕੇ ਆ ਰਹੇ ਹਨ।

ਸਤਿਗੁਰੂ ਜੀ ਡੇਢ ਲਖ ਤੋਂ ਉਪਰ ਕਰਜ਼ ਚੁਕ ਆਪਣੀ ਰਾਸ ਤੋਂ ਉਪਰ ਜੀਵਨ ਨਗਰ ਦੇ ਨੇੜੇ ਆਣ ਵਸੇ ਸਿਖਾਂ ਨੂੰ ਖੁਵਾ ਪਹਿਨਾ ਦਿਤਾ। ਜਦ ਸਿਖਾਂ ਦੀ ਜ਼ਮੀਨ ਉਧਰੋਂ ਆਈ ਮਿਲੀ ਕੁਝ ਪਲੇ ਹੋਇਆ। ਜੋ ਹਰ ਮਹੀਨੇ ਰਾਸ਼ਨ ਲੈ ਜੀਆਂ ਪ੍ਰਤੀ ਖਾਂਦੇ ਰਹੇ ਸਭ ਨੂੰ ਚੇਤੇ ਸੀ।

ਮੈਂ ਕਿਸੇ ਦਾ ਨਾਮ ਨਹੀਂ ਲਿਖਦਾ ਮਤਾਂ ਮਨ ਗੁਮਾਨ ਕਰੇ ਕਿ ਮੈਂ ਓਦੋਂ ਇਮਾਨਦਾਰੀ ਵਿਖਾਈ ਸੀ।

ਇਕ ਦਿਨ ਆਮਰਾਸਰ ਸਤਿਗੁਰੂ ਜੀ ਦਰਸ਼ਨ ਦੇ ਰਹੇ ਸੀ, ਕੁਝ ਸਿਖਾਂ ਕੁਝ ਪਦਾਰਥ ਭੇਟਾ ਰਖ ਮਥਾ ਟੇਕਿਆ, ਆਪ ਨੇ ਪੁਛਿਆ ਇਹ ਕੈਸਾ ਹੈ। ਉਹਨਾਂ ਕਿਹਾ ਜੋ ਆਪ ਪਾਸੋਂ ਲੈਕੇ ਖਾਂਦੇ ਰਹੇ ਹਾਂ, ਕੁਝ ਵਾਪਸ ਕਰਦੇ ਹਾਂ, ਅੰਦਰ ਭਾਨ ਪੈਂਦੀ ਹੈ। ਤਾਂ ਸਾਹਿਬਾਂ ਕਿਹਾ: "ਮੈਂ ਪਲਿਆ ਹੀ ਆਪਦਾ ਖਾਕੇ ਹਾਂ।" ਮੈਨੂੰ ਸੇਵਾ ਕਰਨ ਦਾ ਮੌਕਾ ਮਿਲਿਆ ਮੈਂ ਕੀਤੀ ਹੈ, ਜੇ ਜਿਆਦਾ ਜੋਰ ਕਰੋਗੇ ਤਾਂ ਮੈਂ ਕਿਧਰੇ ਤੁਰ ਜਾਵਾਂਗਾ ਪਰ ਇਹ ਪਦਾਰਥ ਨਹੀਂ ਲੈਣਾ।" ਇਹ ਦ੍ਰਿਸ਼ ਦੇਖਣ ਵਾਲਿਆਂ ਦੇ ਮੂੰਹੋਂ ਅਵੱਸ਼ ਨਿਕਲਿਆ:

ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ।
ਸੇਵਕ ਕਉ ਗੁਰ ਸਦਾ ਦਇਆਲ।

———



# ਸ੍ਰੀਮਾਨ ਬਾਬਾ ਹਰੀ ਸਿੰਘ ਜੀ ਹਜ਼ਰੋਂ

ਪਰਮ ਸਨਮਾਨ ਯੋਗ ਬਾਬਾ ਹਰੀ ਸਿੰਘ ਜੀ ੨੩ ਸਤੰਬਰ ੧੯੯੦ ਨੂੰ ਸੰਸਾਰੀ ਚੋਲਾ ਤਿਆਗ ਕੇ ਅਕਾਲ ਪੁਰਖ ਦੀ ਜੋਤ ਵਿਚ ਸਮਾ ਗਏ ਹਨ। ਆਪ ੮੪ ਸਾਲ ਦੀ ਆਯੂ ਦੇ ਸਨ। ਆਪਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਹਜ਼ਰੋਂ ਵਿਚਲੇ ਡੇਰਾ ਸਾਹਿਬ ਦੀ ਬੜੀ ਨਿਸ਼ਠਾ ਤੇ ਤਤਪਰਤਾ ਨਾਲ ਸੇਵਾ ਕੀਤੀ। ਆਪ ਗਿਆਰਵੀਂ ਪਾਤਸ਼ਾਹੀ ਦੇ ਪੋਤਰੇ ਸਨ। ਸਤਿਗੁਰੂ ਬਾਲਕ ਸਿੰਘ ਜੀ ਦੇ ਦੋ ਸਾਹਿਬਜ਼ਾਦੇ ਹੋਏ ਬਾਬਾ ਕਾਹਨ ਸਿੰਘ ਜੀ ਤੇ ਰਤਨ ਸਿੰਘ ਜੀ ਓਹਨਾਂ ਅਪਣਾ ਡੇਰਾ ਹਜ਼ਰੋਂ ਵਿੱਚ ਰਖਿਆ ਤੇ ਮਰਯਾਦਾ ਅਨੁਸਾਰ ਡੇਰਾ ਸਾਹਿਬ ਦੀ ਸੇਵਾ ਕਰਦੇ ਰਹੇ। ਆਪ ਬੜੇ ਤਿਆਗੀ ਜੀਵਨ ਵਾਲੇ ਮਹਾ ਪੁਰਸ਼ ਸਨ। ਸਾਰੀ ਰਾਤ ਭਜਨ ਵਿਚ ਲੀਨ ਰਹਿਕੇ ਆਏ ਅਭਿਆਗਤਾਂ ਦੀ ਸੇਵਾ ਕਰਨੀ। ਸਤਿਗੁਰਾਂ ਦੇ ਹੁਕਮ ਅਨੁਸਾਰ ਪਰ ਧਨ ਪਰ ਅੰਸ ਤੇ ਪਰ ਨਾਰੀ ਤੋਂ ਆਪ ਬਚਕੇ ਹੋਰਨਾਂ ਨੂੰ ਉਪਦੇਸ਼ ਦਿਤਾ ਤੇ ਨਾਮਧਾਰੀ ਮਤ ਦਾ ਪਰਚਾਰ ਕੀਤਾ। ਇਹਨਾਂ ਦੇ ਗ੍ਰਿਹਿ ਵਿਖੇ ਦੋ ਸਾਹਿਬਜ਼ਾਦੇ ਹੋਏ ਬਾਬਾ ਹਰੀ ਸਿੰਘ ਜੀ ਤੇ ਬਾਬਾ ਈਸ਼ਰਸਿੰਘ ਜੀ। ਈਸ਼ਰ ਸਿੰਘ ਜੀ ਤਾਂ ਯੁਵਾਵਸਥਾ ਵਿੱਚ ਹੀ ਪ੍ਰਭੂ ਨੂੰ ਪਿਆਰੇ ਹੋ ਗਏ, ਪਰ ਬਾਬਾ ਹਰੀ ਸਿੰਘ ਜੀ ਨੇ ਹਜ਼ਰੋਂ ਦੇ ਸਿਖਾਂ ਦੀ ਸਦਾ ਹੀ ਰਹਿ-ਨੁਮਾਈ ਕੀਤੀ। ਬਜ਼ੁ-ਰਗਾਂ ਦੇ ਕਾਇਮ ਕੀਤੇ ਡੇਰਾ ਸਾਹਿਬ ਜੀ ਦੀ ਸੇਵਾ ਦੇ ਨਾਲ ਨਾਲ ਲੋਕਾਂ ਵਿੱਚ ਪਿਆਰ, ਸਤਿਕਾਰ, ਸ਼ਰਧਾ ਅਤੇਨਾਮਧਾਰੀਆਂ ਪ੍ਰਤੀ ਪ੍ਰੇਮ ਜਗਾਇਆ। ਤਮਾਮ ਹਜ਼ਰੋਂ ਵਾਸੀ ਨਾਮਧਾਰੀਆਂ ਨੂੰ ਆਪ ਨਾਲ ਸਚਾ ਸਨੇਹ ਤੇ ਸ਼ਰਧਾ ਸੀ।



ਪਾਕਿਸਤਾਨ ਬਣਨ ਪਿਛੋਂ ਆਪ ਜੀ ਸਮੇਤ ਪਰਵਾਰ ਗਵਾਲੀਅਰ ਚਲਕੇ ਡੇਰਾ ਸਾਹਿਬ ਆ ਗਏ। ਏਥੇ ਵੀ ਰੋਜ਼ਾਨਾ ਭਜਨ-ਪਾਠ ਕਥਾ-ਕੀਰਤਨ ਦਾ ਪਰਵਾਹ ਚਲਾਕੇ ਡੇਰਾ ਸਾਹਿਬ ਦੀ ਮਹਾਨਤਾ ਨੂੰ ਕਾਇਮ ਰਖਿਆ। ਹੁਣ ਆਪਜੀ ਦੇ ਪਰਵਾਰ ਵਿਚ ਦੋ ਸਾਹਿਬਜ਼ਾਦੇ ਅਤੇ ਦੋ ਬੀਬੀਆਂ ਹਨ। ਸਾਹਿਬ ਜ਼ਾਦਿਆਂ ਦੇ ਨਾਮ ਹਨ ਬਾਬਾ ਸੰਤੋਖ ਸਿੰਘ ਜੀ ਅਤੇ ਬਾਬਾ ਅਮਰੀਕ ਸਿੰਘ ਜੀ ਜੋ ਕਿ ਗਵਾਲੀਅਰ ਵਿਖੇ ਨਾਮਧਾਰੀ ਸੰਗਤ ਨਾਲ ਡੂੰਘੇ ਮੋਹ ਤੇਹ ਨਾਲ ਰਹਿੰਦੇ ਹਨ।

ਅਸੀਂ ਅਰਦਾਸ ਕਰਦੇ ਹਾਂ ਕਿ ਗਿਆਰਵੇਂਗੁਪਤ ਗੁਰੂ ਬਾਲਕ ਸਿੰਘ ਜੀ (ਜਿੰਨ੍ਹਾਂ ਤੋਂਗੁਰੂ ਰਾਮ ਸਿੰਘ ਜੀ ਨੇ ਗੁਰਤਾ ਪ੍ਰਾਪਤ ਕੀਤੀ ਤੇ ਦੇਸ਼ ਸੇਵਾ ਅਤੇ ਦੇਸ਼ ਆਜ਼ਾਦੀ ਦਾ ਮੈਦਾਨ ਸਰਗਰਮ ਕੀਤਾ,) ਦੀ ਸੰਤਾਨ ਅਪਣੇ ਹੋਰ ਨਾਮਧਾਰੀ ਸਾਥੀਆਂ ਵਾਂਗ ਉਨਤੀ ਵਲ ਵਧੇ ਅਤੇ ਸੁਖ ਸ਼ਾਂਤੀ ਦਾ ਜੀਵਨ ਬਤੀਤ ਕਰੇ।



# ਇਸ ਅੰਕ ਬਾਬਤ

ਪਤਿਤ ਪਾਵਨ, ਦੀਨ ਦਿਆਲ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਜੀ ਦੀ ਦੂਜੀ ਬਰਸੀ ਸਮੇ ਸਤਿਜੁਗ ਦਾ ਉਨ੍ਹਾਂ ਨਮਿਤ ਅੰਕ ਪਾਠਕਾਂ ਦੀ ਭੇਟ ਕਰਦਿਆਂ ਅਸੀਂ ਖੁਸ਼ੀ ਅਨੁਭਵ ਕਰਦੇ ਹਾਂ। ਸ੍ਰੀ ਸਤਿਗੁਰੂ ਜੀ ਦਾ ਜਸ, ਸੰਤ ਧਿਆਨ ਸਿੰਘ ਜੀ ਕਾਦਰਾ ਬਾਦੀ ਦੇ ਕਥਨ ਅਨੁਸਾਰ ਮਿਸ਼ਰੀ ਦਾ ਸੁਮੇਰ ਹੈ, ਜਿਧਰੋਂ ਚਖੀਏ, ਜਿਧਰੋਂ ਛੋਹੀਏ ਮਿੱਠਾ ਹੈ: ਤੇ ਸਾਡੇ ਲੇਖਕਾਂ ਨੇ ਜਿਵੇਂ ਜਿਵੇਂ ਉਨ੍ਹਾਂ ਨੂੰ ਜਾਣਿਆਂ ਤੇ ਜਿਵੇਂ ਜਿਵੇਂ ਉਨ੍ਹਾਂ ਨੂੰ ਜਣਾਇਆ ਗਿਆ ਹੈ, ਸ੍ਰੀ ਸਤਿਗੁਰੂ ਦੇ ਜਸ ਨੂੰ ਵਰਣਨ ਕੀਤਾ ਹੈ।

ਇਸ ਸਮਗਰੀ ਨੂੰ ਸੰਕਲਿਤ ਕਰਨ ਵਾਲੇ ਪਾਸੋਂ ਅਨੇਕਾਂ ਉਕਾਈਆਂ ਹੋ ਗਈਆਂ ਹੋਣ ਗੀਆਂ। ਬੇਬਸੀਆਂ ਕਰਕੇ ਜਾਂ ਹੋਰ ਕਾਰਨਾਂ ਅਧੀਨ ਪਾਠਕ ਸਜਣਾਂ ਤੋਂ ਖਿਮਾ ਦੀ ਕਾਮਨਾ ਕਰਦਿਆਂ ਇਹ ਤਿਲ- ਫੁਲ ਆਪਣੇ ਪਿਆਰੇ ਦੀ ਯਾਦ ਵਿੱਚ ਭੇਟਾ ਕੀਤਾ ਜਾ ਰਿਹਾ ਹੈ।

## ਧਨਵਾਦ

ਪਰਮ ਪੂਜਯ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਤਗਤਾ ਅਦਾ ਕਰਨੀ ਸਭ ਤੋਂ ਪਹਿਲੀ ਗੱਲ ਹੈ ਜਿਨ੍ਹਾਂ ਨੇ ਅਪਣੇ ਸਬੰਧ ਵਿੱਚ ਸਾਡੇ ਪਾਸੋਂ ਸੇਵਾ ਲਈ ਤੇ ਏਨਾ ਚਿਰ ਖਾਸ ਕਰ ਅਪਣੀ ਯਾਦ ਦਾ ਸਾਨੂੰ ਮਾਣ ਬਖਸ਼ਿਆ।

ਦੀਨ ਦਿਆਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧਨਵਾਦ ਹੈ ਜਿਨਾਂ ਦੀ ਮਿਹਰ ਨਜ਼ਰ ਸਦਾ ਹੀ ਸਾਡੇ ਸਿਰ ਤੇ ਰਹਿੰਦੀ ਹੈ ਤੇ ਸਾਡੀ ਹਰਤਰਾਂ ਦੀ ਕਮਜ਼ੋਰੀ ਨੂੰ ਨਜ਼ਰ ਅੰਦਾਜ਼ ਕਰਕੇ ਸਾਨੂੰ ਅਪਣਾ ਪਿਆਰ ਅਤੇ ਧਿਆਨ ਬਖਸ਼ਦੇ ਹਨ ਅਤੇ ਜਿਨਾਂ ਨੇ ਗੁਰੂ ਗੱਦੀ ਤੇ ਵਿਰਾਜ ਕੇ ਸਾਨੂੰ, ਨਿਜੀ ਤੌਰ ਤੇ, ਤੇ ਸਮੂਚੇ ਪੰਥ ਨੂੰ ਕਿਸੇਤਰ੍ਹਾਂ ਦੀ ਕੋਈ ਥੁੜ ਨਹੀਂ ਵਿਆਪਣ ਦਿੱਤੀ। ਸਗੋਂ ਪੰਥਕ ਘੇਰੇ ਨੂੰ ਵਿਸ਼ਾਲ ਤੇ ਜਥੇ ਬੰਦਕ ਢੰਗ ਨਾਲ ਮਹਾਨ ਬਣਾ ਰਹੇ ਹਨ।

ਸ੍ਰੀ ਮਹਾਰਾਜ ਬੀਰ ਸਿੰਘ ਜੀ ਆਦਰਸ਼ਕ ਧਰਮ ਸ੍ਵਰੂਪ ਦਾ ਗੁਣਾਣ ਵਾਦ ਗਾਂਦਿਆਂ ਵੀ ਅਸੀਂ ਪ੍ਰਸੰਨਤਾ ਅਨੁਭਵ ਕਰਦੇ ਹਾਂ ਜਿਨਾਂ ਹਰ ਸਮੇ ਸਾਡੀ ਰਾਹਨੁਮਾਈ ਕੀਤੀ ਤੇ ਸਾਡੀਆਂ ਘਾਟਾਂ ਨੂੰ 'ਅਪਣੀ ਘਾਟ' ਦੱਸ ਕੇ ਸਾਨੂੰ ਓਟ ਦਿਤੀ।

ਆਦਰ ਯੋਗ ਬੇਬੇ ਦਲੀਪ ਕੌਰ ਜੀ ( ਮਹਿਲ ਸ੍ਰੀ ਮਹਾਰਾਜ ਬੀਰ ਸਿੰਘ ਜੀ) ਦਾ ਸ਼ੁਕਰਾਨਾ ਅਦਾ ਕਰਨ ਲਈ ਸ਼ਬਦ ਨਹੀਂ ਅਹੁੜਦੇ। ਉਹਨਾਂ ਦੀ ਕ੍ਰਿਪਾ ਤੇ ਭਰੋਸਾ ਹੀ ਸੀ ਕਿ ਉਹਨਾਂ ਦੇ ਨਿੱਜੀ ਕਮਰੇ ਵਿਚੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪੂਰਣ--ਚਿਤ੍ਰ ਉਠਾਕੇ,ਇਸ ਨੂੰ ਰੰਗੀਨ ਕਰਨ ਲਈ ਦੇ, ਅੱਜ ਆਪ ਨੂੰ ਦਰਸ਼ਨ ਕਰਵਾ ਸਕੇ ਹਾਂ।

ਮੁਸੱਵਰ ਵਰਿਆਮ ਸਿੰਘ ਜੀ ਦੀ-ਕ੍ਰਿਤਗਤਾ ਕਿਵੇਂ ਅਦਾ ਕਰੀਏ ਜਿਨ੍ਹਾਂ ਦੇ ਬਰੁਸ਼ ਨੇ ਸ੍ਰੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਦੇ ਮੁਸਕ੍ਰਾਂਦੇ ਦਰਸ਼ਨ ਮੁੜ ਕਰਵਾਏ ਹਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਰੰਗੀਨ ਤਸਵੀਰ ਸਾਨੂੰ ਤਕਾਈ ਹੈ ਜਿਸ ਵਿਚ ਉਹ ਈਸ਼ਵਰ ਚਿੰਤਨ ਦੀ ਮਗਨਤਾ ਨਾਲ ਨਾਮਧਾਰੀ ਪੰਥ ਲਈ ਸੋਚ ਦੇ ਗਹਿਰੇ ਸਾਗਰ ਵਿੱਚ ਉਤਰੇ ਲਗਦੇ ਹਨ। ਸਾਡਾ ਅੰਕ ਕਿੰਨਾ ਅਧੂਰਾ ਰਹਿੰਦਾ ਜੇ ਮੁਸਵਰ ਜੀ ਦੇ ਬਰੁਸ਼ ਦਾ ਸਾਥ ਨ ਮਿਲਦਾ।

ਇਸ ਅੰਕ ਦੇ ਸਮੂਹ ਲੇਖਕਾਂ ਦਾ ਬਹੁਤ ਬਹੁਤ ਧਨਵਾਦ ਹੈ ਜਿਨ੍ਹਾਂ ਨੇ ਅਪਣੇ ਵਿਚਾਰ ਸਾਡੇ ਪਾਠਕਾਂ ਨਾਲ ਸਾਂਝੇ ਕੀਤੇ ਹਨ ਤੇ ਸਾਨੂੰ ਮਾਣ ਦਿਤਾ ਹੈ ਅਪਣੇ ਪਾਠਕਾਂ ਨਾਲ ਜਾਣ ਪਛਾਣ ਕਰਵਾਣ ਦਾ।

ਪ੍ਰੈਸ ਸਟਾਫ਼ ਦੇ ਸਮੂਹ ਸਾਥੀਆਂ, ਸ੍ਰੀ ਯੁਤ ਸੇਠ

Regd No. D 339/57 Regd No. P-9.

# ਸਤਿਜੁਗ ਦੇ ਪਰਮ ਹਿਤੂ

ਸੰਤ ਗੰਡਾ ਸਿੰਘ ਜੀ ਬਮਰਾਹ



ਸਢੌ ਵਾਲੀਏ (ਜਗਾਧਰੀ) ਜਿਨ੍ਹਾਂ ੧੨੦) ਸਤਿਜੁਗ ਨੂੰ ਸਹਾਇਤਾ ਭੇਜੀ ਸੀ।

ਸ੍ਰੀ ਮਾਨ ਸੰਤ ਗਹਿਣਾ ਸਿੰਘ ਜੀ ਜਗਾਧਰੀ.



ਜਿਨ੍ਹਾਂ ੧੨੦) ਸਹਾਇਤਾ ਭੇਜਕੇ ਸਤਿਜੁਗ ਨਾਲ ਪਰੇਮ ਦਰਸਾਇਆ।

ਸਰਦਾਰਨੀ ਲੀਲ੍ਹਾ ਜੀ ਦਿਲੀ



ਸਤਿਜੁਗ ਦੇ ਲੇਖਕ ਤੇ ਸਹਾਇਕ

ਸ੍ਰੀ ਪ੍ਰੀਤਮ ਸਿੰਘ ਜੀ ਜੰਮੂਤਵੀ ਸਟੂਡੈਂਟ



ਸਤਿਜੁਗ ਵਾਸਤੇ ਜਿਨਾਂ ਵੀਹ ਤੋਂ ਵਧ ਗਾਹਕ ਬਣਾਏ।